# ਮਹਿਮਾ ਪ੍ਰਕਾਸ਼

## ਭਾਗ ਦੂਜਾ

## (ਖੰਡ-2)



ਸਰੂਪ ਦਾਸ ਭੱਲਾ

ਭਾਸ਼ਾ ਵਿਭਾਗ, ਪੰਜਾਬ

 

**MEHMA PARKASH Volume II (Part-2) (In Punjabi)**

Saroop Dass Bhalla

| | | |
|---|---|---|
| **Editor :** | Dr. Gobind Singh Lamba | Ist Edition |
| | S. Khajan Singh | |
| | Dr. Uttam Singh Bhatia | IInd Edition |

**ਮਹਿਮਾ ਪ੍ਰਕਾਸ਼— ਭਾਗ ਦੂਜਾ (ਖੰਡ-2)**

ਸਰੂਪ ਦਾਸ ਭੱਲਾ

| | | |
|---|---|---|
| **ਸੰਪਾਦਕ :** | ਡਾ. ਗੋਬਿੰਦ ਸਿੰਘ ਲਾਂਬਾ | ਪਹਿਲੀ ਐਡੀਸ਼ਨ |
| | ਸ. ਖ਼ਜ਼ਾਨ ਸਿੰਘ | |
| | ਡਾ. ਉਤਮ ਸਿੰਘ ਭਾਟੀਆ | ਦੂਜੀ ਐਡੀਸ਼ਨ |






| | | |
|---|---|---|
| ਪਹਿਲੀ ਵਾਰ | : | 1971 |
| ਦੂਜੀ ਵਾਰ | : | 2003 |
| ਕਾਪੀਆਂ | : | 1000 |
| ਕੀਮਤ | : | 113 ਰੁਪਏ |

0320 - ਹ.ਪ੍ਰ. — 1484

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

ਛਾਪਕ : ਜੈਮ ਪ੍ਰਿੰਟਰਜ਼, ਜਲੰਧਰ।

ਰਾਹੀਂ : ਕੰਟਰੋਲਰ, ਛਪਾਈ ਅਤੇ ਲਿਖਣ ਸਮੱਗਰੀ ਵਿਭਾਗ ।

# ਦੋ ਸ਼ਬਦ

ਗੁਰੂ ਪਰੰਪਰਾ ਨੇ ਸੰਸਾਰ ਨੂੰ ਰੱਬੀ ਏਕਤਾ ਅਤੇ ਮਨੁੱਖੀ ਏਕਤਾ ਦਾ ਸੰਦੇਸ਼ ਦਿੰਦੇ ਹੋਏ ਸ਼ੁੱਧ ਅਧਿਆਤਮ ਦਾ ਚਾਨਣ ਵੰਡਿਆ ਹੈ। ਅਧਿਆਤਮ ਦੇ ਖੇਤਰ ਤੋਂ ਇਲਾਵਾ ਗੁਰੂ ਸਾਹਿਬਾਨ ਦੀ ਉੱਚੀ ਸੁੱਚੀ ਸ਼ਖ਼ਸੀਅਤ ਨੇ ਪੰਜਾਬ ਦੀ ਰਾਜਨੀਤੀ, ਸਮਾਜ, ਸਭਿਆਚਾਰ, ਸਾਹਿਤ ਅਤੇ ਭਾਸ਼ਾ ਵਿਚ ਨਵੀਂ ਪ੍ਰੇਰਨਾ ਅਤੇ ਸ਼ਕਤੀ ਦਾ ਸੰਚਾਰ ਕੀਤਾ। ਪੰਜਾਬ ਦੀ ਧਰਤੀ ਦਾ ਚੱਪਾ-ਚੱਪਾ ਅਤੇ ਪੰਜਾਬੀ ਜੀਵਨ ਦਾ ਹਰ ਪੱਖ ਸਤਿਗੁਰਾਂ ਦੀ ਦੈਵੀ ਛੋਹ ਵਿਚ ਰੰਗਿਆ ਹੋਇਆ ਹੈ। ਪ੍ਰੋ. ਪੂਰਨ ਸਿੰਘ ਦਾ ਇਹ ਕਥਨ 'ਪੰਜਾਬ ਨਾ ਹਿੰਦੂ ਨਾ ਮੁਸਲਮਾਨ, ਪੰਜਾਬ ਜੀਂਦਾ ਗੁਰੂ ਦੇ ਨਾਮ ਤੇ' ਇਸੇ ਤੱਥ ਨੂੰ ਪ੍ਰਗਟ ਕਰਦਾ ਹੈ।

ਗੁਰੂ-ਕਰਨੀ ਦੇ ਅਦੁੱਤੀ ਪੱਖਾਂ ਨੂੰ ਪ੍ਰਗਟ ਕਰਨ ਲਈ ਰਬਾਬੀਆਂ, ਭੱਟਾਂ, ਭਾਈ ਗੁਰਦਾਸ, ਭਾਈ ਨੰਦ ਲਾਲ, ਗੁਰਦਾਸ ਸਿੰਘ ਅਤੇ ਸੈਨਾਪਤੀ ਆਦਿ ਹਜ਼ੂਰੀ ਸਿੱਖਾਂ ਨੇ ਗੁਰੂ ਦੀ ਮਹਿਮਾ ਦਾ ਗਾਇਨ ਕੀਤਾ ਹੈ। ਖ਼ਾਲਸੇ ਦੀ ਸਾਜਨਾ ਤੋਂ ਕੁਝ ਵਰ੍ਹੇ ਪਿੱਛੋਂ 18ਵੀਂ ਸਦੀ ਦੇ ਕਈ ਦਹਾਕੇ ਪੰਜਾਬ ਧਾਰਮਕ ਅਤੇ ਰਾਜਨੀਤਕ ਕੱਟੜਤਾ ਕਾਰਨ ਜੰਗਾਂ-ਜੁੱਧਾਂ, ਘੱਲੂਘਾਰਿਆਂ ਅਤੇ ਖ਼ੂਨ-ਖ਼ਰਾਬੇ ਦਾ ਅਖਾੜਾ ਬਣਿਆ ਰਿਹਾ ਹੈ। ਇਸ ਸਮੇਂ ਸਾਹਿਤਕ ਰਚਨਾ ਕਰਨ ਦਾ ਮਾਹੌਲ ਨਹੀਂ ਸੀ। ਇਸ ਲਈ ਗੁਰ ਇਤਿਹਾਸ ਨਾਲ ਸਬੰਧਤ ਰਚਨਾਵਾਂ ਬਹੁਤ ਹੀ ਘੱਟ ਮਿਲਦੀਆਂ ਹਨ। ਸੌ ਸਾਖੀ ਅਤੇ ਕੇਸਰ ਸਿੰਘ ਛਿੱਬਰ ਰਚਿਤ ਬੰਸਾਵਲੀਨਾਮਾ ਤੋਂ ਪਿਛੋਂ ਮਹਿਮਾ ਪ੍ਰਕਾਸ਼ ਹੀ ਇੱਕ ਅਜਿਹੀ ਰਚਨਾ ਹੈ ਜਿਸ ਵਿਚ ਦਸਾਂ ਗੁਰੂ ਸਾਹਿਬਾਨ ਦਾ ਇਤਿਹਾਸ ਲਿਖਿਆ ਮਿਲਦਾ ਹੈ।

ਇਸ ਗ੍ਰੰਥ ਦੇ ਲੇਖਕ ਬਾਬਾ ਸਰੂਪ ਦਾਸ ਭੱਲਾ ਗੁਰੂ ਖ਼ਾਨਦਾਨ ਨਾਲ ਸਬੰਧਤ ਹਨ। ਇਹ ਵਿਦਵਾਨ ਸ੍ਰੀ ਗੁਰੂ ਅਮਰਦਾਸ ਜੀ ਦੀ ਨੌਂਵੀਂ ਪੀੜ੍ਹੀ ਵਿਚੋਂ ਹੋਏ ਹਨ। ਇਨ੍ਹਾਂ ਨੇ ਗੁਰਮਤਿ ਦੇ ਨਾਲ ਭਾਰਤੀ-ਦਰਸ਼ਨ ਦਾ ਵੀ ਡੂੰਘਾ ਅਧਿਐਨ ਕੀਤਾ ਹੋਇਆ ਸੀ। ਇਸ ਲਈ ਉਨ੍ਹਾਂ ਦੇ ਰਚੇ ਇਸ ਗ੍ਰੰਥ ਦੀ ਇਤਿਹਾਸਕ ਅਤੇ ਦਾਰਸ਼ਨਿਕ ਪੱਖ ਤੋਂ ਭਾਰੀ ਮਹੱਤਤਾ ਹੈ।

ਭਾਸ਼ਾ ਵਿਭਾਗ, ਪੰਜਾਬ, ਪੰਜਾਬੀ ਭਾਸ਼ਾ ਅਤੇ ਸਾਹਿਤ ਦੇ ਵਿਕਾਸ ਲਈ ਸ਼ੁਰੂ ਤੋਂ ਹੀ ਸੰਘਰਸ਼ਸ਼ੀਲ ਰਿਹਾ ਹੈ। ਗੁਰਮਤਿ ਸਾਹਿਤ ਪੰਜਾਬੀ ਸਾਹਿਤ ਦਾ ਇਕ ਅਣਮੋਲ ਹਿੱਸਾ ਹੀ ਨਹੀਂ ਸਗੋਂ ਇਕ ਵਿਸ਼ਾਲ ਚਾਨਣ ਮੁਨਾਰੇ ਦਾ ਰੂਪ ਹੈ। ਇਸ ਲਈ ਵਿਭਾਗ ਪੁਰਾਤਨ ਧਾਰਮਕ ਲਿਖਤਾਂ ਦਾ ਪੁਨਰ ਪ੍ਰਕਾਸ਼ਨ ਕਰਕੇ ਪੰਜਾਬੀ ਪਾਠਕਾਂ ਨੂੰ ਉਪਲਬਧ ਕਰਵਾਉਣਾ ਆਪਣਾ ਪਵਿੱਤਰ ਫ਼ਰਜ਼ ਸਮਝਦਾ ਹੈ। ਵਿਭਾਗ ਵਲੋਂ ਅਨੇਕ ਧਾਰਮਕ ਗ੍ਰੰਥਾਂ ਨੂੰ ਪੁਨਰ ਪ੍ਰਕਾਸ਼ਿਤ ਕੀਤਾ ਗਿਆ ਹੈ, ਜਿਨ੍ਹਾਂ ਵਿਚ ਗੁਰ ਪ੍ਰਤਾਪ ਸੂਰਜ ਗ੍ਰੰਥ, ਤਵਾਰੀਖ਼ ਗੁਰੂ ਖ਼ਾਲਸਾ, ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਗੁਰ ਸ਼ਬਦ ਰਤਨ ਪ੍ਰਕਾਸ਼ (ਤੁਕ ਤਤਕਰਾ) ਅਤੇ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਆਦਿ ਦੇ ਨਾਂ ਵਰਣਨ ਯੋਗ ਹਨ।

 

ਮਹਿਮਾ ਪ੍ਰਕਾਸ਼ ਤੋਂ ਬਿਨਾਂ ਉਪਰੋਕਤ ਰਚਨਾਵਾਂ ਪਹਿਲਾਂ ਵੀ ਛਪ ਚੁੱਕੀਆਂ ਸਨ, ਪਰ ਇਹ ਗ੍ਰੰਥ ਹੱਥ-ਲਿਖਤ ਰੂਪ ਵਿਚ ਹੀ ਮਿਲਦਾ ਸੀ। 1970-71 ਵਿਚ ਭਾਸ਼ਾ ਵਿਭਾਗ ਨੇ ਅਨੇਕ ਲਾਇਬਰੇਰੀਆਂ ਵਿਚ ਪਏ ਖਰੜਿਆਂ ਦਾ ਅਧਿਐਨ ਕਰਨ ਉਪਰੰਤ ਮਹਿਮਾ ਪ੍ਰਕਾਸ਼ ਨੂੰ ਪਹਿਲੀ ਵਾਰ ਪ੍ਰਕਾਸ਼ਿਤ ਕੀਤਾ। ਇਸ ਕਾਰਜ ਨੂੰ ਸਵ. ਸ. ਕਪੂਰ ਸਿੰਘ ਘੁੰਮਣ ਅਤੇ ਸ. ਸਰਨ ਸਿੰਘ ਸਰੋਜ ਜੀ ਦੀ ਨਿਗਰਾਨੀ ਅਧੀਨ ਨੇਪਰੇ ਚਾੜ੍ਹਿਆ ਗਿਆ ਹੈ।

ਇਸ ਰਚਨਾ ਨੂੰ ਪੰਜਾਬੀ ਪਾਠਕਾਂ ਅਤੇ ਖੋਜੀ ਵਿਦਵਾਨਾਂ ਵੱਲੋਂ ਭਰਪੂਰ ਸਤਿਕਾਰ ਦਿੱਤਾ ਗਿਆ। ਕਾਫ਼ੀ ਦੇਰ ਤੋਂ ਇਹ ਪੁਸਤਕ ਸਟਾਕ ਵਿਚ ਉਪਲਬਧ ਨਹੀਂ ਸੀ ਅਤੇ ਪੰਜਾਬੀ ਪਾਠਕ ਇਸ ਦੀ ਮੰਗ ਕਰ ਰਹੇ ਸਨ। ਸ. ਉੱਤਮ ਸਿੰਘ ਭਾਟੀਆ ਤੋਂ ਇਸ ਗ੍ਰੰਥ ਨੂੰ ਸੰਪਾਦਿਤ ਕਰਵਾਇਆ ਗਿਆ ਹੈ ਅਤੇ ਇਸ ਵਿਚ ਲੋੜੀਂਦੀਆਂ ਟਿੱਪਣੀਆਂ ਅਤੇ ਹਵਾਲਿਆਂ ਦੀ ਭਰਪੂਰ ਵਿਆਖਿਆ ਦਿੱਤੀ ਗਈ ਹੈ ਤਾਂ ਜੋ ਪਾਠਕ ਇਸ ਰਚਨਾ ਦੇ ਬਿਆਨ ਨੂੰ ਸਪਸ਼ਟਤਾ ਅਤੇ ਆਸਾਨੀ ਨਾਲ ਗ੍ਰਹਿਣ ਕਰ ਸਕਣ।

ਵਿਭਾਗ ਵੱਲੋਂ ਇਸ ਗ੍ਰੰਥ ਦੇ ਸੰਪਾਦਿਤ ਰੂਪ ਨੂੰ ਉਚੇਚੇ ਤੌਰ ਤੇ ਪੁਨਰ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਨੂੰ ਤਿੰਨ ਜਿਲਦਾਂ ਵਿਚ ਵੰਡਿਆ ਗਿਆ ਹੈ। ਪਹਿਲੀ ਜਿਲਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਬ੍ਰਿਤਾਂਤ ਹੈ, ਇਸ ਦਾ ਨਾਂ 'ਗੁਰੂ ਨਾਨਕ ਮਹਿਮਾ' ਰੱਖਿਆ ਗਿਆ ਹੈ। ਦੂਜੀ ਜਿਲਦ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੱਕ ਦਾ ਗੁਰ ਇਤਿਹਾਸ ਦਰਜ ਹੈ, ਇਸ ਦਾ ਨਾਂ ਮਹਿਮਾ ਪ੍ਰਕਾਸ਼ ਭਾਗ-ਦੂਜਾ (ਖੰਡ 2) ਹੈ। ਮਹਿਮਾ ਪ੍ਰਕਾਸ਼ ਭਾਗ ਦੂਜਾ (ਖੰਡ 2) ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਪੰਜਾਂ ਪਾਤਸ਼ਾਹੀਆਂ ਦੇ ਇਤਿਹਾਸ ਦਾ ਵਰਣਨ ਹੈ।

ਸਾਨੂੰ ਪੂਰਨ ਆਸ ਹੈ ਕਿ ਗੁਰਮਤਿ ਸਾਹਿਤ ਦੇ ਰਸੀਏ ਪੰਜਾਬੀ ਪਾਠਕ ਅਤੇ ਵਿਦਵਾਨ ਇਸ ਪੁਸਤਕ ਦਾ ਨਿੱਘਾ ਸੁਆਗਤ ਕਰਨਗੇ।

**ਡਾ. ਮਦਨ ਲਾਲ ਹਸੀਜਾ**
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ।

# ਤਤਕਰਾ

੧ੳ ਸਤਿਗੁਰ ਪ੍ਰਸਾਦਿ।

## ਸਾਖੀ ੧

## ਸਾਖੀ ਛੇਵੀਂ ਪਾਤਿਸ਼ਾਹੀ ਕੀ ਮਹਿਮਾ ਕੀ :—

ਸ੍ਰੀ ਸੁਖਮਨੀ ਜੀ ਮੈ ਮਹਿਮਾ ਵਾਕ ਨਿਰੂਪਨ ਭਇਆ—

**ਸਲੋਕੁ**

ਨਿਰਗੁਨ ਸਰਗੁਨ ਆਪ ਹੈ ਸੁੰਨ ਸਮਾਧੀ ਆਪ॥[1]
ਆਪਨ ਕੀਆ ਨਾਨਕਾ ਆਪੇ ਹੀ ਪ੍ਰਭ ਜਾਪ॥੧॥

**ਪਉੜੀ**

ਰਾਜ ਮੈ ਰਾਜਾ ਜੋਗ ਮੈ ਜੋਗੀ॥[2]
ਤਪ ਮੈ ਤਪੀਸਰ ਗ੍ਰਿਹਸਤ ਮੈ ਭੋਗੀ॥
ਧਿਆਇ ਧਿਆਇ ਭਗਤਾ ਸੁਖ ਪਾਇਆ॥
ਨਾਨਕ ਤਿਸ ਪੁਰਖ ਕਾ ਕਿਨੈ ਅੰਤ ਨ ਪਾਇਆ॥[3]

**ਦੋਹਰਾ**

ਪਾਂਚ ਪਾਤਿਸਾਹੀ ਮੈ ਰਖਾ ਰਾਜ ਜੋਗ ਸਮ ਭਾਇ।
ਅਬ ਰਾਜ ਸਾਜ ਬਾਹਰ ਪ੍ਰਗਟ ਧਰਿਓ ਅੰਤਰਿ ਜੋਗ ਦੁਰਾਇ।੧।

**ਅੜਲ**

ਨਿਰਬਿਕਲਪ ਨਿਰਲੰਭ ਜੁਗਤ ਅੰਤਰ ਧਰੀ।
ਲੀਲਾ ਰਾਜ ਸਮਾਜ ਪ੍ਰਗਟਿ ਬਾਹਿਰ ਕਰੀ।
ਇਹ ਪਰਮ ਚਰਿਤ੍ਰ ਲਖੈ ਨ ਕੋਊ ਗੁਰ ਦਿਆਲ ਕਾ।
ਹੋ ਜਿਨ ਜਾਨਾ ਸੋਊ ਸੁਜਾਨ ਮਿਟਾ ਭੌ ਕਾਲ ਕਾ। ੨।

**ਦੋਹਰਾ**

ਭਗਤਿ ਸਿੰਘਾਸਨ ਪਰ ਬਹੇ ਰਾਜ ਬੇਖ ਤਨ ਧਾਰ।
ਬੀਰ ਧੀਰ ਚਿਤ ਅਮਿਤ[4] ਬਲ ਗਿਆਨ ਰੂਪ ਸੁਖ ਸਾਰ। ੩।

**ਚੌਪਈ**

ਸੁਭ ਕਰਮ ਸਸਤ੍ਰ ਗੁਰ ਅਗ੍ਰ ਸੁਹਾਹਿ।
ਜਿਹ ਨਿਰਖ ਸਤ੍ਰ ਦਵੈਤ ਮਿਟ ਜਾਹਿ।[5]

ਤਾਂ ਸੈਂ ਦਿਆਲ ਪ੍ਰੀਤ ਸਦ ਕਰੇ।
ਜਿਉ ਜੋਗੀ ਸਦਾ ਧਾਰਨਾ ਧਰੇ।8।

**ਦੋਹਰਾ**

ਸਤ-ਅਸਤ ਅਰੁ ਬਿਧ ਨਿਖੇਦ ਹਰਖ ਸੋਕ ਗੁਨ ਦੋਖ।[6]
ਪ੍ਰਗਟ ਕਰੇ ਲੀਲਾ ਧਰੇ ਪੁਨ ਲਏ ਸਭਨ ਕੌ ਸੋਖ। ੫।

**ਚੌਪਈ**

ਭਗਤ ਰੂਪ ਹਰਿ ਧਰਿਓ ਦਿਆਲੰ।
ਪਰ ਉਪਕਾਰ ਜਗ ਕਰਿਓ ਬਿਸਾਲੰ।
ਮਲ ਮੂੜ ਮੁਗਧ ਕਲ ਚਰਨੀ ਲਾਗੇ।
ਭਏ ਪਰਾਇਨ ਕਿਲਵਿਖ ਭਾਗੇ।੬।[7]

**ਦੋਹਰਾ**

ਸਭ ਸੰਗਤ ਦਰਸਨ ਕਰੇ ਆਨੰਦ ਰੂਪ ਸੁਖ ਸਾਰ।
ਜਗ ਤਾਰਨ ਕਰਨ ਰਚਾ ਭਗਤਿ ਰੂਪ ਕਰਤਾਰ।੭।

**ਇਤ ਸ੍ਰੀ ਸਤਿਗੁਰ ਮਹਿਮਾ ਪ੍ਰਸੰਗ ਪੂਰਨੰ। ੧੪੪।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1 ਸ਼ੁੱਧ ਪਾਠ ਇੰਜ ਹੈ :
ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥ (ਆਦਿ ਗ੍ਰੰਥ ਪੰਨਾ 290)

2 ਸ਼ੁੱਧ ਪਾਠ ਇਵੇਂ ਹੈ :
ਰਾਜ ਮਹਿ ਰਾਜੁ ਜੋਗ ਮਹਿ ਜੋਗੀ॥
ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥
ਧਿਆਇ ਧਿਆਇ ਭਗਤ, ਸੁਖ ਪਾਇਆ॥
ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨਾ ਪਾਇਆ॥ ਆਦਿ ਗ੍ਰੰਥ ਪੰਨਾ 284

3 ਆਦਿ ਗ੍ਰੰਥ ਪੰਨਾ 284

4 ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਮਗਰੋਂ ਸਿੱਖ ਲਹਿਰ ਇਕ ਨਵੇਂ ਦੌਰ ਵਿਚ ਪ੍ਰਵਿਸ਼ਟ ਹੁੰਦੀ ਹੈ। ਹੁਣ ਬਾਬਾ ਅਤੇ ਬਾਬਰ ਦਾ ਟਕਰਾਓ ਪਹਿਲਾਂ ਨਾਲੋਂ ਵੱਖਰੀ ਸ਼ਕਲ ਅਖਤਿਆਰ ਕਰ ਲੈਂਦਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਮੀਰੀ ਅਤੇ ਪੀਰੀ ਦੀਆਂ, ਦੋ, ਤਲਵਾਰਾਂ ਧਾਰਨ ਕਰਦੇ ਹਨ।

 

4 ਸ੍ਰੀ ਗੁਰੂ ਹਰਿਗੋਬਿੰਦ ਜੀ ਵਿਚ ਨਾਇਕ ਦੇ ਸਾਰੇ ਗੁਣ ਸਨ। ਉਨ੍ਹਾਂ ਵਿਚ ਵੀਰ ਭਾਵਨਾ ਦਾ ਸੰਚਾਰ ਪੂਰੀ ਤਰ੍ਹਾਂ ਹੋਇਆ ਦ੍ਰਿਸ਼ਟੀਗੋਚਰ ਹੁੰਦਾ ਹੈ। ਉਹ ਯੁੱਧ, ਦਇਆ, ਦਾਨ ਅਤੇ ਵੀਰਤਾ ਦੇ ਸਰਚਸ਼ਮਾ ਸਨ।

5 ਉਨ੍ਹਾਂ ਦੀ ਸ਼ਖਸੀਅਤ ਦੁਸ਼ਮਣਾਂ ਦੇ ਮਨ ਦੀ ਦੂਈ-ਦਵੈਤ ਨੂੰ ਮੇਟ ਦਿੰਦੀ ਸੀ।

6 ਉਨ੍ਹਾਂ ਵਿਚ ਸਤਿ ਅਸਤਿ ਨੂੰ ਨਿਖੇੜਨ, ਵਿਧੀ ਨਿਸ਼ੇਦ ਕਰਨ ਅਤੇ ਹਰਖ ਸੋਗ ਨੂੰ ਸਮ ਕਰ ਜਾਨਣ ਦੀ ਪ੍ਰਵ੍ਰਿਤੀ ਵਿਸ਼ੇਸ਼ ਤੌਰ ਤੇ ਵਿਦਮਾਨ ਸੀ।

7 ਕਵੀ ਉਨ੍ਹਾਂ ਵਿਚ ਸਰਗੁਣ, ਨਿਰਗੁਣ ਈਸਵਰ ਦੇ ਸਾਰੇ ਗੁਣਾਂ ਦਾ ਸਮਾਵੇਸ਼ ਸਵੀਕਾਰ ਕਰਦਾ ਹੈ। ਉਹ ਪਾਪਾਂ ਗੁਨਾਹਾਂ ਦਾ ਪੂਰਣ ਰੂਪੇਣ ਵਿਨਾਸ਼ ਕਰਨ ਲਈ ਕਮਰ ਕੱਸਾ ਕਰਕੇ ਤਿਆਰ-ਬਰ-ਤਿਆਰ ਹੋ ਗਏ ਸਨ।

*****



 

# ਸਾਖੀ ੨

**ਸਾਖੀ ਸ੍ਰੀ ਸਤਿਗੁਰ ਅਰਜਨ ਦੇਵ ਜੀ ਕੇ ਜੋਤੀ ਜੋਤ ਸਮਾਵਨੇ ਕੀ :—**

**ਦੋਹਰਾ**

ਗੋਬਿੰਦਵਾਲ ਗੁਰੂ ਹਰਿਗੋਬਿੰਦ ਬੈਠੇ ਥੇ ਚਿਤਵਨ ਭਾਇ।
ਆਇਓ ਸਿਖ ਲਹੌਰ ਸੈਂ ਤਿਨ ਦੀਨੀ ਖਬਰ ਸੁਨਾਇ। ੧।

**ਚੌਪਈ**

ਤਿਨ ਸਭ ਬ੍ਰਿਤੰਤ ਗੁਰ ਕਹਾ ਸੁਨਾਏ।
ਸਤਿਗੁਰ ਜੋਤੀ ਜੋਤਿ ਸਮਾਏ।
ਸੁਨਤ ਖਬਰ ਗੁਰ ਕੀ ਬਿਓਗ।
ਮਸਟ ਅੰਗ ਜਿਉ ਜੋਗੀ ਜੋਗ।੨।
ਸਭ ਬਿਧ ਅੰਤਰਜਾਮੀ ਜਾਨੀ।
ਜੋ ਕਰਨੀ ਸੋਈ ਦਿੜ ਠਾਨੀ।
ਉਲਟ ਬਿਰਤ ਪਰਕਿਰਤ ਨਰ ਧਰੀ।
ਲੀਲਾ ਅਵਰੁ ਅਵਰੁ ਬਿਧ ਕਰੀ।੩।
ਗੁਰ ਮਾਇਆ ਗਤਿ ਲਖ ਨਹੀ ਸਾਕੇ।
ਚਿਤ ਬਿਲਾਸ ਸਗਲਾ ਜਗ ਜਾ ਕੇ।
ਐਸਾ ਚਲਿਤ ਸਤਿਗੁਰੂ ਦਿਖਾਇਆ।
ਦੇਖਤ ਸਭੁ ਜਗੁ ਭੂਲ ਭੁਲਾਇਆ।੪।
ਅਤ ਸਕੋਪ ਗੁਰ ਚਲੇ ਲਹੌਰ।
ਪਿਤਾ ਬੈਰ ਲੇਵੋ ਤਿਹ ਠੌਰ।
ਬਾਦਸਾਹ ਸੌ ਕਰ ਮੁਲਾਕਾਤ।
ਕੋਪ ਭਰੇ ਬੋਲੇ ਗੁਰ ਬਾਤ।੫।[2]

**ਦੋਹਰਾ**

ਫਰੀਆਦ ਮੇਰੀ ਹੈ ਰਬ ਪਹਿ ਮੈ ਤੁਮਰੋ ਦਾਮਨਗੀਰ।
ਤੁਮ ਅਦਲ ਤਿਆਗ ਪੈਸੇ ਨਿਮਿਤ ਮਾਰਾ ਅਵਲ ਫਕੀਰ।੬।[3]

**ਚੌਪਈ**

ਬੇ ਮੁਜਬ ਹਕ-ਪ੍ਰਸਤ ਦੁਖ ਦੀਆ।
ਕਹੋ ਕਉਨ ਧਨ ਤਾ ਤੇ ਲੀਆ।[4]

ਮੋਰ ਪਿਤਾ ਕੋ ਤੁਮ ਬਿਖ ਦੀਨਾ।[5]
ਕੌਨ ਗੁਨਾਹੁ ਤੁਮਰਾ ਕੀਨਾ।੭।[6]
ਸਹਿਜਾਦਾ ਜਾਨ ਕਰੀ ਤਿਸ ਜਿਆਫਤ।
ਕਰਤਬਾ ਲਾਈ ਹੂਈ ਆਫਤ।
ਚੁਗਲ ਕਾ ਕਹਾ ਮਾਨ ਤੁਮ ਲੀਨਾ।
ਤਿਆਗ ਆਦਲ ਅਨੀਤ ਬਹੁ ਕੀਨਾ।੮।
ਸੁਨ ਜਹਾਂਗੀਰ ਸਿਰ ਨੀਚੇ ਕੀਨਾ।
ਭਈ ਬਿਅਦਲੀ ਮਨ ਮੇ ਚੀਨਾ।
ਤਬ ਜਹਾਂਗੀਰ ਨੇ ਦੀਆ ਜਬਾਬ।
ਮੈ ਬਿਖ ਨਹੀ ਦੀਆ ਤੁਮਰੇ ਬਾਪ।੯।
ਬੁਰਾ ਭਲਾ ਚੰਦੂ ਜੋ ਕਰਾ।
ਤਾ ਕੋ ਮੈ ਨਜ਼ਰਬੰਦ ਕਰ ਧਰਾ।
ਤਲਕੇ ਕੀ ਬਾਕੀ ਜੋ ਆਹੀ।
ਮੈ ਕਰੀ ਤਲਬ ਕਛੂ ਅਵਰੁ ਨ ਚਾਹੀ।੧੦।[7]
ਸੋ ਪਿਤਾ ਬੈਰ ਚੰਦੂ ਸੋ ਲੀਜੈ।
ਦਾਮਨ ਹਮਰਾ ਪਾਕ ਕਰੀਜੈ।
ਅਵਰੁ ਬਿਅਦਲ ਹਮ ਕਛੂ ਨ ਕੀਨਾ।
ਬਾਕੀ ਸਪੁਰਦ ਚੰਦੂ ਕੋ ਕੀਨਾ।੧੧।[8]

### ਦੋਹਰਾ

ਕਹਾ ਸਤਿਗੁਰ ਜਹਾਂਗੀਰ ਕੋ ਬਾਕੀ ਕਿਸਤ ਕਰ ਲੇਹੁ।
ਸਭ ਘਰ ਦਰ ਅਵਰੁ ਕੁਟੰਬ ਸਨ ਚੰਦੂ ਹਮ ਕੋ ਦੇਹੁ।੧੨।[9]

### ਚੌਪਈ

ਬਾਦਸਾਹ ਮਨਜ਼ੂਰ ਕਰ ਲੀਨਾ।
ਚੰਦੂ ਬਾਂਧ ਸਤਿਗੁਰ ਕੌ ਦੀਨਾ।
ਕੁਟੰਬ ਸਮੇਤ ਕੋਲੂ ਪੀੜ੍ਹਾਏ।
ਘਰ ਮੰਦਰ ਢਾਹ ਨਦੀ ਮੇ ਪਾਏ।੧੩।
ਤਾ ਕੇ ਘਰ ਪਰ ਬਨੀ ਮਸੀਤ।
ਪਾਇਆ ਫਲ ਜਿਨ ਕਰੀ ਅਨੀਤ।
ਰਹੀਲਾ ਕਸਬਾ ਤਾ ਕਾ ਆਹਾ।
ਸਤਗੁਰ ਆਗਿਆ ਸੋ ਸਭ ਢਾਹਾ।੧੪।
ਗੁਰ ਬਚਨ ਕਰਾ ਜੋ ਕਹੇਂ ਰਹੀਲਾ।

 

ਤਾ ਕੇ ਤਨ ਦੁਖ ਲਾਗੋ ਹੀਲਾ।
ਢਾਹ ਤਹਾ ਪੁਨ ਨਗਰ ਬਸਾਇਆ।
ਸ੍ਰੀ ਹਰਿਗੋਬਿੰਦਪੁਰ ਨਾਮ ਰਖਾਇਆ।੧੫।[10]
ਸਤਗੁਰ ਸੰਤ ਸੋਂ ਬੈਰ ਕਮਾਵੈ।
ਤਿਹੂ ਲੋਕ ਮੈ ਅਪਜਸ ਪਾਵੈ।
ਈਹਾਂ ਊਹਾਂ ਘਰ ਤਾ ਕੇ ਗਿਰੇ।
ਪਾਇ ਕੁਮਿਰਤ ਨਰਕ ਮੋ ਪਰੇ।੧੬।[11]

### ਦੋਹਰਾ

ਚੰਦੂ ਪਤਤਿ ਕੋ ਨਾਸ ਕਰ ਗੁਬਿੰਦਵਾਲ ਪੁਨ ਆਇ।
ਕਛੁਕ ਟਕਾ ਬਾਦਸਾਹ ਕੋ ਸਤਿਗੁਰ ਦੀਆ ਪਠਾਇ।੧੭।[12]

### ਚੌਪਈ

ਸ੍ਰੀ ਸਤਿਗੁਰ ਮਨ ਮੰਤ ਬਿਚਾਰਾ।
ਗੁਬਿੰਦਵਾਲ ਸਤਿਗੁਰ ਕੋ ਦੁਆਰਾ।
ਜੋ ਈਹਾ ਜੁੱਧ ਤੁਰਕ ਸੋ ਹੋਇ।
ਗੁਰ ਕੁਲ ਕਸਟ ਪਾਵੈ ਸਭ ਕੋਇ।੧੮।
ਇਨ ਸੋ ਨਿਆਰਾ ਕੀਜੈ ਧਾਮ।
ਤਬ ਨਿਹੰਸਕ ਕਰੋ ਸੰਗ੍ਰਾਮ।
ਰਾਮਦਾਸਪੁਰ ਸਤਿਗੁਰ ਗਏ।
ਬਸੇ ਬਾਸ ਕਰਤ ਤਹਾ ਭਏ।੧੯।
ਜਹਾ ਦਿਆਲ ਗੁਰ ਕੀਨਾ ਬਾਸਾ।
ਰਿੱਧ ਸਿੱਧ ਤਹਾ ਧਰਮ ਬਿਲਾਸਾ।
ਅਖੇੜ ਬਿਰਤ ਲੀਲਾ ਸਦ ਹੋਇ।
ਅਦਭੁਤ ਚਲਤ ਲਖੇ ਨਹੀ ਕੋਇ।੨੦।
ਸਭ ਸੰਗਤ ਦਰਸਨ ਨਿਤ ਆਵੈ।
ਦਰਸ ਪ੍ਰਤਾਪ ਮਨਚਿੰਦੇ ਪਾਵੈ।
ਜੋ ਦੁਸਟ ਭਾਉ ਮਨ ਸਤਗੁਰ ਦੇਖੇ।
ਅਤ ਭੈ ਸਤ੍ਰ ਸੰਘਾਰਨ ਪੇਖੇ।੨੧।

### ਦੋਹਰਾ

ਹਰਨ ਭਰਨ ਕਾਰਨ ਕਰਨ ਕੇਵਲ ਗਿਆਨ ਸੁਹਿਰਦ।
ਅਤ ਸੁੰਦਰ ਸੋਭਾ ਅਮਿਤ ਪੁਨ ਪਾਲਨ ਰਾਖਨ ਬਿਰਦ।੨।

## ਸਾਖੀ ਪੂਰਨ ਹੋਈ। ੧੪੫।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1 ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਗੁਰੂ ਪਿਤਾ ਦੀ ਸ਼ਹਾਦਤ ਦਾ ਬੇਹੱਦ ਗੁੱਸਾ ਸੀ। ਉਹ ਚਾਹੁੰਦੇ ਸਨ ਕਿ ਕਿਸੇ ਨਾ ਕਿਸੇ ਤਰ੍ਹਾਂ ਇਸ ਦਾ ਬਦਲਾ ਲਿਆ ਜਾਵੇ।

2 ਉਨ੍ਹਾਂ ਨੇ ਬਾਦਸ਼ਾਹ ਜਹਾਂਗੀਰ ਨਾਲ ਇਸ ਸੰਬੰਧੀ ਗਲ ਕੀਤੀ।

3 ਗੁਰੂ ਸਾਹਿਬ ਨੇ ਬਾਦਸ਼ਾਹ ਨੂੰ ਕ੍ਰੋਧਿਤ ਸੁਰ ਵਿਚ ਆਖਿਆ ਬੇਸ਼ਕ ਮੈਂ ਤੇਰੇ ਨਾਲ ਗਲ ਬਾਤ ਕਰਨ ਆਇਆ ਹਾਂ ਪਰ ਮੇਰੀ ਬੇਨਤੀ ਰੱਬ ਕੋਲ ਹੀ ਹੈ (ਤੇਰੇ ਕੋਲ ਨਹੀਂ) ਤੂੰ ਮਾਇਆ ਦੇ ਲਾਲਚ ਵਿਚ ਪੈ ਕੇ ਇਨਸਾਫ਼ (ਅਕਲ) ਤਿਆਗ ਦਿਤਾ ਹੈ (ਕਹਿੰਦੇ ਹਨ ਕਿ ਜਹਾਂਗੀਰ ਬਾਦਸ਼ਾਹ ਨੇ ਇਕ ਜ਼ੰਜੀਰ ਲਮਕਾ ਰਖੀ ਸੀ। ਜਿਸ ਨਾਲ ਅਨਿਆਇ ਹੁੰਦਾ ਸੀ, ਉਹ ਉਸ ਜ਼ੰਜੀਰ ਨੂੰ ਖਿਚਦਾ ਸੀ ਅਤੇ ਘੰਟੀ ਵੱਜਦੀ ਸੀ, ਬਾਦਸ਼ਾਹ ਉਸਦੀ ਬਿਨੈ ਸੁਣਦਾ ਸੀ) ਅਤੇ ਇਕ ਕਾਮਿਲ ਫ਼ਕੀਰ ਨੂੰ ਮਰਵਾ ਦਿੱਤਾ ਹੈ।

4 ਤੂੰ ਬਿਨਾਂ ਕਾਰਣ ਈਸ਼ਵਰ ਭਗਤੀ ਪੂਰਣ ਸੰਤ ਨੂੰ ਦੁੱਖ ਪਹੁੰਚਾਇਆ ਹੈ। ਇਸ ਨਾਲ ਤੈਨੂੰ ਕਿਹੜਾ ਧਨ ਮਿਲਿਆ ਹੈ।

5 ਮੇਰੇ ਪਿਤਾ ਨੂੰ ਤੂੰ ਜ਼ਹਿਰ ਦੇ ਕੇ ਮਰਵਾਇਆ ਹੈ।
ਨੋਟ : ਪਿਛਲੀ ਸਾਖੀ ਵਿਚ ਗੁਰੂ ਜੀ ਨੂੰ ਜ਼ਹਿਰ ਦੇ ਕੇ ਮਰਵਾਉਣ ਦੀ ਗਲ ਨਹੀਂ। ਇੰਜ ਪ੍ਰਤੀਤ ਹੁੰਦਾ ਹੈ ਕਿ ਗੁਰੂ ਸਾਹਿਬ ਦੀ ਸ਼ਹਾਦਤ ਦੇ ਵਾਪਰਣ ਦੇ ਕਈ ਰੂਪਾਂਤਰ ਪ੍ਰਚਲਿਤ ਸਨ। ਇਸੇ ਲਈ ਕਵੀ ਮੁਤਜ਼ਾਦ ਨਾਲ ਗਲਾਂ ਕਰਨ ਲਗ ਪੈਂਦੇ ਹਨ।

7 ਜਹਾਂਗੀਰ ਨੇ ਸਾਰੀ ਜ਼ਿੰਮੇਦਾਰੀ ਆਪਣੇ ਅਹਿਲਕਾਰ ਚੰਦੂ ਤੇ ਸੁੱਟ ਦਿਤੀ ਅਤੇ ਸਵੀਕਾਰ ਕੀਤਾ ਕਿ ਮੈਂ ਤਾਂ ਸਿਰਫ਼ ਜੁਰਮਾਨੇ ਦੀ ਰਕਮ (ਤਲਕੇ ਦੀ ਬਾਕੀ) ਹੀ ਤਲਬ ਕੀਤੀ ਸੀ।

8 ਇਸ ਲਈ ਜਹਾਂਗੀਰ ਨੇ ਚੰਦੂ ਨੂੰ ਗੁਰੂ ਜੀ ਦੇ ਸਪੁਰਦ ਕਰ ਦਿਤਾ। ਇਹ ਸ਼ਾਹੀ ਕਰੋਪੀ ਦੀ ਇਕ ਨਿਸ਼ਾਨੀ ਵੀ ਹੈ ਅਤੇ ਆਪਣੇ ਆਪ ਨੂੰ ਬਚਾਉਣ ਦੀ ਇਕ ਚਾਲ ਵੀ।

9 ਗੁਰੂ ਜੀ ਨੇ ਕਿਹਾ ਕਿ ਚੰਦੂ ਦਾ ਘਰ-ਬਾਰ, ਬਾਲ-ਬੱਚਾ ਸਭ ਕੁਝ ਸਾਨੂੰ ਸੌਂਪ ਦਿਤਾ ਜਾਵੇ।

10 ਉਪਰੋਕਤ ਸਜ਼ਾ ਤੋਂ ਇਲਾਵਾ ਉਹ ਨਗਰ ਵੀ ਉਜਾੜ ਦਿਤਾ ਗਿਆ ਜਿਥੇ ਚੰਦੂ ਦਾ ਨਿਵਾਸ ਸੀ।

11 ਪਾਠੰਤਰ : ਪਾਇ ਅਪਮਿਰਤੁ ਨਰਕੁ ਮਲ ਪਰੇ।

12 ਗੁਰੂ ਜੀ ਨੇ ਬਾਦਸ਼ਾਹ ਨੂੰ ਕੁੱਝ ਰਕਮ ਅਦਾ ਕੀਤੀ। ਇਹ ਰਕਮ ਕਿਉਂ ਅਤੇ ਕਿਸੇ ਲਈ ਅਦਾ ਕੀਤੀ ਗਈ। ਇਸ ਸਬੰਧੀ ਲੇਖਕ ਨੂੰ ਸਪਸ਼ਟ ਕਰਨਾ ਚਾਹੀਦਾ ਸੀ।

*****

 

## ਸਾਖੀ ੩

**ਸਾਖੀ ਸ੍ਰੀ ਸਤਿਗੁਰ ਜੀ ਕੇ ਆਗਰਾ ਜਾਨੇ ਕੀ :—**

### ਦੋਹਰਾ

ਜਿਉ ਨਟੂਆ ਬਾਜੀ ਰਚੇ ਸਗਲ ਦਿਖਾਵੈ ਭਾਇ।
ਕਲਾਤਾਰ ਕਰਮੋ ਧਰੇ ਜਿਉ ਭਾਵੈ ਤਿਵੈ ਨਚਾਇ।੧।[1]

### ਚੌਪਈ

ਐਸੇ ਸਤਿਗੁਰ ਖੇਲ ਪਸਾਰਾ।
ਕਲਾ ਸੂਤ ਅਪਨੇ ਕਰ ਧਾਰਾ।
ਸਭ ਘਟ ਪੂਰਨ ਖੇਲ ਖਿਲਾਵੈ।
ਨਿਜਿ ਇਛਿਆ ਪ੍ਰੇਰੇ ਤਿਵੈ ਚਲਾਵੈ।੨।
ਭਇਆ ਬਾਦਸਾਹ ਆਗਰੇ ਜਾਨਾ।
ਸਭ ਲੋਗਨ ਕੋ ਆਖ ਬਖਾਨਾ।
ਵਾਸਲਬਾਕੀ[2] ਮੁਲਕ ਕਰੀਜੈ।
ਜਹਾ ਬਾਕੀ ਹੋਇ ਤਹਾ ਲੀਜੈ।੩।
ਤਿਨੌ ਵਾਸਲ-ਬਾਕੀ ਸਭ ਕੀਨਾ।
ਸਤਗੁਰ ਨਾਮ ਬਾਕੀ ਲਿਖ ਦੀਨਾ।
ਸੁਨ ਬਾਦਸਾਹੁ ਲਿਖ ਮਾਂਗ ਪਠਾਏ।
[illegible] ਸਤਗੁਰ ਲਹੌਰ ਪੁਨ ਆਏ।੪।
ਅਦਭੁਤ ਜਮਾਲ ਤੇਜ ਤਨ ਬਿਰਾਜੈ।
ਦੇਖਤ ਸਾਹ ਵਜੀਰ ਮਨ ਲਾਜੈ।
ਤੁਰਾ[3] ਅਰਾਕੀ ਪਰ ਅਸਵਾਰ।
ਭੂਖਨ ਰਤਨ ਸਸਤ੍ਰ ਝਲਕਾਰ।੫।

### ਦੋਹਰਾ

ਜਹਾਂਗੀਰ ਉਮਰਾਇ ਸਭ ਦੇਖਤ ਭਏ ਬਿਸਮਾਦ।
ਕੋ ਸਮਸਰ ਤਾ ਕੇ ਜਗਤ ਜਾ ਕੋ ਅੰਤ ਨਾ ਆਦ।੬।

### ਤੋਮਰ ਛੰਦ

ਬਾਦਸਾਹ ਦੇਖ ਰਿਸਾਇ।
ਕਛੁ ਬਾਤ ਕਹੀ ਨ ਜਾਇ।

ਬਾਕੀ ਤਲਬ ਪੁਨ ਕੀਨ।
ਸਤਿਗੁਰ ਜਬਾਬ ਸੁਦੀਨ।੭।
ਹਮ ਪਾਸ ਪੈਸਾ ਕਹਾਂ।
ਲੀਜੈ ਜੁ ਪਾਵੋ ਜਹਾਂ।[4]
ਸੁਨ ਸਾਹ ਭਏ ਬਿਜਾਰ।
ਚੌਕੀ ਪਠਾਈ ਦੁਆਰ।੮।
ਦੇਵੋ ਨ ਬਾਕੀ ਮੋਰ।
ਤਬ ਲਗ ਰਹੋ ਲਾਹੌਰ।
ਆਨੰਦ ਸੋ ਪ੍ਰਭ ਰਹੇ।
ਕਛੁ ਹਰਖ ਸੋਗ ਨ ਗਹੇ।੯।
ਕੇਤਕ ਦਿਨ ਗਏ ਬੀਤ।
ਬਾਦਸਾਹ ਕੀਨਾ ਚੀਤ।
ਲੀਨਾ ਵਜੀਰ ਬੁਲਾਇ।
ਤਾ ਸੋ ਕਹਾ ਸਮਝਾਇ।੧੦।

### ਦੋਹਰਾ

ਸਭ ਮਿਲ ਅਰਕਾਨ ਮਸਲਤ ਕਰੀ ਕੀਨੀ ਅਰਜ ਵਜੀਰ।
ਬੰਦਬਸਤ ਸਭ ਮੁਲਕ ਮੋ ਅਬ ਕੀਜੈ ਯਹ ਤਦਬੀਰ।੧੧।

### ਚੌਪਈ

ਮੁਲਕ ਸਗਲ ਤਾਬੇ ਸਰਕਾਰ।
ਗੁਰ ਹਰਿਗੋਬਿੰਦ ਬਲੀ ਬਰਿਆਰ।
ਬਹੁਤ ਮੁਰੀਦ ਦੇਖਨ ਕੋ ਆਵੈ।
ਯਹ ਚਾਹੇ ਤੋ ਦੂੰਦ ਉਠਾਵੈ[5]।੧੨।
ਤਾਤੇ ਇਨ ਪਰ ਚੌਕੀ ਕੀਜੈ।
ਇਨ ਕੋ ਅਪਨੇ ਸੰਗ ਰਖੀਜੈ।
ਸੁਨ ਬਾਦਸਾਹ ਮਸਲਤ ਮਨ ਮਾਨੀ।
ਕਰ ਚੌਕੀ ਤਾਗੀਦ ਬਖਾਨੀ।੧੩।
ਕਰਾ ਕੂਚ ਦਿਲੀ ਮੋ ਗਏ।
ਪੁਨਿ ਸਿਖ ਸੰਗਤ ਸਭ ਆਵਤ ਭਏ।
ਦੇਖ ਮਹਿਮਾ ਸਤਿਗੁਰ ਪ੍ਰਤਾਪੁ।
ਦੁਸਟ ਬਿਆਪੇ ਜੂੜੀ ਤਾਪ।੧੪।
ਲਗਾ ਸਤਿਗੁਰ ਕੇ ਸਚੁ ਦੀਬਾਨ।
ਦਰਸਨ ਆਵੈ ਸਗਲ ਜਹਾਨ।

 

ਸਚੇ ਪਾਤਸਾਹ ਜਗ ਕਹੇ।
ਸਜਨ ਸੁਖੀ ਦੁਸਟਨ ਮਨ ਦਹੇ।੧੫।

**ਦੋਹਰਾ**

ਜਹਾਂਗੀਰ ਗਏ ਆਗਰੇ ਕੀਨਾ ਤਹਾ ਮੁਕਾਮ।
ਸਤਿਗੁਰ ਸੰਗ ਤਹਾਂ ਗਏ ਸੰਗਤਿ ਕੇ ਅਭਿਰਾਮ।੧੬।

**ਚੌਪਈ**

ਭਏ ਪਾਤਸਾਹ ਦਾਖਲ ਗੜ੍ਹ ਮਾਹ।
ਸਤਿਗੁਰ ਜੀ ਕੀਨਾ ਡੇਰਾ ਤਾਹ।
ਸਭ ਸੰਗਤ ਸਿਖ ਦਰਸਨ ਕੋ ਆਵੈ।
ਕਹਿ ਸਚੇ ਪਾਤਸਾਹ ਗੁਨ ਗਾਵੈ।੧੭।
ਸੁਨ ਜਹਾਂਗੀਰ ਮਨ ਮਾਹਿ ਰਿਸਾਵੈ।
ਜਤਨ ਕਰੇ ਕੁਛੁ ਹਾਥ ਨਾ ਆਵੈ।
ਇਕ ਦਿਨ ਸਤਿਗੁਰ ਗਏ ਸਿਕਾਰ।
ਚੌਕੀ ਸੰਗ ਫੌਜ ਅਸਵਾਰ।੧੮।
ਘੋੜਾ ਉਠਾਇ ਨਿਕਸ ਪ੍ਰਭ ਗਏ।
ਕੋਊ ਸਾਥ ਨ ਪਹੁਚਤ ਭਏ।
ਕਰ ਲੀਲਾ ਸਤਿਗੁਰ ਜੀ ਆਏ।
ਸਭ ਢੂਢ ਰਹੇ ਕਹੂੰ ਨਜਰ ਨ ਪਾਏ।੧੯।
ਪੁਨ ਆਏ ਡੇਰੇ ਸਤਿਗੁਰ ਦੇਖੇ।
ਮਿਟਿਆ ਭੈ ਜੀਵਨ ਕਰ ਲੇਖੇ।
ਕਹੇ ਬਾਦਸਾਹ ਸੌ ਮਿਲ ਸਭ ਜਾਇ।
ਹਮ ਸੌ ਯਹ ਚੌਕੀ ਹੋਵਤ ਨਾਹਿ।੨੦।

**ਦੋਹਰਾ**

ਤਿਨ ਕਰੀ ਅਰਜ ਬਾਦਸਾਹ ਸੌ ਹਮ ਰਹੈ ਨ ਚੌਕੀ ਆਜ।
ਯਹ ਨਿਕਸ ਜਾਇ ਹੱਥ ਨ ਲਗੇ ਹਮਰਾ ਮਰਨ ਅਕਾਜ।੨੧।

**ਚੌਪਈ**

ਯਹ ਸਚੇ ਪਾਤਸਾਹ ਕਹਲਾਵੈ।
ਸਭ ਜਗ ਇਨ ਕੌ ਪੂਜਨ ਆਵੈ।
ਜਬ ਹੋਇ ਸਵਾਰ ਬਾਹਰ ਕਹੂੰ ਜਾਵੈ।

 

ਹਮ ਢੂਢ ਫਿਰੈ ਕਹੂੰ ਠਉਰ ਨ ਪਾਵੈ।੨੨।
ਇਹੀ ਖੋਫ ਮਨ ਹਮਰੇ ਅਹੇ।
ਹਮ ਇਨ ਕੀ ਚੌਕੀ ਨਹੀ ਰਹੇ।
ਤਬ ਬਾਦਸਾਹ ਵਜੀਰ ਬੁਲਾਇਆ।
ਕਰੀ ਸਲਾਹ ਮਸਲਤ ਪੁਛਾਇਆ।੨੩।
ਕਰ ਮਸਲਤ ਮਨ ਕਹਾ ਵਜੀਰ।
ਬਿਨ ਯਹ ਅਵਰ ਨਹੀ ਤਤਬੀਰ।
ਗੁਰੂ ਰਹੇ ਗੁਆਲੇਰ ਗੜ ਮਾਹ।
ਜਹਾ ਪੈਠ ਨਿਕਸ ਕਾਹੂ ਕੀ ਨਾਹ।੨੪।
ਬਾਦਸਾਹ ਮਸਲਤ ਮਨ ਭਇਆ।
ਸਤਿਗੁਰ ਜੀ ਗੁਆਲੇਰ ਪਠਾਇਆ।
ਰਹੇ ਦਿਆਲ ਗੁਆਲੇਰ ਗੜ ਮਾਹੀ।
ਹਰਖਸੋਗ ਕਛੁ ਬਿਆਪੈ ਨਾਹੀਂ।੨੫।
ਬਡੇ ਲੋਕ ਬੰਦ ਤਹ ਰਹੇ।
ਸਤਿਗੁਰ ਪਾਸ ਆਨ ਸਭ ਬਹੇ।
ਜਬ ਲਗ ਦਰਸਨ ਪ੍ਰਭ ਕਾ ਕਰੈਂ।
ਚਿੰਤਾ ਸੋਕ ਦੇਖਤ ਪਰਹਰੈਂ।੨੬।

## ਦੋਹਰਾ

ਸਿਖ ਸੰਗੀ ਸਤਿਗੁਰੂ ਕੇ ਜੋ ਰਹੇ ਸਦਾ ਪ੍ਰਭ ਸਾਥ।
ਦੇਖ ਬੰਦ ਵਿਆਕਲ ਭਏ ਜੋੜ ਖੜ ਸਭ ਹਾਥ।੨੭।

## ਚੌਪਈ

ਹੇ ਸਤਿਗੁਰ ਹਮਰੀ ਅਰਦਾਸ।
ਹਮ ਸਦਾ ਰਹੇਂ ਚਰਨਨ ਕੇ ਪਾਸ।
ਅਬ ਬੰਦ ਗੁਆਲੇਰ ਗੜ ਮੋ ਹਮ ਆਏ।
ਯਾ ਤੇ ਨਿਕਸ ਨ ਕੋਊ ਜਾਏ।੨੮।
ਸਗਲ ਜਗਤ ਹੋਵੈ ਅਬ ਹਾਸੀ।
ਪੜੇ ਬੰਦ ਸਤਿਗੁਰ ਅਬਿਨਾਸੀ।
ਜਾਂ ਕਾ ਨਾਮ ਲੀਏ ਭਊ ਮਿਟੈ।
ਜਮ ਕੰਕਰ ਸੌ ਪ੍ਰਾਨੀ ਛੁਟੈ।੨੯।
ਸੋ ਰਹੇ ਗੁਆਲੇਰ ਗੜ ਮਾਹਿ।
ਕਛੁ ਹਰਖ ਸੋਕ ਸਤਿਗੁਰ ਕੇ ਨਾਹਿ।

 

ਸਿੱਖ ਸੰਗਤ ਕੀ ਛੂਟੈ ਪ੍ਰਤੀਤ।
ਛੂਛੀ ਹੋਈ ਭਗਤ ਕੀ ਰੀਤ।੩੦।
ਹੇ ਪ੍ਰਭ ਦੀਨ ਦਇਆਲ ਸੁਖ ਰਾਸ।
ਸੁਨ ਲੀਜੈ ਹਮਰੀ ਅਰਦਾਸ।
ਕਛੂ ਬਾਦਸਾਹ ਪ੍ਰਤਗਿਆ ਦੀਜੈ।
ਦ੍ਰਿੜ ਹੋਇ ਬੁਧ ਮਨ ਸਾਂਤ ਪਤੀਜੈ।੩੧।

## ਦੋਹਰਾ

ਸੁਨਿ ਬਿਨਤੀ ਸਤਿਗੁਰ ਦਿਆਲ ਮੁਖ ਹਾਸ ਬਚਨ ਇਮ ਕੀਨ।
ਕਰੋ ਸੰਤੋਖ ਦ੍ਰਿੜ ਮਤ ਰਹੋ ਸਭ ਕਛੂ ਹਰਿ ਅਧੀਨ।੩੨।

## ਚੌਪਈ

ਸੁਨ ਬਚਨ ਸਿੱਖ ਮਨ ਭਈ ਪ੍ਰਤੀਤ।
ਮੁਸਕਾਇ ਬਚਨ ਕਹਿਆ ਸਤਿਗੁਰ ਮੀਤ।
ਨਿਸ ਬਾਦਸਾਹ ਮਹਲ ਮੋ ਗਏ।
ਖਾਬਗਾਹ ਮੇ ਸੋਵਤ ਭਏ।੩੩।
ਪਲੰਘ ਸਮੇਤ ਕਰ ਉਲਟ ਪਛਾਰਾ।
ਡੂਬੇ ਹੌਜ ਮੈਂ ਸੁਰਤ ਸਮਾਰਾ।
ਲਗੀ ਜਰਬ ਖੌਫ ਬਹੁ ਖਾਇਆ।
ਤਸਬੀ ਫੇਰਤ ਨਿਸ ਬੀਤਾਇਆ।੩੪।
ਭਈ ਸਵੇਰ ਵਜੀਰ ਬੁਲਾਇਆ।
ਨਿਸ ਬ੍ਰਿਤੰਤ ਸਭ ਕਹਾ ਬੁਝਾਇਆ।
ਕਛੂ ਕਰੋ ਫਿਕਰ ਯਹ ਕਵਨ ਸਬਬੁ।
ਕਛੂ ਬੂਝ ਨ ਪਰੇ ਜਾਨੇ ਸਭ ਰਬੁ।੩੫।
ਸਭਹਨ ਮਿਲ ਯਹ ਕਹਾ ਸਲਾਹ।
ਕੋਊ ਨਹੀ ਗਾਲਬ ਊਪਰ ਬਦਸਾਹ।
ਕੋਊ ਬਡਾ ਕਮਾਲ ਫਕੀਰ ਖੁਦਾਇ।
ਤਾ ਤੇ ਇਹ ਪ੍ਰਤਗਿਆ ਪਾਇ।੩੬।

## ਦੋਹਰਾ

ਜਹ ਜਹ ਬਸੇ ਫਕੀਰ ਸਭ ਲੀਨੀ ਖਬਰ ਸੰਭਾਰ।
ਗੁਰੂ ਹਰਿ ਗੋਬਿੰਦ ਗੁਆਲੇਰ ਮੇ ਜਾਨੀ ਭਏ ਖਿਜਾਰ।੩੭।

### ਚੌਪਈ

ਮਿਲ ਵਜੀਰ ਅਰਜ ਸਭ ਕੀਨਾ।
ਹੇ ਹਜਰਤ ਬਾਦਸਾਹ ਪ੍ਰਬੀਨਾ।
ਮੁਲਕ ਮੋ ਵਲੀ ਫਕੀਰ ਸਭ ਰਾਜੀ।
ਕਾਹੂ ਕੀ ਨਾਹੀ ਐਤਰਾਜੀ।੩੮।
ਗੁਰੂ ਹਰਿਗੁਬਿੰਦ ਗੁਆਲੇਰ ਪਠਾਏ।
ਤਾ ਕੀ ਬਾਤ ਲਖੀ ਨਹੀ ਜਾਏ।[6]
ਸੁਨ ਬਾਦਸਾਹ ਸਤ ਕਰ ਮਾਨੀ।
ਵੇ ਨਾਨਕ ਕੋ ਘਰ ਨਹੀ ਜਗ ਸਾਨੀ।੩੯।
ਮੋ ਸੋ ਭਈ ਬਡੀ ਤਕਸੀਰ।
ਬੇ-ਮੁਜਬ ਦੁਖ ਦੀਆ ਫਕੀਰ।
ਦੁਖੇ ਫਕੀਰ ਰਬੁ ਨਹੀ ਰਾਜੀ।
ਤਹਕੀਕ ਭਈ ਉਨ ਕੀ ਐਤਰਾਜੀ।੪੦।
ਜਬ ਜਹਾਂਗੀਰ ਲਿਖ ਬਿਨੈ ਪਠਾਇਆ।
ਤੁਰਤ ਪੈਕ ਸਤਿਗੁਰ ਪਹਿ ਆਇਆ।
ਗੜ ਗੁਆਲੇਰ ਸੋਂ ਬਾਹਰ ਆਈਐ।
ਜਹਾ ਮਰਜੀ ਹੋਇ ਤਹਾ ਹੀ ਰਹੀਐ।੪੧।

### ਦੋਹਰਾ

ਜਬ ਆਇ ਪੈਕ ਦੀਨਾ ਲਿਖਾ ਅਰੁ ਬਿਨਤੀ ਬਹੁ ਕੀਨ।
ਦੇਖਿ ਸਿਖ ਬਿਗਸਤ ਭਏ ਜੈ ਜੈ ਪ੍ਰਭ ਪ੍ਰਬੀਨ।੪੨।

### ਚੌਪਈ

ਜਬ ਸਤਿਗੁਰ ਗੜ੍ਹ ਸੋ ਭਏ ਤਯਾਰ।
ਸਭ ਬੰਦੀ ਖਾਨੇ ਕਰੀ ਪੁਕਾਰ।
ਸਤਿਗੁਰ ਚਰਨ ਕੀਂ ਹਮਰੇ ਆਸ।
ਛੋਡ ਜਾਹੂ ਤੋ ਜਨਮ ਨਿਰਾਸ।੪੩।
ਸੁਨ ਬਿਨੈ ਦਿਆਲ ਗੁਰ ਬਿਰਦ ਸਮਾਰਾ।
ਯਹ ਭੀ ਹੈ ਬਡ ਪਰ ਉਪਕਾਰਾ।
ਤਬ ਸੁਨ ਦਿਆਲ ਪ੍ਰਭ ਲਿਖਾ ਜਬਾਬ।
ਬਾਦਸਾਹ ਸੋ ਕਹੋ ਸਿਤਾਬ।੪੪।
ਜੋ ਬੰਦੀਖਾਨਾ ਸਗਲ ਛਡਾਵੈ।
ਤਬ ਹਮ ਗੜ੍ਹ ਸੋ ਬਾਹਰ ਆਵੈਂ।

ਜਹਾਂਗੀਰ ਮਰਜੀ ਗੁਰ ਜਾਨੀ।
ਲਿਖ ਜਬਾਬ ਸਰਤ ਯਹ ਠਾਨੀ।੪੫।
ਜੋ ਦਾਮਨ ਪਕੜ ਗੁਰ ਬਾਹਰ ਆਵੈ।
ਸੋ ਭੁਏ ਖਲਾਸ ਅਪਨੇ ਘਰ ਜਾਵੈ।
ਜਬ ਆਇ ਜਬਾਬ ਪੈਕ ਇਹ ਦੀਨਾ।
ਤਬ ਸਤਿਗੁਰ ਜੀ ਆਗਿਆ ਕ਼ੀਨਾ।੪੬।

**ਦੋਹਰਾ**

ਜਾਮਾ ਕਰੋ ਤਯਾਰ ਅਬ ਏਕ ਸੌ ਇਕ ਹੋਇ ਪਾਟ।
ਨਿਕਸੇ ਸਭ ਦਾਮਨ ਪਕੜ ਕੀਆ ਬੰਦ-ਛੁਟਾਵਨ ਘਾਟ।੪੭।

**ਚੌਪਈ**

ਜਾਮਾ ਪਹਰ ਬਚਨ ਗੁਰ ਕਹਾ।
ਆਇ ਸਭਨ ਦਾਮਨ ਗੁਰ ਗਹਾ।
ਸਭ ਬੰਦੀਖਾਨਾ ਦਾਮਨ ਲਾਗਾ।
ਜਾਗੇ ਮਸਤਕ ਭ਼ਾਗ ਸਭਾਗਾ।੪੮।
ਕੋਊ ਦੋਇ ਰਾਜੇ ਬਾਕੀ ਰਹ ਗਏ।
ਗੁਰ-ਦਾਮਨ ਪਕੜਨ ਠੌਰ ਨ ਪਏ।
ਤਬ ਬਚਨ ਭਇਆ ਦੁਇ ਬੰਦ ਸਿਵਾਵੇ।
ਗਿਰੇਵਾਨ ਇਨ ਕੋ ਪਕੜਾਵੇ।੪੯।
ਦੋਨੋ ਬੰਦ ਦੋਊ ਨ੍ਰਿਪ ਲਾਗੇ।
ਪੂਰਬ ਭਾਗ ਉਦੇ ਭਏ ਆਗੇ।
ਗੁਰ ਦਾਮਨ ਲਾਗ ਬਾਹਰ ਸਭ ਆਏ।
ਜਿਉ ਨਰਕੋ ਜੀਵ ਸਭ ਜਨਕ ਛਡਾਏ।੫੦।
ਜਿਉ ਪੁਹਪ ਬਿਬਾਨ ਹਰਿ ਸੈਨ ਚੜ੍ਹਾਈ।
ਬਿਨਪ੍ਰਯਾਸ ਅਉਧ ਦਿਖਲਾਈ।
ਇਸ ਕਾਰਨ ਸਤਗੁਰ ਈਹਾ ਆਇਯੋ।
ਗੜ ਗੁਆਲੇਰ ਕੀ ਬੰਦ ਛਡਾਯੋ।੫੧।

**ਦੋਹਰਾ**

ਸਭ ਅਪਨੇ ਅਪਨੇ ਘਰ ਗਏ ਕਰ ਸਤਿਗੁਰ ਕਾ ਜੈਕਾਰ।
ਪੁਨ ਨਗਰ ਆਗਰੇ ਆਇ ਕੇ ਉਤਰੇ ਬਾਗ ਮੰਝਾਰ।

 

**ਸਾਖੀ ਪੂਰਨ ਹੋਈ। ੧੪੬।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1 ਜਗਤ ਦੀ ਖੇਡ ਨਟੂਆ ਬਾਜ਼ੀ ਹੈ। ਇਸ ਲਈ ਈਸ਼ਵਰ ਜਿਵੇਂ ਚਾਹੁੰਦਾ ਹੈ ਜਗਤ ਦੇ ਲੋਕਾਂ ਨੂੰ ਨਚਾਉਂਦਾ ਹੈ।

2 ਵਾਸਲਬਾਕੀ : ਵਸੂਲ ਹੋਣ ਯੋਗ ਰਕਮ ਦਾ ਜ਼ਿਕਰ ਹੈ। ਇਹ ਕੀ ਹੈ—ਅਸਪਸ਼ਟ ਹੈ।

3 ਤੁਰੰਗ ਅਗਨੀ : ਇਰਾਕ ਦੇਸ਼ ਦਾ ਘੋੜਾ

4 ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਪ੍ਰਾਪਤ ਕੀਤੀ ਗਈ ਹੈ।

5 ਦੂੰਦ ਉਠਾਵੇਂ : ਝਗੜਾ ਆਰੰਭ ਕਰਨਾ, ਲੜਾਈ/ਯੁੱਧ ਸ਼ੁਰੂ ਕਰਨਾ।

6 ਗੁਰੂ ਜੀ ਨੂੰ ਜੁਰਮਾਨਾ ਨਾ ਭਰਨ ਦੇ ਦੋਸ਼ ਵਿਚ ਗੁਆਲੀਅਰ ਦੇ ਕਿਲੇ ਵਿਚ ਕੈਦ ਕਰ ਦਿਤਾ ਗਿਆ ਸੀ।

7 ਗੁਰੂ ਜੀ ਨੇ 103 ਹੋਰ ਬੰਧੀਆਂ ਨੂੰ ਆਜ਼ਾਦ ਕਰਵਾਇਆ। ਹੋਰ ਇਤਿਹਾਸਕਾਰ ਇਹ ਸੰਖਿਆ 52 ਦਸਦੇ ਹਨ।



*****

## ਸਾਖੀ ੪

**ਸਾਖੀ ਸਤਿਗੁਰ ਜੀ ਕੇ ਜਹਾਂਗੀਰ ਸੇ ਵਿਦਾ ਹੋਣੇ ਕੀ :—**

### ਦੋਹਰਾ

ਭਈ ਖਬਰ ਬਾਦਸਾਹ ਕੋ ਗੁਰੂ ਆਏ ਬਾਗ ਮੰਝਾਰ।
ਸਤਿਗੁਰ ਸੋ ਮਿਲਨਾ ਕੀਆ ਅਤ ਭਇਆ ਆਦਰ ਧਾਰ।੧।

### ਚੌਪਈ

ਮੁਲਾਕਾਤ ਕੀਨੀ ਜਹਾਂਗੀਰ।
ਜਾਨੇ ਪੂਰੇ ਕਾਮਲ ਪੀਰ।
ਦੇਖ ਜਮਾਲ ਗੁਰ ਕਾ ਛਕ ਰਹਾ।[1]
ਕਛੂ ਬ੍ਰਿਤੰਤ ਮੁਖ ਸੋ ਨਹੀ ਕਹਾ।੨।
ਪੁਨ ਪ੍ਰੀਤ ਭਾਇ ਜਿਕਰ ਯਹ ਚਲਾ।
ਇਹ ਸਗਲ[2] ਲੋਕ ਮਾਨੈ ਨਹੀ ਭਲਾ।
ਜਗ ਸੱਚੇ-ਪਾਤਸਾਹ ਤੁਮ ਭਾਖੇ।
ਵੈ ਸੁਨ ਕਰਿ ਹੁੱਜਤ ਮੋ ਪਰ ਭਾਖੇ।੩।
ਜਹਾ ਮਰਜੀ ਹੋਇ ਤਹਾ ਹੀ ਰਹੀਐ।
ਜਹਾ ਹੋਵੈ ਖੁਸ਼ੀ ਤਹਾ ਹੀ ਜਈਐ।
ਸਾਚੇ ਪਾਤਸਾਹ ਨ ਕਹਾਵੈ।
ਅਹਲ-ਸ਼ਰਾ ਸੋ ਮੋਹ ਛਡਾਵੈ।੪।[3]
ਤਬ ਸਤਿਗੁਰ ਜੀ ਬੋਲੇ ਮੁਖ ਬਾਤ।
ਹਮ ਕਾਹੂ ਕੋ ਕਛੂ ਕਹਨ ਨ ਜਾਤ।
ਅਪਨੇ ਆਪ ਲੋਕ ਸਭ ਕਹੇਂ।
ਕਰ ਦੀਜੈ ਮਨਹਿ ਕੀਏ ਜੋ ਰਹੇਂ।੫।[4]

### ਦੋਹਰਾ

ਲੇ ਮਰਜੀ ਜਹਾਂਗੀਰ ਨੇ ਮਨਾਦੀ ਦਈ ਫਿਰਾਇ
ਗੁਰੂ ਹਰਿਗੋਬਿੰਦ ਕੋਊ ਨਾ ਕਹੈ ਨ ਕਹੈ ਜਗ ਸਚੇ ਪਾਤ੍ਸਾਹ।੬।

### ਚੌਪਈ

ਪੁਨ ਇਕ ਦਿਨ ਬਾਦਸਾਹ ਮਨ ਆਈ।
ਸਤਗੁਰ ਜੀ ਸੋ ਆਖ ਪਠਾਈ।

ਹਮ ਤੁਮ ਮਿਲ ਬਨ ਚਲੈ ਸਿਕਾਰ।
ਕਰੇ ਸੈਰ ਬਨ ਮਹਿ ਬਿਹਾਰ।੭।
ਤਬ ਜਹਾਂਗੀਰ ਸਿਕਾਰ ਕੋ ਚਲੇ।
ਹੋਇ ਅਸਵਾਰ ਸਤਿਗੁਰ ਤਿਨ ਮਿਲੇ।
ਆਖੇੜ ਬਿਰਤ ਬਨ ਕੀਆ ਬਿਹਾਰ।
ਰਵਿ ਤੇਜ ਉਸਨ ਕੀਨਾ ਅਧਕਾਰ।੮।
ਰਵਿ ਤਪਤ ਤੇਜ ਸਹਿਆ ਨਹੀ ਜਾਏ।
ਤਬ ਤਜਿ ਸਿਕਾਰ ਬਿਰਛ ਤਲ ਆਏ।
ਏਕ ਬਿਰਛ ਤਲੇ ਬੈਠੇ ਜਹਾਗੀਰ।
ਇਕ ਨਿਕਟਿ ਬਿਰਛ ਬੈਠੇ ਗੁਰਧੀਰ।੯।
ਇਕ ਛੀਲਤ ਘਾਸ ਤਹਾ ਘਸਿਆਰਾ।
ਤਿਨ ਜਹਾਗੀਰ ਕੋਂ ਦੇਖ ਬਿਚਾਰਾ।
ਯਹ ਮੇਰਾ ਗੁਰ ਸਿਕਰ ਬਨ ਆਇਆ।
ਧੰਨ ਭਾਗ ਮੈ ਦਰਸਨ ਪਾਇਆ।੧੦।[7]

### ਦੋਹਰਾ



ਤਿਨ ਏਕ ਟਕਾ ਅਰਦਾਸ ਧਰ ਮਥਾ ਟੇਕਾ ਜਾਇ।
ਹੇ ਸਤਿਗੁਰ ਸਚੇ ਪਾਤਸਾਹ ਮੋਹਿ ਹੋਨਾ ਅੰਤ ਸਹਾਇ।੧੧।[8]

### ਚੌਪਈ

ਬਾਦਸਾਹ ਇਸ ਦੇਖ ਸੁਕਚਾਨਾ[9]।
ਇਨ ਮੋਹਿ ਸੱਚਾ ਗੁਰੂ ਬਖਾਨਾ।
ਮੋਹਿ ਮੌਲਾ ਦੀਨੀ ਬਦਸਾਹੀ।
ਗੁਰੂ ਹਰਿਗੋਬਿੰਦ ਕੋ ਦਈ ਗੁਰਾਈ।੧੨।
ਕਾਹੂ ਕੋ ਕੀਨਾ ਪਾਤਸਾਹੁ।
ਕਾਹੂ ਕੋ ਕੀਆ ਸਚਾ ਪਾਤਸਾਹੁ।
ਆਪ ਰਬ ਜਿਸ ਦਈ ਬਡਾਈ।
ਕੋ ਕਰੇ ਬਖੀਲੀ[10] ਘਟਿ ਨਹੀ ਜਾਈ।੧੩।
ਸਭ ਮਜਲਸ ਮੋ ਜਹਾਗੀਰ ਬਖਾਨਾ।
ਯਹ ਸਭਹਨ ਸੁਨਾ ਸਭਹਨ ਪਹਚਾਨਾ।
ਵਹੁ ਬੈਠਾ ਤੇਰਾ ਗੁਰੂ ਦਿਖਾਇ।[11]
ਜਾ ਕੋ ਕਹੋਂ ਸੱਚਾ ਪਾਤਸਾਹੁ।੧੪।
ਬੰਦੇ ਕੋ ਯਹ ਕਹਨ ਗੁਨਾਹੁ।

ਮੈਂ ਨਾਹੀ ਸਚਾ ਪਾਤਸਾਹੁ।
ਤਬ ਵਹ ਸਿਖ ਸਤਿਗੁਰ ਪਹਿ ਗੈਯਾ।[12]
ਧਰ ਅਰਦਾਸ ਚਰਨਨ ਪਰ ਪੈਯਾ।੧੫।

## ਦੋਹਰਾ

ਸਤਿਗੁਰ ਸਿਖ ਖੁਸੀ ਕਰੀ ਤੁਮ ਅਬ ਭਏ ਨਿਹਾਲ।
ਦੇਖਤ ਮਜਲਸ ਸਭ ਜਰੀ ਗੁਰ ਮਹਿਮਾ ਮਹਾ ਬਿਸਾਲ।੧੬।

## ਚੌਪਈ

ਸਭ ਮਿਲ ਕਹੇ ਹਜਰਤ ਜਹਾਗੀਰ।
ਗੁਰ ਹਰਿਗੋਬਿੰਦ ਹਿੰਦੂਅਨ ਕਾ ਪੀਰ।
ਨਿਜ ਪਾਵਨ ਸਿਜਦਾ ਕਰਵਾਵੈ।
ਸੱਚੇ ਪਾਤਸਾਹੁ ਨਾਮ ਸਦਾਵੈ।੧੭।[13]
ਗੈਰ ਸ਼ਰਾ ਇਹ ਬਾਤ ਨ ਭਲੀ।
ਨਹੀ ਕਹਾਵੈਂ ਐਸੇ ਵਲੀ।
ਤਬ ਬਾਦਸਾਹੁ ਜਿਉ ਕਹਿਓ ਜਬਾਨ।
ਜਿਸ ਦਈ ਬਡਾਈ ਰਬ ਸੁਬਹਾਨ।੧੮।[14]
ਕੀਐ ਬਖੀਲੀ ਕਛੂ ਨ ਹੋਇ।
ਮੌਲਾ ਚਾਹੈ ਹੋਵੈ ਸੋਇ।
ਨਾਨਕ ਕੇ ਘਰ ਕੀ ਕਹੀ ਨ ਜਾਇ।
ਦਈ ਬਡਾਈ ਜਿਨਹਿ ਖੁਦਾਇ।੧੯।
ਸੁਨਾ ਸਭਨ ਖਾਮੋਸ ਹੋ ਰਹੇ।
ਬਾਦਸਾਹ ਸਵਾਰ ਪੁਨ ਭਏ।
ਪੁਨ ਆਏ ਸਤਿਗੁਰ ਨਿਜ ਥਾਨ।
ਜੈ ਜੈ ਕਾਰ ਸਭ ਜਗਤ ਬਖਾਨ।੨੦।

## ਦੋਹਰਾ

ਰੁਖਸਦ ਹੋਇ ਜਹਾਗੀਰ ਸੌ ਹੋਇ ਕਮਾਊ ਰਾਜ।[15]
ਨਾਨਕ ਮਤੇ ਪ੍ਰਾਪਤ ਭਏ ਧਰ ਪਰਗਟ ਸਿਧ ਸਮਾਜ।੨੧।[16]

## ਤੋਮਰ ਛੰਦ

ਨਾਨਕ ਮਤੇ ਪ੍ਰਭ ਆਇ।
ਪੂਜਨ ਕੀਆ ਸਭ ਭਾਇ।
ਬੈਠੇ ਸਿੰਘਾਸਨ ਦਇਆਲ।
ਅਤ ਸਕਤ ਤੇਜ ਬਿਸਾਲ।੨੨।

 

ਜੋਗੀ ਰਹੈ ਬਡ ਪੀਰ।
ਅਤ ਮੰਤ੍ਰ ਜੰਤ੍ਰ ਸੁਧੀਰ।
ਕਰ ਰਹੇ ਜੁਗਤ ਅਨੇਕ।
ਸਤਗੁਰ ਨ ਬਿਆਪੇ ਏਕ।੨੩।
ਭਇਆ ਤ੍ਰਾਸ ਤਿਨਹਿ ਅਪਾਰ।
ਜਿਉ ਸਿੰਘ ਦੇਖ ਸਿਆਰ।
ਭਾਗੇ ਸਕਲ ਬਨ ਜਾਇ।
ਜਿਉ ਚੋਰ ਰਹੇ ਲੁਕਾਇ।੨੪।
ਜੈ ਜੈ ਜਗਤ ਗੁਰਦੇਵ।
ਜੈ ਜੈ ਅਲਖ[17] ਅਭੇਵ।[18]
ਨਰ ਦੇਹ ਹਰਿ ਗੁਰ ਰੂਪ।
ਅਦਭੁਤ[19] ਚਰਿਤ੍ਰ[20] ਅਨੂਪ[21]।੨੫।

## ਦੋਹਰਾ

ਨਾਨਕ ਮਤੇ ਸੋ ਸਤਿਗੁਰ ਮਦ੍ਰ ਦੇਸ[22] ਪੁਨਿ ਆਇ।
ਰਾਮਦਾਸ ਪੂਰੇ ਪ੍ਰਾਪਤ ਭਏ ਲੀਲਾ ਲਖੀ ਨ ਜਾਇ।੨੬।



## ਸਾਖੀ ਪੂਰਨ ਹੋਈ। ੧੪੭।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਹਵਾਲੇ ਅਤੇ ਟਿੱਪਣੀਆਂ

1 ਗੁਰੂ ਜੀ ਦੀ ਜਲਾਲੀ ਅਤੇ ਜਮਾਲੀ—ਸਖਸ਼ੀਅਤ ਨੂੰ ਵੇਖ ਕੇ ਬਾਦਸ਼ਾਹ (ਜਹਾਂਗੀਰ) ਦੰਗ ਰਹਿ ਗਿਆ। ਉਸ ਦੀ ਚੁੱਪ (ਮੂਕ ਅਵਸਥਾ) ਹੀ ਉਸਦੀ ਅੰਤਰ ਆਤਮਾ ਦੀ ਤਰਜਮਾਨੀ ਕਰ ਰਹੀ ਸੀ।

2 ਸਗਲ ਲੋਕ : ਪਾਠੰਤਰ ਸ਼ਗਲੋਕ

3 ਬਾਦਸ਼ਾਹ ਨੇ ਬਿਨੈ ਕੀਤੀ ਕਿ ਤੁਸੀਂ ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਨਾ ਅਖਵਾਓ। ਅਜਿਹਾ ਕਰਕੇ ਤੁਸੀਂ ਮੈਨੂੰ ਸ਼ਰਈ ਲੋਕਾਂ ਦੀ ਆਲੋਚਨਾ ਤੋਂ ਬਚਾ ਲਓਗੇ।

4 ਗੁਰੂ ਜੀ ਨੇ ਕਿਹਾ ਮੈਂ ਤਾਂ ਆਪਣੇ ਆਪ ਲਈ ਕਿਸੇ ਨੂੰ ਕਿਸੇ ਖ਼ਾਸ ਸੰਬੋਧਨੀ ਸ਼ਬਦ ਦੀ ਵਰਤੋਂ ਦੀ ਆਗਿਆ ਨਹੀਂ ਦਿਤੀ ਹੋਈ। ਇਸ ਲਈ ਤੁਸੀਂ ਜਿਵੇਂ ਚਾਹੋ ਕਰ ਸਕਦੇ ਹੋ ਅਰਥਾਤ ਲੋਕਾਂ ਨੂੰ ਅਜਿਹਾ ਸੰਬੋਧਨੀ ਸ਼ਬਦ ਵਰਤਣ ਤੋਂ ਹਟਾ ਸਕਦੇ ਹੋ। ਤੁਸੀਂ ਹੀ ਅਜਿਹਾ ਪ੍ਰਯਤਨ ਕਰ ਵੇਖੋ?

5 ਉਸ ਸਮੇਂ ਸੂਰਜ ਆਪਣੇ ਪੂਰੇ ਜਲੌ ਵਿਚ ਸੀ ਅਰਥਾਤ ਦੁਪਹਿਰ ਭਖਿਆ/ਤਪਿਆ ਹੋਇਆ ਸੀ।

6 ਫਿਰ ਉਹ ਸ਼ਿਕਾਰ ਛਡ ਕੇ ਇਕ ਰੁੱਖ ਦੀ ਛਾਂ ਹੇਠ ਆ ਬੈਠੇ।

7 ਉਥੇ ਇਕ ਘਾਹੀਆ ਸਿੱਖ ਆਇਆ। ਉਸਨੇ ਗਲਤੀ ਨਾਲ ਜਹਾਗੀਰ ਨੂੰ ਹੀ ਗੁਰੂ ਸਮਝ ਲਿਆ ਅਤੇ ਮਥਾ ਟੇਕ ਦਿੱਤਾ।

8 ਉਸਨੇ ਅਰਦਾਸ ਵੀ ਕੀਤੀ ਕਿ ਸਚੇ ਪਾਤਸ਼ਾਹ ਅੰਤ ਵਿਚ ਵੀ ਮੇਰੀ ਸਹਾਇਤਾ ਕਰਨਾ।

9 ਸੁਕਚਾਨਾ : ਹੈਰਾਨ ਹੋ ਗਿਆ, ਦੰਗ ਰਹਿ ਗਿਆ ਸੋਚੀਂ ਪੈ ਗਿਆ।

10 ਬਖੀਲੀ : ਹਿਰਸ, ਈਰਖਾ, ਸਾੜਾ

11 ਉਸ ਸਿੱਖ ਨੂੰ ਦਸਿਆ ਗਿਆ ਕਿ ਤੇਰਾ ਗੁਰੂ/ਸਚਾ ਪਾਤਸ਼ਾਹ (ਮੈਂ ਨਹੀਂ) ਔਹ ਪਰ੍ਹਾਂ ਬੈਠਾ ਹੈ।

12 ਉਸਨੇ ਇਹ ਵੀ ਕਿਹਾ ਕਿ ਬੰਦੇ ਨੂੰ 'ਸਚਾ ਪਾਤਸ਼ਾਹ' ਆਖਣਾ ਗੁਨਾਹ ਹੈ। ਇਸ ਲਈ ਮੈਂ ਸਚਾ ਪਾਤਸ਼ਾਹ ਨਹੀਂ।

13 ਸ਼ਰਦੀ ਲੋਕਾਂ ਨੇ ਜਹਾਗੀਰ ਕੋਲ ਸ਼ਿਕਾਇਤ ਕੀਤੀ ਕਿ ਹਿੰਦੂਆਂ ਦਾ ਪੀਰ ਆਪਣੇ ਆਪ ਨੂੰ ਸਚਾ ਪਾਤਸ਼ਾਹ ਅਖਵਾਉਂਦਾ ਹੈ ਅਤੇ ਸਜਦੇ ਵੀ ਕਰਵਾਉਂਦਾ ਹੈ।

14 ਤਾਂ ਬਾਦਸ਼ਾਹ ਨੇ ਉਤਰ ਦਿਤਾ ਉਸ (ਮਹਾਂਪੁਰਖ) ਨੂੰ ਈਸ਼ਵਰ ਜੋ ਸਰਬਸ਼ਕਤੀਮਾਨ ਹੈ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ ਨੇ ਬੁਲੰਦੀ ਬਖ਼ਸ਼ੀ ਹੈ।

15 ਕਮਾਊਂ : ਨਾਂਵ : ਕਾਮਰੂਪ, ਆਸਾਮ ਪ੍ਰਦੇਸ਼ ਦਾ ਪੱਛਮੀ ਅਤੇ ਬੰਗਾਲ ਦਾ ਪੂਰਬੀ ਅਤੇ ਉਤਰੀ ਭਾਗ, "ਕਾਸੀ ਬੀਚ ਜਏ ਤੇ ਕਮਾਊਂ ਜਾਇ ਮਰੇ ਹੈ।" (ਚਰਿਤ੍ਰ 266)

16 ਇਸੇ ਹੀ ਪ੍ਰਦੇਸ਼ ਵਿਚ ਇਕ ਖ਼ਾਸ ਇਲਾਕਾ ਜਿਸਨੂੰ ਪਹਿਲਾਂ ਸਿਧ ਮਤਾ/ਨਾਥ ਮਤਾ ਆਖਿਆ ਜਾਂਦਾ ਸੀ ਪਰ ਗੁਰੂ ਨਾਨਕ ਦੀ ਇਸ ਸਮਾਜ ਤੇ ਦਿਗ ਵਿਜੈ ਕਾਰਣ ਇਸ ਦਾ ਨਾਂ 'ਨਾਨਕ ਮਤਾ' ਪ੍ਰਸਿਧ ਹੋ ਗਿਆ।

17 ਜਿਸ ਦੀ ਲਖਣਾ ਨਾ ਕੀਤੀ ਜਾ ਸਕੇ।

18 ਜਿਸ ਦਾ ਭੇਦ/ਰਹਸ ਨਾ ਜਾਣਿਆ ਜਾ ਸਕੇ।

19 ਹੈਰਾਨ ਕਰਨ ਵਾਲੇ, ਵਿਸਮਯ ਵਿਚ ਪਾ ਦੇਣ ਵਾਲੇ

20 ਖੇਡ, ਚੋਜ, ਵਿਸਮਯ ਭਰੇ ਕ੍ਰਿਪਾ ਕਲਾਪ।

21 ਅਨੋਖੇ, ਵਿਚਿਤ੍ਰ, ਸੁੰਦਰ।

22 ਮਦ੍ਰ ਦੇਸ਼ : ਪ੍ਰਾਚੀਨ ਭਾਰਤੀ ਗ੍ਰੰਥਾਂ ਵਿਚ ਮਦ੍ਰ ਦੇਸ਼ ਦੀ ਵਿਆਖਿਆ ਅੱਡ ਅੱਡ ਕੀਤੀ ਗਈ ਹੈ : (1) ਮਤਸਯ ਪੁਰਾਨ ਅਨੁਸਾਰ ਮਦ੍ਰ ਦੇਸ ਸਿੰਧੁ ਅਤੇ ਗਾਂਧਾਰ ਨਾਲ ਲਗਦਾ ਹੈ। (ਜੇਹਲਮ ਅਤੇ ਸਿੰਧ ਦਰਿਆ ਦੇ ਦਰਮਿਆਨ ਮਧਰਾ ਗ੍ਰਾਮ ਜੋ ਰੇਲਵੇ ਦਾ ਜੰਕਸ਼ਨ ਹੈ, ਸ਼ਾਇਦ ਪੁਰਾਣੇ ਮਦ੍ਰ ਦਾ ਹੀ ਬੋਧਕ ਹੈ (2) ਮਹਾਭਾਰਤ ਅਨੁਸਾਰ ਭਾਰਤ ਉਤਰ ਵਲ ਦਾ ਦੇਸ਼ ਹੈ। ਇਹ ਪੱਛਮੀ ਵਿਦਵਾਨਾਂ (See Cuningham's Ancient Geography of India —1924, PD 212.) ਨੇ ਬਿਆਸ ਅਤੇ ਜੇਹਲਮ ਅਥਵਾ ਬਿਆਸ ਅਤੇ ਚਨਾਬ ਦੇ ਮਧ ਦਾ ਦੇਸ਼ ਮਦ੍ਰ ਦੇਸ਼ ਦਸਿਆ ਹੈ।

*****

## ਸਾਖੀ ੫

ਸਾਖੀ ਸਤਗੁਰ ਜੀ ਕੀ ਮਹਿਮਾ ਅਰੁ ਸੰਗਤ ਉਧਾਰਨ ਕੀ :—

### ਦੋਹਰਾ

ਆਏ ਪ੍ਰਭ ਰਾਮਦਾਸਪੁਰ ਪੂਰਨ ਪਰਮ ਅਨੰਦ।
ਬਿਗਸੇ ਸਿਖ ਦਰਸਨ ਕਰੇ ਜਿਉ ਚਕੋਰ ਮੁਖ ਚੰਦ। ੧।

### ਚੌਪਈ

ਮਹਾ ਅਨੰਦ ਗੁਰ ਕਰੇ ਬਿਹਾਰ।
ਨਿਤ ਪ੍ਰਤਿ ਹੋਵੈ ਖੇਲ ਸਿਕਾਰ।
ਪੰਜ ਸਾਹਿਬਜਾਦੇ[1] ਮਹਾ ਉਦਾਰ।
ਸਤਗੁਰ ਸੋ ਸਪ੍ਰੇਮ ਬਿਹਾਰ।੨।
ਸਭ ਸੋ ਬਡੇ ਬਾਬਾ ਗੁਰਦਿਤਾ।
ਮਹਾਬੀਰ ਸਤਿਗੁਰ ਮਨ ਮਿਤਾ।
ਭਗਤ ਰੂਪ ਗੁਰ-ਆਗਿਆਕਾਰੀ।
ਗੁਰ ਮੂਰਤ ਹਿਰਦੇ ਸਦ ਧਾਰੀ।੩।
ਸ੍ਰੀ ਤੇਗ ਬਹਾਦਰ ਗਿਆਨ ਸਰੂਪ।
ਪਰਮ ਵੈਰਾਗੀ ਰਾਜ ਸਰੂਪ।
ਧੀਰਜਵਾਨ ਅਤ ਪਰਮ ਉਦਾਰ।
ਸਤਗੁਰ ਸੰਗ ਨਿਤ ਚੜ੍ਹੇ ਸਿਕਾਰ।੪।
ਅਨੀ ਰਾਇ ਜੀ ਮਹਾਂ ਸੁਜਾਨ।
ਅਟਲ ਰਾਇ ਪੂਰਨ ਪ੍ਰਧਾਨ।
ਸੂਰਤ ਸਿੰਘ ਜੀ ਬੀਰ ਅਪਾਰ।
ਖਟ ਸਾਹਿਬ ਅੰਸ ਗੁਰੂ ਕਰਤਾਰ[2]।੫।

### ਦੋਹਰਾ

ਸਭ ਸੁਤ ਸੋਹਤ ਸੰਗ ਪ੍ਰਭ ਅਤਿ ਛਬਿ ਸੁੰਦਰ ਸਾਰ।
ਜਿਮ ਰਾਮ ਸੰਗ ਸਭ ਭ੍ਰਾਤ ਕੇ ਖੇਲ ਪ੍ਰੇਮ ਬਿਹਾਰ।੬।

### ਚੌਪਈ

ਰਹਨੀ ਨਿਤ ਕਰਮ ਗੁਰ ਕਰੇ।
ਸੁਨਤ ਸਿਖ ਲੀਲਾ ਗੁਰ ਤਰੇ।

ਕੌਨ ਮੁਖ ਜਿਹਬਾ ਕਹੇ ਬਖਾਨੇ।
ਅਪਨੀ ਗਤੀ ਮਿਤਿ ਆਪੇ ਜਾਨੇ।੭।
ਹੇ ਪ੍ਰਭ ਸਤਿਗੁਰ ਦੀਨ ਦਇਆਲੰ।
ਬਿਰਦ ਧਰੰ ਸਰਨਾਗਤ ਪਾਲੰ[3]।
ਆਦਿ ਨਿਰੰਜਨ ਅੰਜਨ ਧਾਰਾ।
ਸਭ ਮੋਹੀ ਦੇਖਤ ਕ੍ਰਿਆ ਪਸਾਰਾ।੮।
ਪ੍ਰਭ ਕਰ ਕਿਰਪਾ ਸਦਾ ਮਨ ਬਸੇ।
ਭ੍ਰਮ ਤਿਮਰ ਦੁਐਤ ਮਾਯਾ ਕ੍ਰਿਤ ਨਸੈ।
ਨਿਜ ਸਰੂਪ ਕੀ ਸੋਝੀ ਪਰੇ।
ਅਨਹਦ ਨਾਦ ਸਦਾ ਧੁਨ ਕਰੇ।੯।
ਤਬ ਸਤਗੁਰ ਕੀ ਮਹਿਮਾ ਜਾਨੇ।
ਬਨਿ ਆਵੈ ਜੋ ਮੁਖੌ ਬਖਾਨੈ।
ਸ੍ਰੀ ਸਤਗੁਰ ਪ੍ਰਭ ਭਏ ਦਿਆਲ।
ਬਖਸੀ ਮਹਿਮਾ ਕੀਆ ਨਿਹਾਲ।੧੦।

**ਦੋਹਰਾ**



ਗੁਰ ਮਹਿਮਾ ਮਿਸਰੀ ਮੇਰ ਸਮ ਆਮਿਤ ਅਗਮ ਅਪਾਰ।
ਚੀਟੀ ਮੁਖ ਨਿਜ ਭਰ ਲੀਆ ਕਛੁ ਅੰਤ ਨ ਪਾਰਾਵਾਰ।੧੧।

**ਚੌਪਈ**

ਪਹਰ ਰਾਤਿ ਪਿਛਲੀ ਜਬ ਰਹੇ।
ਸ੍ਰੀ ਸਤਿਗੁਰ ਜਾਗ੍ਰਤ ਪਦ ਗਹੇ।
ਤਿਸੀ ਸਮੇ ਹੋਵੈ ਇਸਨਾਨ।
ਹੋਇ ਸਮਾਧ ਨਿਜ ਪਦ ਨਿਰਬਾਨ[4]।੧੨।
ਪੁਨਿ ਘੜੀ ਚਾਰ ਰਾਤ ਜਬ ਰਹੇ।
ਪ੍ਰਭ ਬਸਤ੍ਰ ਪਹਿਰ ਸੰਘਾਸਨ ਬਹੇ।
ਪਾਠ ਗ੍ਰਿੰਥ ਦਿਆਲ ਗੁਰ[5] ਕਰੇਂ।
ਮੁਖ ਰਸਨਾ ਕਰ ਨਹੀ ਵਾਕ ਉਚਰੈਂ।੧੩।
ਤਵਨ ਸਮੇ ਕੋਊ ਨਿਕਟਿ ਨ ਆਵੈ।
ਯਹ ਗੁਪਤ ਜੁਗਤ ਕੋਊ ਲਖਨ ਨ ਪਾਵੈ।
ਪੁਨ ਪ੍ਰਾਤਹ ਕਾਲ ਸਮਾ ਜਬ ਹੋਇ।
ਤਬ ਕੀਰਤਨ ਹੋਇ ਸੁਨੇ ਸਭ ਕੋਇ।੧੪।
ਗੁਰਦਰਸਨ ਸੰਗਤ ਸਭ ਆਵੈ।

 

ਜੀਵਨ ਲਾਭ ਨੇਤ੍ਰ ਫਲ ਪਾਵੈ।
ਗੁਰ ਦਰਸਨ ਅਘਓਨਿਵਾਰਨ[6]।
ਸਤਿਗੁਰ ਨਾਮ ਕਲੂ ਭੌ ਤਾਰਨ[7]।੧੫।

## ਦੋਹਰਾ

ਜਹ ਬਾਨੀ ਗੁਰ ਪਾਠ ਹੋਇ ਕਰ ਗਾਵੈ ਧੁਨ ਸਾਰ।
ਗੁਰਦਰਸਨ ਸਨਮੁਖ ਨਿਰਖ ਪਰਮ ਬੈਕੁੰਠ ਦੁਆਰ।੧੬।

## ਚੌਪਈ

ਪੁਨ ਉਦੇ ਦਿਵਸ ਗੁਰ ਸਸਤ੍ਰ ਮੰਗਾਵੈ।
ਰੁਮਾਲ ਪੂੰਝ ਨਿਜ ਅੰਗ ਲਗਾਵੈ।
ਦੁਵਾਲ[8] ਖੜਗ ਗ੍ਰੀਵਾ[9] ਸੁਭ ਐਸੇ।
ਬਾਜੰਤੀਮਾਲਾ[10] ਹਰਿ ਗੁਰ ਜੈਸੇ।੧੭।
ਕਮਰ ਤੇਗ ਸੁੰਦਰ ਸੁਭ ਸਾਰ।
ਜਿਉ ਅਸੁਰਬਿਦਾਰਨ[11] ਪਰਸ ਕੁਠਾਰ।
ਤਿਤੁ ਧਾਰਾ ਤਾ ਕੋ ਇਸਨਾਨ।
ਬਿਨੁ ਪਿਆਸਾ ਮੁਕਤ ਨਿਰਬਾਨ।੧੮।
ਧਨੁਖ ਨਿਖੰਗ ਸੁੰਦਰ ਕਟ ਦਇਆਲ।
ਅਤ ਸੁੰਦਰ ਸੋਭਾ ਕਠਨ ਬਿਸਾਲ।
ਸੰਤ ਬਚਨ ਸਮ ਤੀਖਨ ਬਾਨ।
ਜਿਹ ਉਰ ਛੁਹਤ ਮੁਕਤ ਨਿਰਬਾਨ।੧੯।
ਤੜਤ ਸਾਮਾਨ ਸਹੋ ਥੀ ਸਾਖੀ।
ਸੀੜੀ ਮੁਕਤ ਭਿਜ ਕਰ ਗੁਰ ਰਾਖੀ।
ਇਹ ਸੀੜੀ ਜਿਸ ਹੋਇ ਪ੍ਰਾਪਤ।
ਮੁਕਤ ਭਵਿਖ ਤਵਨ ਕੋ ਜਾਪਤ।੨੦।

## ਦੋਹਰਾ

ਸੁਏਤ[12] ਸਰਬੰਦ ਸੁੰਦਰ ਸੁਭਗ ਕਲਗੀ ਸੁੰਦਰ ਭਾਲ[13]।
ਜਿਮ ਮੋਰ ਮੁਕਟ ਸ੍ਰੀ ਕ੍ਰਿਸਨ ਛਬਿ[14] ਐਸੇ ਸੋਹਤ ਦਿਆਲ।੨੧।

## ਦੋਹਰਾ

ਜਗਮਗ ਜੋਤ ਮਸਤਕ ਸੁਖ ਪੂਰਨਮਾਸੀ ਚੰਦ।
ਯਹ ਗਿਆਨ ਚੰਦ ਪੂਰਨ ਅਨੰਦ ਨਿਹਕਲੰਕ[15] ਸੁਵਛੰਦ।੨੨।

 

## ਨਰਾਜ ਛੰਦ

ਪ੍ਰਭ ਜਾਨ ਬਾਹੁ ਹਿਰਦਾ ਬਿਸਾਲ।
ਹੀਆ ਗਿਆ ਭੂਮ ਭੁਜ ਦੁਸਟ ਸਾਲ।
ਦੀਰਘ ਸੁਦੇਹ ਜਤ ਸਤ ਸਰੂਪ।
ਅਤ ਤੇਜਵੰਤ ਛਬ ਰਾਜ ਰੂਪ।੨੩।
ਬਸਤ੍ਰ ਅਨੂਪ ਸੋਭਤ ਸੁਅੰਗ[16]।
ਬਲਿਹਾਰ ਜਾਇ ਛਬ ਪਰ ਅਨੰਗ[17]।
ਉਰ ਮੁਕਤ ਮਾਲ ਸੋਭਾ ਅਨੰਤ।
ਜਿਉ ਉਰਸੁਮੇਰ[18] ਗੰਗਾ ਸੋਹੰਤ।੨੪।
ਧੁਖ ਧੁਖੀ ਰਤਨ ਉਰ ਗੁਰ ਪ੍ਰਕਾਸ।
ਸੋਹੰਤ ਚੰਦ੍ਰਮਾ ਦਿਸ ਅਕਾਸ।
ਨਵ ਰਤਨ ਨੂਪ ਕਰ ਪ੍ਰਭ ਲਸੰਤ।
ਜਿਉ ਸੁਭ ਸਥਾਨ ਨਵਿ ਗ੍ਰਹ ਬਸੰਤ।੨੫।
ਸੁਭ ਲਘ ਅੰਕੁਸਟ ਮੁਦ੍ਰ ਕਾ ਛਾਪ।
ਜਿਮ ਅਟਲ ਅਮਰ ਜਗ ਧ੍ਰੂ ਪ੍ਰਤਾਪ[19]।
ਸੂਛਮ[20] ਵਰਾਟ[21] ਗੁਰ ਦੇਹ ਧਾਰ।
ਪ੍ਰਕਾਸ ਅੰਗ ਜਗਮਗ ਉਜਾਰ।੨੬।

## ਦੋਹਰਾ

ਕਿਤ ਮੁਖ ਗੁਰ ਲੀਲਾ ਕਥੋਂ ਕਉਨ ਜੀਹ ਕੋ ਬਾਕ।
ਕਹਾ ਬੁਧ ਬਿਦਿਆ ਕਵਨ ਮਹਿਮਾ ਬਰਨ ਨ ਸਾਕ[22]।੨੭।

## ਚੌਪਈ

ਗੁਰ ਬਾਹਨ ਅਸ੍ਵ[23] ਨਾਮ ਸੁਹੇਲਾ।
ਕਰ ਕੋਟ ਜਨਮ ਭਗਤੀ ਭਇਓ ਮੇਲਾ।
ਅਤਿ ਸੁੰਦਰ ਚਪਲ[24] ਮਦਨ ਕੋ ਰੂਪ।
ਪਸੁ ਦੇਹਿ ਮਾਹਿ ਪਦ ਮਿਲਿਓ ਅਨੂਪ।੨੮।
ਨ ਹੋਨ ਦੇਇ ਕਾਹੂ ਅਸਵਾਰ।
ਨਿਜ ਬਾਹਨ ਸਤਗੁਰ ਕਰਤਾਰ।
ਰਤਨ ਜੜਤ ਹੰਨਾ ਸੁਖ ਆਸਨ।
ਸਭ ਸਾਜ ਭੂਖਨ ਰਵਿ ਦੂਤ ਪ੍ਰਕਾਸਨ।੨੯।
ਤਿਨ ਪ੍ਰਭ ਤਾ ਪਰ ਹੋਇ ਅਸਵਾਰ।
ਖੇਲੇ ਅਖੇੜ ਸਤਿਗੁਰ ਕਰਤਾਰ।

ਸੁਏਤ ਬਾਜੁ ਤਤ ਗਿਆਨ ਸਰੂਪ।
ਗੁਰ ਹਸਤ ਕਮਲ ਸਦ ਸਜਤਿ ਅਨੂਪ।੩੦।
ਸਰਬਗਾਮੀ ਦੂਰ-ਦ੍ਰਿਸਟੀ ਚਛਨ।
ਇੰਦ੍ਰੀ ਆਦਿਕ ਪੰਛੀ ਤਾ ਕੋ ਭਛਨ[25]।
ਤਿਸ ਝੜਫ ਮਾਹ ਜੀਉ ਜੋ ਆਵੈ।
ਤਜ ਦੇਹ ਬੁਧ ਨਿਜ ਰੂਪ ਸਮਾਵੈ।੩੧।

## ਦੋਹਰਾ

ਅਸਚਰਜ ਰੂਪ ਸਤਿਗੁਰ ਧਰਾ ਅਚਰਜ ਜੁਗਤ ਪ੍ਰਕਾਸ।[26]
ਨਿਰਬਿਕਲਪ ਹਿਰਦੇ ਸਦਾ ਜਿਮ ਨਿਰਮਲ ਸੁੰਨ ਅਕਾਸ।੩੨।

## ਸੋਰਠਾ

ਪਾਵਨ ਰਹਨੀ ਦਇਆਲ ਮਹਿਮਾ ਅਮਿਤ ਸਤਿਗੁਰੂ ਕੀ।
ਸੁਨ ਸਿਖ ਹੋਇ ਨਿਹਾਲ ਧਾਰ ਪ੍ਰੇਮ ਹਿਰਦੇ ਧਰੇ।੩੩।

## ਸਾਖੀ ਪੂਰਨ ਹੋਈ। ੧੪੮।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1 ਪੰਜ ਸਾਹਿਬਜ਼ਾਦੇ : ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੰਜ ਸਪੁੱਤਰ : ਬਾਬਾ ਗੁਰਦਿੱਤਾ ਜੀ, ਸੂਰਜ ਮਲ ਜੀ, ਅਣਿ ਰਾਇ ਜੀ, ਅਟਲ ਰਾਇ ਜੀ ਅਤੇ ਤੇਗ ਬਹਾਦਰ ਜੀ।
2 ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।
3 ਜੋ ਸ਼ਰਣ ਆਵੇ ਉਸਦੀ ਪ੍ਰਤਿਪਾਲਨਾ ਕਰਨ ਵਾਲਾ,
4 ਗੁਰੂ ਸਾਹਿਬ ਦਾ ਨਿਤਕਰਮ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਗੁਰੂ ਸ੍ਰੀ ਨਾਨਕ ਦੇਵ ਜੀ ਦਾ ਸੀ
5 ਗੁਰੂ ਪਾਠੰਤਰ ਪ੍ਰਭੂ
6 ਅਘਓਨਿਵਾਰਨ : ਪਾਪ ਵਿਨਾਸ਼ਿਕ : ਪਾਪ ਦੂਰ ਕਰਨ ਵਾਲੇ।
7 ਸਤਿਗੁਰੂ ਦਾ ਨਾਮ ਕਲਿਯੁਗ ਦੇ ਭੈ ਦੂਰ ਕਰਨ ਵਾਲਾ ਹੈ।
8 ਦੁਵਾਲ : ਚਮੜੇ ਦਾ ਤਸਮਾ
9 ਗ੍ਰੀਵਾ : ਗਰਦਨ, ਧੌਣ, ਗਲ
10 ਬਾਜੰਤੀਮਾਲਾ : ਹਰਿ ਦੇ ਗਲੇ ਵਿਚ ਪਾਈ ਵੈਜੰਤੀਮਾਲਾ।
11 ਅਸੁਰ ਵਿਦਾਰਨ : ਰਾਖਸ਼ਿਸ਼ਾ ਨੂੰ ਨਸ਼ਟ ਕਰਨ ਵਾਸਤੇ।
12 ਸੁਏਤ ਸ਼ਵੇਤ : ਸਫ਼ੈਦ, ਚਿੱਟਾ।
13 ਸੁੰਦਰ ਭਾਲ : ਸੁੰਦਰ ਮੱਥਾ

14 ਛਬਿ : ਸ਼ੋਭਾ, ਸੌਂਦਰਯ
15 ਨਿਹਕਲੰਕ : ਕਲੰਕ ਰਹਿਤ, ਵਿਸ਼ੁਧ/ਪਵਿੱਤਰ।
16 ਸੁਅੰਗ : ਸੁ+ਅੰਗ, ਸੁੰਦਰ ਅੰਗਰ
17 ਅਨੰਗ : ਨਾਮਦੇਵ, ਮਦਨ
18 ਉਰਸੁਮੇਰ : ਸੁਮੇਰ ਪਰਬਤ ਦੀ ਹਿਕ ਤੇ
19 ਧ੍ਰੂ : ਅਟੁਲ, ਸਥਿਰ, ਪੱਕਾ, ਮੁਸਤਕਿਲ।
20 ਸੂਛਮ : ਸੂਕਸ਼ਮ, ਲਘੁ ਆਕਾਰੀ।
21 ਵ੍ਰਾਟ : ਵਡ ਆਕਾਰੀ, ਵਿਸ਼ਾਲ
22 ਬਰਨ ਨ ਸਾਕ : ਵਰਣਨ ਨਹੀਂ ਕੀਤੀ ਜਾ ਸਕਦੀ
23 ਅਸ੍ਵ : ਅਸ਼ਵ, ਘੋੜਾ, ਖ਼ਿੰਗ
24 ਚਪਲ : ਚੰਚਲ, ਸ਼ਰਾਰਤੀ, ਨਟ ਖਟ।
25 ਭਛਨ : ਭਕਸ਼ਕ, ਖਾਣ ਵਾਲਾ
26 ਗੁਰੂ ਜੀ ਦੀ ਸ਼ਖਸੀਅਤ (ਦਸਤਾਰ, ਗੁਫ਼ਤਾਰ ਅਤੇ ਰਫ਼ਤਾਰ) ਅਦੁਤੀ (ਹੈਰਾਨ ਕਰਨ ਵਾਲੀ) ਅਤੇ ਜੀਵਨ ਜੁਗਤੀ ਦਾ ਆਦਰਸ਼ ਸੀ।



*****

## ਸਾਖੀ ੬

### ਸਾਖੀ ਜਹਾਗੀਰ ਬਾਦਸ਼ਾਹ ਕੇ ਬਿਬਾਦ ਕੀ

### ਦੋਹਰਾ

ਮਾਇਆ ਸਤਿਗੁਰ ਦਇਆਲ ਕੀ ਸਭੀ ਭੁਲਾਏ ਲੋਕ।
ਤ੍ਿਣ[1] ਓਲੇ ਲਾਖ ਛਪਾਇ ਕੇ ਮਹਾਦੀਨ ਅਤ ਸੋਕ।੧।

### ਚੌਪਈ

ਜਬ ਰਵ ਉਦੇ ਪ੍ਰਕਾਸ ਜਗ ਕਰੇ।
ਬਿਗਸੇ ਕਮਲ ਕਾਜ ਜਗ ਸਰੇ।
ਉਲੂ ਆਦਿ ਨਿਸਚੈ ਰੈਨ ਭਾਵੈ।
ਤਿਮਰ ਅੰਧੇਰੇ ਅਤਿ ਸੁਖ ਪਾਵੈ[2]।੨।
ਸਤਿਗੁਰ ਪ੍ਰਕਾਸ ਦੁਸਟਨ ਨਹੀ ਭਾਵੈ।
ਚੁਗਲੀ ਨਿੰਦਿਆ ਉਨੇ ਸੁਖਾਵੈ।
ਗੁਰਮੁਖ ਸਿਖ ਭਗਤ ਅਧਿਕਾਰੀ।
ਸਤਗੁਰ ਕੀ ਮਹਿਮਾ ਤਿਨ ਪਿਆਰੀ।੩।
ਜਬ ਬਾਦਸਾਹ ਲਹੌਰ ਮੋ ਆਇਆ।
ਸਤਗੁਰ ਦੋਖੀ ਚੁਗਲੀ ਕੌ ਧਾਇਆ।
ਜਾਇ ਸਕਲ[3] ਫਰਿਆਦੀ ਭਏ।
ਗੁਰੂ ਹਰਿ ਗੁਬਿੰਦ ਹਮ ਬਸਨ[4] ਨ ਦਏ।੪।
ਲੇ ਸੈਨਾ ਚੜਿ ਸਿਕਾਰ ਨਿਤ ਧਾਵੈ।
ਪਾਇਮਾਲ[5] ਖੇਤੀ ਹੋਇ ਜਾਵੈ।
ਬਾਂਧੇ ਮਾਰੈ ਜਾ ਕੌ ਚਾਹੇ।
ਕਿਤ ਬਿਧ ਹਮ ਘਰ ਬਸੇ ਨਿਬਾਹੇ।੫।

### ਦੋਹਰਾ

ਜਹਾਗੀਰ ਫਰਿਆਦ ਸੁਨਿ ਮਨ ਮੋ ਬਹੁਤ ਰਿਸਾਇ[6]।
ਲਿਖ ਭੇਜਾ ਸਤਿਗੁਰੂ ਪਹਿ ਪਾਇਕ[7] ਹਾਥ ਪਠਾਇ[8]।੬।

### ਚੌਪਈ

ਜਬ ਪਾਇਕ ਸਤਿਗੁਰ ਪਹਿ ਆਏ।
ਲਿਖ ਪੜਾ ਸੁਨ ਪ੍ਰਭ ਮੁਸਕਾਏ।

ਤਬ ਸਤਿਗੁਰ ਲਹੌਰ ਪੁਨਿ ਆਇ।
ਕੁਲ ਪ੍ਰੋਹਤ ਘਰ ਉਤਰੇ ਜਾਇ।੭।
ਤਲ ਕਰੀ ਬਾਕੀ ਬਦਸਾਹ।
ਗੁਰ ਦੀਆ ਜਬਾਬ ਹਮ ਪੈ ਅਬ ਨਾਹ।
ਪੁਨ ਬਾਦਸਾਹ ਬਹੁ ਦੀਨਾ ਤਾਨਾ।
ਕਿਉ ਰਯਤ[9] ਮਾਰ ਕਰੋ ਵੈਰਾਨਾ।੮।
ਤਾ ਤੇ ਲਹੌਰ ਮਾਹਿ ਅਬ ਰਹੀਐ।
ਅਪਨੀ ਇਛਿਆ ਸੋਈਐ ਬਹੀਐ।
ਤਬ ਤੋ ਮਿਟੇ ਨਾਲਸ[10] ਫਰੀਯਾਦ।
ਨਹੀਂ ਹੋਵੈ ਪੁਨ ਬਾਦ ਬਿਬਾਦ।੯।
ਆਨੰਦ ਮਗਨ ਸਤਿਗੁਰ ਸਦ ਰਹੇ।
ਕਾਹੂ ਕੀ ਕਛੁ ਚਿੱਤ ਨ ਦਏ।
ਕੀਆ ਜਹਾਗੀਰ ਕਸਮੀਰ ਪਿਆਨਾ।
ਵਜੀਰ ਅਮੀਰ ਸੋਂ ਆਖ ਬਖਾਨਾ।੧੦।

## ਦੋਹਰਾ

ਬੰਦੋ-ਬਸਤ[11] ਸਭ ਕਾ ਕਰੋ ਤਬ ਹੋਇ ਕਸਮੀਰ ਕੋ ਕੂਚ।
ਬਿਨ ਹਦੂਦ ਮੁਹਕਮ ਕੀਏ ਅਵਰੁ ਬਾਤ ਹੈ ਪੂਚ।੧੧।

## ਚੌਪਈ

ਸਭ ਸਰਹਦ ਪਰ ਲਿਖੇ ਪ੍ਰਵਾਨੇ।
ਸਗਲ ਤਿਯਾਰ ਭਏ ਕਰਖਾਨੇ।
ਪੂਛਾ ਬਾਦਸਾਹ ਵਜੀਰ ਬੁਲਾਇ।
ਗੁਰੂ ਹਰਿਗੁਬਿੰਦ ਕਾ ਕਹੋ ਉਪਾਇ।੧੨।
ਯਹ ਪੀਛੈ ਕਰੈ ਮੁਲਕ ਮੋ ਦੂੰਦ।
ਹੁਕਮ ਅਦਾਲਤ ਹੋਵੈ ਬੰਦ।
ਤਬ ਸਭਹਨ ਅਰਜ ਕਰੀ ਕਰ ਜੋਰ।
ਬਿਨਾ ਇਹ ਮਸਲਤ ਬਨੇ ਨ ਹੋਰ।੧੩।
ਨਜਰਬੰਦ ਚੌਕੀ ਕਰ ਦੀਜੈ।
ਹਜਰਤ ਲਸਕਰ[12] ਸੰਗ ਰਖੀਜੈ।
ਸੁਨ ਬਾਦਸਾਹ ਪਸੰਦ ਯਹ ਕੀਆ।
ਚੌਕੀ ਤਈਨਾਥ[13] ਕਰ ਦੀਆ।੧੪।
ਸੁਨ ਯਹ ਭੋਲ ਸਤਿਗੁਰ ਮੁਸਕਾਨੇ।

ਨਿਜ ਇਛਿਆ ਭਈ ਪ੍ਰਗਟ ਪ੍ਰਮਾਨੇ।
ਸੋ ਕਹੌ ਪ੍ਰਗਟ ਮੈ ਸਗਲ ਬਨਾਇ।
ਪ੍ਰਭ ਭਗਤ ਵੱਸ ਸਦ ਬਿਰਦ ਰਖਾਇ।੧੫।

## ਦੋਹਰਾ

ਸੇਵਾ ਦਾਸ ਕਸਮੀਰ ਮੋ ਬ੍ਰਹਮਨ ਸਿਖ ਗੁਰ ਆਹਿ।
ਮਾਤਾ ਤਾ ਕੀ ਗੁਰ-ਭਗਤ ਯਹ ਪ੍ਰਨ ਕੀਨਾ ਤਾਹਿ।੧੬।

## ਮਕਰਾ ਛੰਦ

ਤਿਨ ਰਚਿਓ ਗੁਰ ਸਿੰਘਾਸਨ।
ਗੁਰ ਜਪੈ ਸਾਸ ਸਾਸਨ[14]।
ਨਿਜ ਹਾਥ ਸੂਤ ਕਾਤਾ ਬਸਤ੍ਰ ਗੁਰ ਬਨਾਏ।੧੭।
ਨਿਤ ਲ਼ੀਪ ਗੁਰ ਅਸਥਾਨਾ।
ਕਰ ਧੂਪ ਪੁਹਪ[15] ਨਾਨਾ।
ਪ੍ਰਸਾਦ ਨਈ ਵੇਦੈਂ ਸਦ ਦੀਪ ਘਿਅ ਜਲਾਏ।੮।
ਰਹੇ ਨਿੰਮ੍ਰ ਭੂਤ ਠਾਢੀ।
ਗੁਰਚਰਨ ਪ੍ਰੀਤ ਬਾਢੀ।
ਸਤਿਗੁਰ ਦਇਆਲ ਮੂਰਤ ਕਸਮੀਰ ਚਰਨ ਪਾਏ।੧੯।
ਧਾਰੈ ਚਰਨ ਸਿੰਘਾਸਨ।
ਆਸਾ ਪੁਜਾਇ ਦਾਸਨ।
ਪ੍ਰਣ ਪਾਲ ਬਿਰਦ ਰਾਖਨ ਦਰਸਨ ਗੁਰੂ ਰਖਾਏ।੨੦।

## ਦੋਹਰਾ

ਉਨ ਮਾਈ ਚਿਤਵਨ ਕੀਓ ਅਰ ਪ੍ਰੇਮ ਦਰਸਨ ਗੁਰ ਜੋਗ।
ਪ੍ਰਭ ਅੰਤਰਜਾਮੀ ਚਿਤ ਧਰਿਓ ਪ੍ਰਗਟਿਆ ਵਹੀ ਸੰਜੋਗ।੨੧।

## ਚੌਪਈ

ਸੰਗ ਲਸਕਰ ਪ੍ਰਭ ਭਏ ਤਯਾਰ।
ਮਗ ਚਲਤੇ ਖੇਲ ਸਿਕਾਰ ਬਿਹਾਰ।
ਲੋਕ ਚੌਕੀ ਰਹੇ ਸਤਿਗੁਰ ਸੰਗ।
ਪ੍ਰਭ ਆਗਿਆ ਕੋਊ ਕਰੇ ਨ ਭੰਗ।੨੨।
ਕਸਮੀਰ ਨਿਕਟ ਸਤਿਗੁਰ ਜਬ ਗਏ।
ਸਿਖ ਦੇਸ ਕੇ ਆਵਤ ਭਏ।
ਗੁਰ ਦਰਸਨ ਦੇਖ ਨੇਤ੍ਰ ਫਲ ਪਾਵੈ।

ਜਨਮ ਜਨਮ ਕੀ ਆਸ ਪੁਜਾਵੈ।੨੩।
ਗੁਰ ਕਾ ਸਿਖ ਮਖਣ ਲਾਬਾਣਾ[16]।
ਅਤ ਪ੍ਰੇਮੀ ਸਤਿਗੁਰ ਮਨ ਭਾਣਾ।
ਗੁਰ ਮੂਰਤ ਹਿਰਦੇ ਸਦ ਰਾਖੈ।
ਗੁਰਬਾਣੀ ਨਿਸ ਦਿਨ ਮੁਖ ਭਾਖੈ।੨੪।
ਮਿਲਿਆ ਆਇ ਗੁਰ ਕਟੂ ਸਿਖ।
ਤਾ ਕੋ ਭਗਤ ਗੁਰ ਲਿਖੀ ਭਵਿਖ।
ਅਤਿ ਸੁਹਿਰਦ ਪ੍ਰੇਮੀ ਗੁਰ ਪਿਆਰਾ।
ਗੁਰ ਦਰਸਨ ਹਿਰਦੇ ਤਿਨ ਧਾਰਾ।੨੫।

**ਦੋਹਰਾ**

ਬਡਭਾਗੀ ਕਟੂਆ ਭਇਆ ਗੁਰ ਸਰੂਪ ਹੀਏ ਧਾਰ।
ਅੰਤਰ ਪ੍ਰਕਾਸ ਤਾ ਕੋ ਭਇਆ ਅਦਭੁਤ ਪ੍ਰੇਮ ਬਿਹਾਰ।੨੬।

**ਚੌਪਈ**

ਕ੍ਰਿਪਾ ਕਟਾਛ ਦਇਆਲ ਗੁਰ ਕੀਨਾ।
ਗਈ ਅਵਿਦਿਆ ਭਯਾ ਪ੍ਰਬੀਨਾ।
ਸੁਰਤ ਸਬਦ ਤਾ ਕੋ ਲਿਵ ਲਾਗੀ।
ਨਿਜ ਸਰੂਪ ਹੂਆ ਅਨੁਰਾਗੀ[17]।੨੭।
ਤਿਸ ਸਿੱਧ ਅਵੱਸਥਾ ਸਤਿਗੁਰ ਦੀਨੀ।
ਗੁਰ ਮਹਿਮਾ ਤਿਨ ਹਿਰਦੈ ਚੀਨੀ।
ਅਗਮਨਿਗਮ[18] ਕੀ ਸੋਝੀ ਪਰੀ।
ਗੁਰ ਦੀਨ ਬੰਧ ਕਿਰਪਾ ਤਿਸ ਕਰੀ।੨੮।
ਪ੍ਰਭ ਬਿਦਾ ਕੀਆ ਨਿਜ ਗ੍ਰਹ ਕੋ ਗਇਆ।
ਪ੍ਰਭ ਸ੍ਰੀਮੁਖ ਕਟੂ ਸਾਹਿ ਤਿਸ ਕਹਿਆ।
ਗਰੀਬ ਨਵਾਜ ਤਾਹੂ ਤੇ ਕਹੀਐ।
ਗੁਰ ਸੇਵਾ ਸਗਲ ਪਦਾਰਥ ਲਹੀਐ।੨੯।
ਪੁਨ ਕਸਮੀਰ ਦਿਆਲ ਜੀ ਗਏ।
ਕਾਠੀ ਦਰਵਾਜੇ ਜਾਵਤ ਭਏ।
ਨਿਜ ਸੇਵਕ ਦਰ ਠਾਢੇ ਜਾਇ।
ਸਭ ਜਨ ਚਰਨੀ ਲਾਗੇ ਆਇ।੩੦।

**ਦੋਹਰਾ**

ਘੋੜੇ ਸੋ ਉਤਰ ਅੰਤਰ ਗਏ ਕਰ ਬਰਛਾ ਦੀਆ ਗਡਾਇ।
ਪ੍ਰੇਮ ਸਿੰਘਾਸਨ ਬੈਠ ਕਰ ਪਾਈ ਦਰਸ ਦਿਖਾਇ।੩੧।

 

## ਚੌਪਈ

ਗੁਰ ਦੇਖ ਦਰਸ ਗਦ ਗਦ ਹੋਇ ਗਈ[19]।
ਸੁਧ ਨ ਰਹੀ ਚਰਨਨ ਪਰ ਪਈ।
ਜਿਨ ਲਗੀ ਪ੍ਰੀਤ ਸਤਿਗੁਰ ਸੋ ਠਾਨੀ।
ਤਿਨ ਪਾਇਆ ਪ੍ਰੀਤਮ ਜਗ ਕਥੇ ਕਹਾਨੀ।੩੨।
ਪੁਨ ਸੁਧ ਸਮਾਰ ਸਤਿਗੁਰ ਮੁਖ ਵੇਖਾ।
ਉਦੇ ਭਾਗ ਅਪਨਾ ਕਰ ਲੇਖਾ।
ਮੈ ਵਾਰੀ ਵਾਰੀ ਸਦ ਬਲਹਾਰੀ।
ਹੋਇ ਗਦ ਗਦ ਮੁਖ ਕਰੇ ਉਚਾਰੀ।੩੩।
ਪੁਨ ਸਭ ਬਸਤ੍ਰ ਸਤਿਗੁਰ ਪਹਿਰਾਏ।
ਜੋ ਪ੍ਰੀਤ ਸਾਥ ਨਿਜ ਹਾਥ ਬਨਾਏ।
ਗੁਰ-ਪਗ ਪਖਾਲ ਚਰਨਮ੍ਰਿਤ ਲੀਨਾ।
ਜਨਮ ਸਕਾਰਥ ਅਪਨਾ ਕੀਨਾ।੩੪।

## ਦੋਹਰਾ

ਸ੍ਰੀ ਮੁਖ ਸਤਿਗੁਰ ਜੀ ਕਹਾ ਹੇ ਮਾਈ ਤੈ ਪ੍ਰਣ ਕੀਨਾ।
ਤਾ ਤੇ ਮੁਹਿ ਆਵਨ ਭਇਆ ਮੈ ਭਾਉ ਭਗਤ ਆਧੀਨਾ।੩੫।

## ਚੌਪਈ

ਕੇਤਕ ਕਾਲ ਦਇਆਲ ਤਹਾਂ ਰਹੇ।
ਸਭ ਕੋ ਗੁਰਦਰਸਨ ਕੋ ਚਹੇ।
ਪਰਬਤੀ ਸਿਖ ਦਰਸਨ ਕੋ ਆਏ।
ਸੁੰਦਰ ਮਧ ਗੁਰ ਭੇਟ ਲਿਆਏ।੩੬।
ਮਗ ਮੋ ਥਾ ਘਰ ਕਟੂ ਸਾਹ।
ਸਦਾ ਮਗਨ ਰਹੇ ਬੇ-ਪਰਵਾਹ।
ਨਿਸ ਤਾ ਕੇ ਘਰ ਮੋ ਸਿਖ ਰਹੇ।
ਕਰ ਸੇਵਾ ਟਹਲ ਤਿਨ ਬਾਤ ਪੁਛਾਏ।੩੭।
ਸਭਹਨ ਕਹਾ ਕਟੂ ਸਮਝਾਏ।
ਇਹ ਸੁੰਦਰ ਮਧ ਸਤਿਗੁਰ ਕੋ ਲਿਆਏ।
ਤਬ ਕਟੂ ਸਾਹ ਤਿਨ ਬਚਨ ਉਚਾਰੇ।
ਮਧੁ ਮੁਝੇ ਖੁਲਾਵੋ ਗੁਰ ਸਿਖ ਪਿਆਰੇ।੩੮।

ਤਿਨ ਬਚਨ ਨ ਮਾਨਾ ਮਧ ਨਹੀ ਦੀਨਾ।
ਯਹ ਸਤਿਗੁਰ ਡਾਲੀ ਸਿਖ ਪ੍ਰਬੀਨਾ।
ਕਟੂ ਜੀ ਤਬ ਚੁਪ ਕਰ ਰਹੇ।
ਹਰਖ ਸੋਕ ਮਨ ਮੈ ਨਹੀ ਅਹੇ।੩੯।

### ਦੋਹਰਾ

ਕਟੂ ਸਾਹ ਚੁਪ ਕਰ ਰਹਾ ਸਿਖਨ ਗੁਰ-ਮਗ ਲੀਨ।
ਜਾਇ ਸਤਿਗੁਰ ਦਰਸਨ ਕਰਾ ਅਤ ਨਿੰਮ੍ਰਭੂਤ ਆਧੀਨ।੪੦।

### ਚੌਪਈ

ਮਧ ਭੇਟਾ ਗੁਰ ਅਗਰ ਧਰਾਏ।
ਦੇਖ ਦਿਆਲ ਮੁਖ ਪਾਤ੍ਰ ਖੁਲਾਏ।
ਤਾ ਮੈ ਮਧ ਸਭ ਕਿਰਮ ਹੋਇ ਗਇਆ।
ਦੇਖ ਸਭ ਚਰਿਤ੍ਰ ਯਹ ਭਇਆ।੪੧।
ਦੇਖ ਚਲਿਤ ਗੁਰ ਕਹੇ ਪ੍ਰਬੀਨਾ।
ਤੁਮ ਕਟੂ ਸਾਹ ਕਾਹੇ ਨਹੀ ਦੀਨਾ।
ਤਾ ਕੇ ਮੁਖ ਸੇ ਮੈ ਮਧ ਮਾਂਗਾ।
ਤੁਮ ਨਾਹ ਦੀਆ ਕਾਰਜ ਤਬ ਖਾਂਗਾ।੪੨।
ਅਬ ਲੇ ਜਾਹੋ ਕਟੂ ਕੇ ਪਾਸ।
ਤਿਸ ਕਰੋ ਪ੍ਰਸੰਨ ਕਾਰਜ ਹੋਇ ਰਾਸ।
ਗੁਰ ਆਗਿਆ ਮਾਨ ਸਿਖ ਤਹਾ ਲੇ ਆਏ।
ਦੇਖਤ ਕਟੂ ਅਤ ਮੁਸਕਾਏ।੪੩।
ਬਰਤਨ ਖੋਲ ਕਟੂ ਮੁਖ ਪਾਇਆ।
ਭਇਆ ਪਾਤ੍ਰ ਅਤ ਸੁੰਦਰ ਸੁਹਾਇਆ।
ਪੁਨਿ ਲੇ ਆਏ ਸਤਿਗੁਰ ਪਾਸ।
ਭਈ ਖੁਸੀ ਕਾਰਜ ਭ੍ਯੋ ਰਾਸ।੪੪।

### ਦੋਹਰਾ

ਸ੍ਰੀ ਸਤਿਗੁਰ ਨਿਜ ਮੁਖ ਕਹਾ ਗੁਰਮੁਖ ਸਿਖ ਮਮ ਰੂਪ।
ਯਾ ਮੈ ਭੇਦ ਨ ਆਨੀਏ ਸਿਖ ਸੇਵਾ ਭਗਤ ਅਨੂਪ।੪੫।

### ਚੌਪਈ

ਬਹੁਤ ਕਾਲ ਬੀਤੇ ਕਸਮੀਰ।
ਉਕਲਾਨੇ[20] ਤਹਾ ਤੇ ਜਹਾਗੀਰ।

 

ਕੀਆ ਕੂਚ ਲਹੌਰ ਮਗ ਲੀਨਾ।
ਤਬ ਆਏ ਸੰਗ ਸਤਿਗੁਰ ਪਰਬੀਨਾ।੪੬।
ਸਭ ਮਿਲ ਸੰਗਤ ਦਰਸਨ ਗੁਰ ਆਏ.
ਜਾਨਾ ਭਾਗ ਦਰਸ ਗੁਰ ਪਾਏ।[21]
ਇਕ ਭਲੇ ਸਥਾਨ ਡੇਰਾ ਗੁਰ ਕੀਨਾ।
ਆਨੰਦ ਮੰਗਲ ਨਿਤ ਨਵੀਨਾ।੪੭।
ਨਿਤ ਪ੍ਰਤ ਸਤਿਗੁਰ ਜਾਇ ਸਿਕਾਰ।
ਜਹ ਇਛਿਆ ਹੋਇ ਤਹਾ ਕਰੇ ਬਿਹਾਰ।
ਦੇਖ ਪ੍ਰਤਾਪ ਕੋਈ ਬੋਲ ਨ ਸਕੇ।
ਭਰ ਨੇਤ੍ਰ ਕੋਊ ਸਕੇ ਨ ਤਕੇ।੪੮।
ਜਹਾਂਗੀਰ ਅੰਤਰਿਗਤਿ ਡਰੇ।
ਸਰੇ ਸਰੀਅਤ ਸੋ ਭੈ ਕਰੇ।
ਮੁਦਾਰਾਤ ਕਛੂ ਕਰ ਨਹੀ ਸਾਕੇ।
ਮੰਦੀ ਨਜਰ ਨ ਸਤਿਗੁਰ ਤਾਕੇ।੪੯।

**ਦੋਹਰਾ**

ਪਰਮਾਨੰਦ ਸਤਿਗੁਰ ਕਰੇ ਲਖੇ ਚਰਿਤ੍ਰ ਨ ਕੋਇ।
ਭ੍ਰਿਕਟੀ[22] ਬਿਲਾਸ ਜਾ ਕੇ ਜਗਤ ਜੋ ਇਛੈ ਸੋ ਹੋਇ।੫੦।

## ਸਾਖੀ ਪੂਰਨ ਹੋਈ। ੧੪੯।

ਸ੍ਰੀ ਵਾਹਿਗੁਰੂ ਮੁਖ ਕਹੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1 ਤ੍ਰਿਣ : ਤੀਲਾ, ਤਿਣਕਾ, ਕੱਖ
2 ਸਤਿਗੁਰੂ ਦੁਆਰਾ ਕੀਤਾ ਗਿਆ ਸਤਿ-ਪ੍ਰਚਾਰ ਮੰਦ ਬੁੱਧੀ ਵਾਲੇ ਲੋਕਾਂ ਨੂੰ ਚੰਗਾ ਨਹੀਂ ਲਗਦਾ।
3 ਸਕਲ : ਸਗਲ, ਸਾਰੇ, ਸਭ
4 ਬਸਨ : ਬਸਤਰ, ਕਪੜੇ-ਲੱਤੇ।
5 ਪਾਇਮਾਲ : ਪੈਰਾਂ ਨਾਲ ਮਲਿਆ ਹੋਇਆ।
6 ਜਹਾਂਗੀਰ ਬਾਦਸ਼ਾਹ ਇਹ ਫਰਿਆਦ ਸੁਣ ਕੇ ਦੁਖੀ ਹੋਇਆ
7 ਪਾਇਕ : ਪਿਆਦਾ, ਪੈਦਲ, ਸੁਆਰੀ ਤੋਂ ਬਿਨਾਂ
8 ਪਠਾਇ : ਭੇਜਿਆ, ਘਲਿਆ

9 ਰਯਤ : ਪ੍ਰਜਾ, ਲੋਕ, ਜੰਤਾ

10 ਨਾਲਸ : ਨਾਲਿਸ ਭਾਵ ਸ਼ਿਕਾਇਤ

11 ਬੰਦੋ-ਬਸਤ; ਪ੍ਰਬੰਧ, ਉਪਬੰਧ

12 ਲਸਕਰ : ਫੌਜ, ਸੈਨਾ।

13 ਤਈਨਾਥ : ਤੈਨਾਤ, ਸਥਾਪਤ, ਬਿਠਾ ਦਿਤੀ, ਕਾਇਮ ਕਰ ਦਿਤੀ।

14 ਸਾਸ ਸਾਸਨ : ਹਰ ਇਕ ਸਵਾਸ ਨਾਲ, ਸਵਾਸ-ਸਵਾਸ,

15 ਪੁਹਪ : ਪੁਸ਼ਪ, ਫੁੱਲ, ਗੁੱਲ

16 ਮਖਣ ਲਾਬਾਣਾ : ਲੁਬਾਣਾ ਜ਼ਾਤੀ ਦਾ ਇਕ ਪ੍ਰਸਿਧ ਸਿੱਖ।

17 ਅਨੁਰਾਗੀ : ਪ੍ਰੇਮੀ, ਚਾਹੁਣ ਵਾਲਾ, ਚਹੇਤਾ

18 ਅਗਮਨਿਗਮ : ਧਰਮ ਗ੍ਰੰਥ, ਵੇਦ, ਸ਼ਾਸਤਰ—ਜਿਨ੍ਹਾਂ ਵਿਚ ਪ੍ਰਾਚੀਨ ਭਾਰਤੀ ਫ਼ਿਲਾਸਫ਼ੀ/ ਦਰਸ਼ਨ ਬਾਰੇ ਪਰਿਚਰਚਾ ਕੀਤੀ ਗਈ ਹੈ।

19 ਪ੍ਰਸੰਨ ਹੋ ਗਈ, ਖੁਸ਼ ਹੋ ਗਈ।

20 ਉਕਲਾਨੇ : ਤੁਰ ਪਏ, ਰਵਾਨਾ ਹੋਏ।

21 ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿੱਚੋਂ ਲਈ ਗਈ ਹੈ।

22 ਭ੍ਰਿਕਟੀ : ਤ੍ਰਿਕੁਟੀ : ਨਾਂਵ ਭ੍ਰੂ, ਭੌਹਾਂ ਤਵ ਵਿਲੋਕਕੈ ਭ੍ਰਿਕੁਟੀ ਬਾਂਕੀ। ਤ੍ਰਿਪਲੋਕੀ ਸੁਧ ਰਹੇ ਨਾ ਬਾਂਕੀ (ਨਾਂਪ੍ਰ)

*****



 

## ਸਾਖੀ ੭

**ਸਾਖੀ ਮੀਆਂ ਮੀਰ ਸਾਹਬ ਕੀ:—**

### ਦੋਹਰਾ

ਮੀਆਂ ਮੀਰ ਫਕੀਰ[1] ਬਡ ਕੁਤਬ[2] ਮਰਤਬਾ[3] ਤਾਹ।
ਸਦਾ ਮੁਰਾਕਬੇ ਮੋ ਰਹੇ ਨਹੀਂ ਕਛੂ ਪਰਵਾਹ।੧।

### ਚੌਪਈ

ਮੀਆਂ ਮੀਰ ਜਗ ਅਵਲ[4] ਫਕੀਰ।
ਭਏ ਮੁਰੀਦ[5] ਤਾਂ ਕੇ ਜਹਾਗੀਰ।
ਆਰਫ[6] ਕਾਮਲ ਕਸਬ[7] ਕੀ ਖਾਨ।
ਮਹਾਂ ਤਿਆਗੀ ਬਡੇ ਸੁਜਾਨ।੨।
ਏਕ ਚਟਾਈ ਰਾਖੇ ਫਰਸ।
ਵਹ ਪਾਕ[8] ਮੁਸਲਾ ਮਾਨੋ ਅਰਸ਼[9]।
ਏਕ ਘੜਾ ਪਿਆਲਾ ਮਾਟੀ ਕਾ ਰਹੈ।
ਬਹੁਤ ਮੁੱਦਤ ਕਾ ਸਭ ਜਗ ਕਹੈ।੩।
ਮੁਲਾਂ ਸਾਹ ਤਾ ਕਾ ਬਡ ਚੇਲਾ।
ਨਿਜ ਵਲੀ ਰਾਮ ਠਾਕੁਰ ਸੋ ਮੇਲਾ।
ਕਿਆ ਸੋਭਾ ਤਿਨ ਕਰੋ ਬਖਾਨੇ।
ਸਾਧ ਕੀ ਸੋਭਾ ਸਾਧ ਹੀ ਜਾਨੇ।੪।
ਏਕ ਦਿਵਸ ਗੁਰ ਦੀਨ ਦਇਆਲ।
ਭਏ ਸਵਾਰ ਪਰਾਤਹਕਾਲ।
ਮੀਆਂ ਮੀਰ ਕੇ ਗ੍ਰਿਹ ਪ੍ਰਭ ਗਏ।
ਗੁਰ ਆਗਮਨ ਮੀਆਂ ਜੀ ਜਾਨਤ ਭਏ।੫।

### ਦੋਹਰਾ

ਸਦਾ ਮੁਰਾਕਬੇ ਮੋ ਰਹੇ ਝੁਕੀ ਭਵਾਂ ਨੈਨ ਅਲੋਪ।
ਬਾਂਧ ਪਟੀ ਭਵਾਂ ਖੋਲਨ ਇਨ ਜਾਨੇ ਸਭ ਬਿਧ ਗੋਪ।੬।

### ਚੌਪਈ

ਸਾਹ ਮੀਰ ਗ੍ਰਿਹ ਬਾਹਰ ਆਏ।
ਤਬ ਲਗ ਸਤਿਗੁਰ ਪਹੁੰਚੇ ਜਾਏ।

 

ਚਾਰੋ ਨੇਤ੍ਰ ਭਏ ਪ੍ਰਸੰਨ।
ਜਿਹ ਗੁਰ ਪ੍ਰਸੰਨ ਸੋਈ ਜਗ ਧੰਨ।੭।
ਪਕੜ ਰਕਾਬ ਗੁਰਦਇਆਲ ਉਤਾਰਾ।
ਨਿਜ ਆਸਨ ਪਰ ਜਾਇ ਬੈਠਾਰਾ।
ਅਤ ਮਿਸਟ ਬਚਨ ਸੋਭਾ ਮੁਖ ਕਹੇ।[10]
ਅਤ ਪ੍ਰਸੰਨ ਮੁਖ ਦੇਖਤ ਰਹੇ।੮।
ਮਾਨੋ ਦੁਇ ਦਰਪਨ ਸਨਮੁਖ ਧਰੇ।
ਕਛੂ ਦੂਜਾ ਤਹਾ ਨਜਰ ਨਹੀ ਪਰੇ।
ਸੰਤ ਸਮਾਗਮ ਤਾ ਕੋ ਕਹੀਐ।
ਦੂਜਾ ਭਾਉ ਜਹਾਂ ਨਹੀ ਪਈਐ[11]।੯।
ਪੁਨ ਉਠੇ ਦਇਆਲ ਗੁਰ ਬਾਹਰ ਆਏ।
ਸਾਹ ਮੀਰ ਜੀ ਸੰਗ ਸਿਧਾਏ।
ਪਕੜ ਰਕਾਬ ਸਵਾਰੀ ਦੀਨਾ।
ਕਰ ਪ੍ਰੀਤ ਭਾਉ ਬਿਦਾ ਗੁਰ ਕੀਨਾ।੧੦।

### ਦੋਹਰਾ

ਯਹ ਸਭ ਬ੍ਰਿਤੰਤ ਬਾਦਸਾਹ ਸੋਂ ਕੀਈ ਅਰਜ ਹਰਕਾਰੇ ਜਾਇ।
ਸੁਨ ਜਹਾਗੀਰ ਬਿਸਮੇ ਭਏ ਸਹਜਾਦਾ ਲੀਆ ਬੁਲਾਇ।੧੧।

### ਚੌਪਈ

ਹੇ ਬਾਬਾ ਜਾਨ ਹਜਰਤ ਪਹਿ ਜਾਵੋ।
ਕਰ ਕਦਮਬੋਸ ਪੁਨ ਅਰਜ ਸੁਨਾਵੋ।
ਹਿੰਦੁਸਤਾਨ ਹਮਰੀ ਬਦਸਾਹੀ।
ਸਭ ਹਿੰਦੂ ਸ਼ਰ੍ਹਾ ਕੇ ਤਾਬੇ ਆਹੀ।੧੨।
ਸ਼ਰ੍ਹਾ ਸਰੀਅਤ ਐਸੇ ਕਹੇ।
ਹਿੰਦੂ ਕੋ ਤਾਜੀਮ ਨ ਅਹੇ।
ਹਜਰਤ[12] ਅਹਲ ਸਰੀਅਤ ਵਲੀ।
ਆਲਮ[13] ਕੀ ਸਭ ਜਾਨਤ ਭਲੀ।੧੩।
ਗੁਰੂ ਹਰਿਗੁਬਿੰਦ ਕੋ ਕੀਆ ਤਜੀਮ।
ਕੋਊ ਹਜਰਤ ਸੇ ਜਗ ਨਹੀ ਅਜੀਮ[14]।
ਹਮਰੇ ਹੈਂ ਸਭ ਤਾਬੇਦਾਰ।
ਫੁਰਮਾਵੋ ਤੋ ਰਹੈਂ ਠਾਢੇ ਦੁਆਰ।੧੪।
ਹਮਰੇ ਦੀਨ ਕੀ ਸੁਬਕੀ[15] ਹੋਇ।

ਸ਼ਰਹਿ ਤਰੀਕ ਰਹੇ ਨਹੀ ਕੋਇ।
ਅਹਲ ਇਸਲਾਮ ਤਅਜਬ[16] ਕੀਨਾ।
ਹਜਰਤ ਵਲੀ ਸਭ ਦਾਨਾ ਬੀਨਾ।੧੫।

**ਦੋਹਰਾ**

ਸਹਜਾਦਾ ਤਸਲੀਮਾਤ[17] ਕਰ ਆਏ ਮੀਰ ਜੀ ਪਾਸ।
ਕਦਮਬੂਸ ਅਰ ਤੌਫ ਕਰ ਕੀਨਾ ਬਹੁਤ ਸੁਪਾਸ।੧੬।

**ਬੈਂਤ**

ਅਦਬ ਸੇ ਅਰਜ ਜੋ ਕਰੀ ਬਾਦਸਾਹ।
ਕਹਾ ਪੀਰ ਸੇ ਸਾਹਜਾਦੇ ਸੁਨਾਇ।
ਸਰੀਅਤ ਕਰਾ ਆਪ ਹਜਰਤ ਰਸੂਲ।
ਸਭੀ ਅਹਲ ਇਸਲਾਮ ਕੀਨਾ ਕਬੂਲ।੧੭।
ਲਿਖਾ ਹੈ ਰਿਵਾਇਤ ਮੇ ਅਹਲੇ ਸਰਾ।
ਨ ਹਿੰਦੂ ਕੋ ਤਾਜੀਮ ਕਰਨਾ ਰਵਾ।
ਈਹਾਂ ਆਜ ਆਏ ਥੇ ਗੁਰ ਹਰਿਗੁਬਿੰਦ।
ਜੋ ਹਜਰਤ ਕਰਾ ਆਪ ਸੋ ਸਰ-ਬਲੰਦ।੧੮।
ਭਇਆ ਜਗ ਮੇ ਸੁਹਰਤ ਸੁਨਾ ਬਾਦਸਾਹ।
ਕਰੀ ਆਪ ਸੌ ਅਰਜ ਹਮ ਕੋ ਪਠਾਇ।
ਜੋਈ ਹੁਕਮ ਕੀਜੈ ਸੋਈ ਜਾ ਕਹੌ।
ਤਿਸੀ ਬਾਤ ਕੋ ਦਿਲ ਮੇ ਕਾਇਮ ਕਰੌ।੧੯।
ਸੁਨੀ ਮੀਰ ਜੀ ਬਾਤ ਹਸਨੇ ਲਗੇ।
ਕਹੀ ਬਾਤ ਮੁਖ ਸੇ ਮੁਹਬਤ ਪਗੇ[18]।
ਜਿਸੀ ਰੱਬ ਨੇ ਕੁਲ ਆਲਮ ਗਢਾ।
ਕੀਆ ਏਕ ਸੌ ਏਕ ਮੌਲਾ ਬਡਾ।੨੦।
ਜਹਾਗੀਰ ਕਾ ਤੁਮ ਅਦਬ ਜੋ ਕਰੋ।
ਰਹੋ ਦਸਤ-ਬਸਤਾ[19] ਵ ਦਿਲ ਮੋ ਡਰੋ।
ਇਸੀ ਬਾਤ ਕੀ ਦਿਲ ਮੇ ਕੀਜੈ ਤਮੀਜ।
ਡਰੋ ਬਾਪ ਸੋ ਤੁਮ ਤੋ ਬੇਟਾ ਅਜੀਜ਼।੨੧।
ਹਮਨ ਕੋ ਜਬੀ ਰੱਬ ਸੇ ਵਸਲ ਹੋ।
ਊਹਾ ਇਨ ਕੋ ਦੇਖਾ ਨਹੀ ਅਵਰ ਕੋ।
ਜੋ ਮਕਸੂਦ ਅਪਨਾ ਸੁਇਨ ਸੋ ਕਹੇ।
ਜਬਾਬੇ ਦਿਹਿੰਦਾ ਸੋ ਘੇ ਹੀ ਰਹੇ।੨੨।

ਨ ਜਾਨਾ ਪਰੈ ਤਹਿ ਕਛੂ ਰੂਪ ਰੰਗ।
ਬਿਨਾ ਇਨ ਕੇ ਨਾਹੀ ਊਹਾ ਅਵਰ ਢੰਗ।
ਇਸੀ ਵਾਸਤੇ ਹਮ ਕੀਆ ਹੈ ਤਜ਼ੀਮ।[20]
ਬਡਾਈ ਦਈ ਜਾ ਕੋ ਮੌਲਾ ਕਰੀਮ[21] ।੨੩।
ਫ਼ਰਕ ਜਾਤ ਮੌਲਾ ਕੀ ਬੇ-ਸਕ ਹੈ।
ਤੁਮਾਰੇ ਪਿਦੱਰ ਇਨ ਸੋਂ ਬਹੁ ਦਿਕ ਹੈ।
ਵਲੀ ਕੋ ਵਲੀ ਜਾਨ ਲਵੈ ਸ਼ਿਤਾਬ।[22]
ਮਜ਼ਮਤ ਕਰੇ ਅਹਲ ਦੁਨੀਆ ਖਰਾਬ।੨੪।
ਯਹੀ ਬਾਤ ਜਾਹਰ ਕਰੋ ਬਾਪ ਸੋਂ।
ਜੋ ਮੌਲਾ ਕੀਏ ਹੈ ਬਡੇ ਆਪ ਸੋਂ।
ਤਿਨੋ ਸੋਂ ਜੁ ਹੁਜਤ ਹਕਾਮਤ[23] ਕਰੇਂ।
ਖਰਾਬੀ ਈਹਾਂ ਅੰਤ ਦੋਜਕ ਪਰੇ।੨੫।

## ਦੋਹਰਾ

ਸਾਹਜਾਦੇ ਜੋ ਕੁਛ ਸੁਨਾ ਕਹਾ ਬਾਦਸਾਹ ਸੋਂ ਜਾਇ।
ਸੁਨ ਬਾਦਸਾਹ ਚਿਤ ਨਰਮ ਹੋਇ ਲੀਆ ਹਲੀਮੀ[24] ਰਾਹ।੨੬।



## ਚੌਪਈ

ਚੌਕੀ ਤੁਰਤ ਉਠਾਇ ਮੰਗਾਈ।
ਇਉ ਸਤਿਗੁਰ ਜੀ ਸੋ ਆਖ ਪਠਾਈ।
ਕਰਏਂ ਕੂਚ ਨਿਜ ਘਰ ਮੋ ਜਈਐ।
ਜਿਉ ਹੋਇ ਖੁਸੀ ਤੈਸੇ ਤਿਉ ਰਹੀਐ।੨੭।
ਤਬ ਦਿਆਲ ਗੁਰੂ ਯਹ ਕੀਆ ਬਿਚਾਰਾ।
ਮੀਆ ਮੀਰ ਸੋਂ ਸੁਨ ਸਲੂਕ ਇਨ ਧਾਰਾ।
ਯਹ ਮੂਰਖ ਨਹੀ ਬੂਝੀ ਬਾਤ।
ਸਭ ਜਗ ਜਾਨੇ ਹਮਰੇ ਹਾਥ।੨੮।
ਬਿਨ ਕਰਾਮਾਤ ਇਹ ਬੂਝਤ ਨਾਹੀ।
ਨਹੀ ਕਰੇ ਸਾਧ ਇਹ ਪ੍ਰਗਟ ਕਦਾਹੀ।
ਦੁਬਧਾ ਕਰਨੀ ਸੋ ਨਹੀ ਟਰੇ।
ਬਿਨ ਕੁਚਲੇ ਸੀਸ ਸਰਪ ਨਹੀ ਮਰੇ।੨੯।
ਅਬ ਸ੍ਰੀ ਰਾਮ ਦਾਸ ਪੁਰ ਚਲੈ।
ਇਨ ਸੇ ਦੁਬਿਧਾ ਕਬੀ ਨ ਟਲੈ।

ਯਹ ਮਸਲਤ ਸਤਿਗੁਰ ਜੀ ਕੀਆ।
ਤਿਆਰੀ ਕੀ ਆਗਿਆ ਕਰ ਦੀਆ।੩੦।

### ਦੋਹਰਾ

ਸ੍ਰੀ ਸਤਿਗੁਰ ਆਗਿਆ ਕਰੀ ਕਰੋ ਤਿਆਰੀ ਕੂਚ।
ਸੁਨਤ ਸਿਖ ਸੰਗਤ ਸਗਲ ਜੁਰ ਆਏ ਬਹੁ ਮੂਚ[25]।੩੧।

### ਸਾਖੀ ਪੂਰਨ ਹੋਈ। ੧੫੦।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1 ਮੀਆਂ ਮੀਰ ਫ਼ਕੀਰ : ਮੀਰ ਸ਼ਾਹ (ਸ਼ੇਖ ਮੁਹੰਮਦ/ਇਕ ਕਰਨੀ ਵਾਲਾ ਦਰਵੇਸ਼ ਸੀ। ਇਹ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਪਰਮ ਸਨੇਹੀ ਸੀ, "ਮੀਆਂ ਮੀਰ ਜੁ ਧੀਰ ਗੰਭੀਰ ਸੁਨ ਕਰ ਉਦਰਭ ਵਾਦ ਗੁਰ ਤੀਰ।" (ਗੁ. ਪ੍ਰ. ਸੂ. ਗ੍ਰੰ.)। ਮੀਆਂ ਮੀਰ ਖ਼ਲੀਫ਼ ਉਪਰ ਦੀ ਵੰਸ ਵਿਚ ਹੋਇਆ ਹੈ। ਇਸ ਦਾ ਜਨਮ ਸੀਸਤਾਨ ਵਿਚ 1550 ਈਸਵੀ ਨੂੰ ਹੋਇਆ. ਇਸ ਨੇ ਆਪਣੀ ਉਮਰ ਦਾ ਬਹੁਤਾ ਹਿੱਸਾ ਲਾਹੌਰ ਵਿਚ ਬਿਤਾਇਆ। ਉਥੇ ਹੀ ਉਸਦਾ ਦਿਹਾਂਤ 11 ਅਗਸਤ 1635 ਨੂੰ ਹੋਇਆ। ਉਸਦੀ ਕਬਰ ਹਾਸ਼ਿਮਪੁਰ (ਲਾਹੌਰ) ਦੇ ਕੋਲ ਹੈ। ਉਹ ਪ੍ਰਾਣਾਯਾਮ ਦਾ ਵੱਡਾ ਅਭਿਆਸੀ ਸੀ। ਇਸਦੇ ਪ੍ਰਸਿਧ ਸ਼ਿਸਾਂ ਵਿਚੋਂ ਮੁੱਲਾ ਸ਼ਾਹ (ਸ਼ਾਹ ਮੁਹੰਮਦ) ਸ਼ਹਿਜ਼ਾਦਾ ਦਾਰਾ ਸ਼ਿਕੋਹ ਦਾ ਪੀਰ (ਮੁਰਸ਼ਦ, ਗੁਰੂ) ਸੀ

2 ਕੁਤਬ : ਸਰਕਾਰ, ਆਗੂ, ਮੁਖੀ, ਪ੍ਰਧਾਨ।

3 ਮਰਤਬਾ : ਸਥਾਨ, ਰੁਤਬਾ

4 ਅਵਲ : ਪ੍ਰਮੁਖ, ਮਹੱਤਵਪੂਰਣ, ਆਦਰਣੀਯ

5 ਮੁਰੀਦ : ਸ਼ਿਸ, ਚੇਲਾ, ਪੈਰੋਕਾਰ

6 ਆਰਫ਼ : ਆਤਮ ਗਿਆਨੀ, ਈਸ਼ਵਰ

7 ਕਸਬ : ਕਿਰਤ, ਕਿੱਤਾ, ਪੇਸ਼ਾ, ਕਾਰੋਬਾਰ, ਫ਼ਕੀਰੀ ਦੇ ਉਚ ਗੁਣਾਂ ਤੋਂ ਮੁਰਾਦ ਹੈ।

8 ਪਾਕ : ਪਵਿੱਤਰ, ਪਾਵਨ, ਉਚ/ਸ੍ਰੇਸ਼ਠ ਰਹਿਣੀ ਵਾਲਾ

9 ਅਰਸ਼ : ਦੇਵ ਲੋਕ, ਸੁਰਗ, ਬਹਿਸ਼ਤ, ਬੈਕੁੰਠ।

10 ਆਪਣੀ ਜ਼ਬਾਨ ਤੋਂ ਬਹੁਤ ਮਿਠੇ ਵਚਨ ਕਹੇ।

11 ਸੰਤ ਸਮਾਗਮ : ਸੰਤ ਮਿਲਾਪ ਉਸੇ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਕੇਵਲ ਈਸ਼ਵਰ ਦੀ ਉਸਤਤ ਹੀ ਹੁੰਦੀ ਹੈ ਅਤੇ ਹੋਰ ਕੋਈ ਦੂਜੀ/ਗੈਰ ਗਲ ਨਹੀਂ ਕੀਤੀ ਜਾਂਦੀ।

12 ਹਜਰਤ : ਬਜ਼ੁਰਗੀ ਦਾ ਸੂਚਕ ਸਨਮਾਨਯੋਗ ਸ਼ਬਦ।

13 ਆਲਮ : ਸੰਸਾਰ, ਜਗਤ, ਵਿਸ਼ਵ।

14 ਅਜ਼ੀਮ : ਬਜ਼ੁਰਗ, ਵੱਡਾ, ਸਤਿਕਾਰਯੋਗ, ਆਦਰਣੀਯ

15 ਸੁਬਕੀ : ਬੇਇਜਤੀ, ਅਪਮਾਨ

16 ਤਅਜਬ ਕੀਨਾ : ਭਾਰਾਨੀ ਪ੍ਰਗਟ ਕੀਤੀ

17 ਤਸਲੀਮਤ : ਤਸਲੀਮ ਦਾ ਬਹੁ ਵਚਨ, ਸਵੀਕਾਰ ਕਰਕੇ, ਨਮਸਕਾਰ ਕਰਕੇ, ਸਲਾਮ ਕਰਕੇ।

18 ਮੁਹਬਤ ਪਗੇ : ਪ੍ਰੇਮ ਪੂਰਨ, ਪ੍ਰੀਤ ਰੀਤ ਸਹਿਤ।

19 ਰਹੇ ਦਸਤ ਬਸਤਾ : ਹੱਥ ਜੁੜੇ ਹੋਏ, ਜਿਸਦੇ ਹੱਥ ਬੰਨ੍ਹੇ ਹੋਏ ਹਨ।

20 ਤਜ਼ੀਮ : ਤਅਜੀਮ, ਵਡਿਆਈ/ਸਤਿਕਾਰ ਕਰਨ ਦੀ ਵਿਧੀ/

21 ਮੌਲਾ ਕਰੀਮ : ਦਇਆਲੂ ਈਸ਼ਵਰ

22 ਫ਼ਕੀਰ ਨੂੰ ਫ਼ਕੀਰ ਦੀ ਪਛਾਣ ਹੁੰਦੀ ਹੈ।

23 ਹਕਾਮਤ : ਹੀਲ ਹੁਜਤ, ਬਹਾਨੇ ਬਾਜੀ

24 ਹਲੀਮੀ ਰਾਹ : ਨਰਮੀ ਦਾ ਰਾਹ, ਆਜਜ਼ੀ ਸਹਿਤ।

25 ਸੁਣਦਿਆਂ ਹੀ ਬਹੁਤ ਸਾਰੀ ਸਿੱਖ ਸੰਗਤ ਜੁੜ ਗਈ।

*****

# ਸਾਖੀ ੮

ਸ੍ਰੀ ਸਤਿਗੁਰ ਜੀ ਨੇ ਜਹਾਗੀਰ ਬਾਦਸਾਹ ਕੋ ਖ਼ਬਰਦਾਰ ਕਰਨੇ ਕੀ

## ਸੋਰਠਾ

ਸ੍ਰੀ ਸਤਿਗੁਰ ਦੀਨ ਦਿਆਲ ਸੈਨ ਤਿਆਗ ਜਾਗਤ ਭਏ।
ਕਰ ਇਸਨਾਨ ਤ੍ਰਿਹ ਕਾਲ ਨਿਤ ਕਰਮ ਸਾਧਨ ਕਰਾ।੧।

## ਚੌਪਈ

ਜਬ ਭਇਆ ਸਮਾ ਪ੍ਰਾਤਹਕਾਲ।
ਪਹਰਿ ਬਸਤ੍ਰ ਪ੍ਰਭ ਦੀਨ ਦਇਆਲ।
ਖੜਗ ਆਦਿ ਸਭ ਸਸਤ੍ਰ ਮੰਗਾਏ।
ਦੀਆ ਧੂਪ ਪੁਨ ਅੰਗ ਲਗਾਏ।੨।
ਤੁਰੰਗ[1] ਸੁਹੇਲਾ ਲੀਆ ਮੰਗਾਇ।
ਅਸਬਾਬ ਲੋਕ ਬਿਦਾ ਕਰਾਇ।
ਪੁਨ ਭਏ ਸਵਾਰ ਪ੍ਰਭ ਦੀਨ ਦਇਆਲ।
ਲੈ ਦਸ ਸਵਾਰ ਬੀਰ ਸਿਖ ਨਾਲ।੩।
ਕਰ ਅਰਦਾਸ ਦਿਆਲ ਗੁਰ ਚਲੇ।
ਆਏ ਇਕਲੇ ਦੁਆਰ ਆਗੇ ਭਏ ਖਲੇ।
ਤਹਾਂ ਊਚੇ ਬਾਂਸ ਮਛਲੀ ਲਟਕਾਈ।
ਦੇਖੀ ਦਇਆਲ ਗੁਰ ਪੂਛ ਪੁਛਾਈ।੪।
ਕਹਾ ਲੋਗਨ ਯਿਹ ਬਾਦਸਾਹ ਕੀ ਆਨਾ।
ਸਹਜਾਦਾ ਮਾਰੇ ਇਸੇ ਨਿਸਾਨਾ।
ਤਬ ਤਰਕਸ ਸੋਂ ਪ੍ਰਭ ਤੀਰ ਨਿਕਾਰ।
ਖੈਂਚ ਕਮਾਨ ਮਛਲੀ ਪਰ ਮਾਰਾ।੫।

## ਦੋਹਰਾ

ਟੂਟ ਮਛਲੀ ਧਰਨੀ ਗਿਰੀ ਪੁਨ ਤੀਰ ਅਵਰ ਕਰ ਲੀਨ।
ਮਾਰਾ ਦੁਆਰੇ ਕਿਲੇ ਕੇ ਪਾਰ ਕਿਵਾੜੇ ਕੀਨ।੬।

## ਤੋਮਰ ਛੰਦ

ਤਬ ਚਲੇ ਸਤਿਗੁਰ ਧੀਰ।
ਹਾਕਿਓ ਤੁਰੰਗ ਸਮੀਰ।

ਬਾਜ਼ਾਰ ਕੋ ਮਗ ਲੀਨ।
ਸਭ ਲੋਕ ਦਰਸਨ ਦੀਨ।੭।
ਬਾਹਰ ਨਗਰ ਜਬ ਭਏ।
ਰਾਮਦਾਸਪੁਰ ਮਗ ਲਏ।
ਜੱਲਨ ਮਿਲੇ ਮਗ ਮਾਹ।
ਉਤਰੇ ਪ੍ਰਭੂ ਗ੍ਰਿਹ ਮਾਹਿ।੮।
ਜੱਲਨ[2] ਕਰਾ ਸਤਭਾਇ।
ਲਈ ਰਾਮਕੀ[3] ਸੁਬੁਲਾਇ।
ਲਿਆਏ ਪਲੰਘ ਤਤਕਾਲ।
ਊਪਰ ਬਿਛੌਨਾ ਡਾਲ।੯।
ਤਾ ਪਰ ਬੈਠਾਏ ਦਇਆਲ।
ਕਰੀ ਭਾਵ ਭਗਤ ਬਿਸਾਲ।[4]
ਹੇ ਰਾਮਕੀ! ਕਰ ਦਰਸ।
ਬਡ ਭਾਗ ਹਮ ਜਗ ਸਰਸ।੧੦।

## ਦੋਹਰਾ

ਸ੍ਰੀ ਸਤਿਗੁਰ ਪ੍ਰਸੰਨ ਹੋਇ ਪੂਛੀ ਜਲਨ ਬਾਤ।
ਇਹ ਤੁਰਕ ਖਿਆਲ ਹਮਰੇ ਪਰੇ ਕਿਆ ਕੀਜੇ ਜੱਲਨ ਤਾਤ।੧੧।

## ਤੋਮਰ ਛੰਦ

ਜਲਨ ਕਹੀ ਕਰ ਜੋਰ।
ਅਬ ਸੁਨੋ ਸੁਆਮੀ ਮੋਰ।
ਥੀ ਕੂਕਰ[5] ਘਰ ਮੁਗਲ।
ਜਿਨ ਕਾਟਿਆ ਜਗੁ ਸਗਲ।੧੨।
ਸੋ ਪਕੜ ਬਾਧੀ ਦਇਆਲ।
ਰਹੇ ਪਲਘ ਪਾਏ ਨਾਲ।[6]
ਸੋ ਭੌਕਤੀ ਦਿਨ ਰਾਤਿ।
ਤਿਸ ਦੇਖ ਮੁਗਲ ਰਿਸਾਤ[7]।੧੩।
ਤਿਸ ਛਾਡ ਦੀਜੈ ਦਇਆਲ।
ਤਬ ਮੁਗਲ ਛੋਡੇ ਖਿਆਲ।
ਯਹ ਬਾਤ ਸੁਨ ਗੁਰ ਕਹੀ।
ਅਬ ਛੂਟਨੇ ਤੇ ਰਹੀ।੧੪।
ਕਹਾ ਤੂੰ ਭਗਤ ਹੈ ਬਡ ਭੋਲ।

ਕਿਆ ਬਾਤ ਕੀਨੀ ਟੋਲ।
ਪੁਨ ਉਠੇ ਸਤਿਗੁਰ ਦਇਆਲ।
ਚੜੇ ਤੁਰੰਗ ਤੇਜ ਬਿਸਾਲ।੧੫।

### ਦੋਹਰਾ

ਯਹ ਕੁਤੀਆ ਜਗਤ ਬਿਭੂਤ ਹੈ ਮੁਗਲਨ ਅਪਨੀ ਕੀਨ।
ਅਬ ਤੋ ਯਹ ਛੂਟੇ ਨਹੀ ਤਿਸ ਦੇਖ ਦੁਖੀ ਹੋਇ ਦੀਨ।੧੬।

### ਦੋਹਰਾ

ਸ੍ਰੀ ਰਾਮਦਾਸਪੁਰ ਪ੍ਰਭ ਗਏ ਭਏ ਅਨੰਦ ਬਿਲਾਸ।
ਸਭ ਸੰਗਤ ਦਰਸਨ ਕੀਆ ਪੂਰਨ ਕੀਨੀ ਆਸ।

### ਸਾਖੀ ਪੂਰਨ ਹੋਈ। ੧੫੧।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

### ਟਿੱਪਣੀਆਂ ਅਤੇ ਹਵਾਲੇ



1 ਤੁਰੰਗ ਸਮੀਰ : ਹਵਾ ਵਾਂਗ ਉਡਣ ਵਾਲਾ ਤੁਰੰਗ/ਘੋੜਾ।
2 ਜੱਲਨ : ਗੁਰੂ ਜੀ ਦਾ ਇਕ ਭਗਤ ਜੋ ਹਾਸ ਰਸ ਦਾ ਪ੍ਰਸਿਧ ਕਵੀ ਵੀ ਸੀ।
3 ਰਾਮਕੀ : ਜੱਲਨ ਭਗਤ ਜੀ ਦੀ ਸੁਪਤਨੀ
4 ਗੁਰੂ ਜੀ ਦੀ ਵਿਸ਼ੇਸ਼ ਆਓ ਭਗਤ ਕੀਤੀ ਗਈ।
5 ਕੂਕਰੀ : ਕੁੱਤੀ ਸ਼ਾਇਦ ਮੁਗਲ ਰਾਜ ਦੀ ਵਧ ਰਹੀ ਤਾਕਤ ਮਾਇਆ, ਧਨ ਦੌਲਤ ਵਲ ਸੰਕੇਤ ਹੈ।
6 ਉਸ ਕੂਕਰੀ ਨੂੰ ਗੁਰੂ ਜੀ ਨੇ ਆਪਣੇ ਪਾਵੇ ਨਾਲ ਬੰਨ੍ਹ ਦਿਤਾ ਹੈ।
7 ਮੁਗਲ ਇਸ ਸਥਿਤੀ ਤੋਂ ਔਖੇ ਹਨ।
8 ਬਿਭੂਤ : ਵਿਭੂਤੀ, : ਮਾਇਆ, ਧਨ ਦੌਲਤ

******

## ਸਾਖੀ ੯

**ਆਗੇ ਸਾਖੀ ਜਹਾਗੀਰ ਕੋਪ ਕੀ :—**

### ਦੋਹਰਾ

ਸਭ ਚੌਕੀ ਕੇ ਲੋਕ ਮਿਲ ਅਰਜ ਕਰੀ ਬਦਸਾਹ।
ਗੁਰੂ ਹਰਿਗੋਬਿੰਦ ਐਸੀ ਕਰੀ ਹਮਰਾ ਕਛੂ ਗੁਨਾਹ।੧।

### ਚੌਪਈ

ਏਕ ਤੀਰ ਸੋਂ ਮਛਲੀ ਕਟਾ।
ਪੁਨ ਦੂਜਾ ਤੀਰ ਦੁਆਰੇ ਸਟਾ।
ਕਛੁ ਬਾਦਸਾਹ ਕਾ ਖੌਫ ਨ ਕੀਨਾ।[1]
ਘੋੜਾ ਚਲਾਇ ਹੁਇ ਗਏ ਰਵੀਨਾ।੨।
ਸੁਨ ਜਹਾਗੀਰ ਗੁੱਸਾ ਬਹੁ ਕਰਾ।
ਬਿਨਾ ਆਗ ਮਾਨੋ ਤਨ ਜਰਾ।[2]
ਹਫਤ ਚੌਕੀ ਕੇ ਲੋਕ ਸਭ ਜਾਹਿ।
ਕਰ ਦਸਤਗੀਰ ਉਨ ਕੋ ਲੇ ਆਹਿ।੩।
ਡੰਕਾ ਕੀਆ ਫੌਜ ਸਭ ਚਲੀ।
ਬਡੇ ਬਡੇ ਸਰਦਾਰ ਅਤ ਬਲੀ।
ਜਾਇ ਰਾਮਦਾਸਪੁਰ ਕੀਨਾ ਘੇਰਾ।
ਜਿਉ ਮਧ-ਮਾਖੀ ਕਰੇ ਬਸੇਰਾ।੪।
ਬਾਬਾ ਗੁਰਦਿਤਾ ਜੀ ਭਏ ਸਵਾਰ।
ਲੇ ਆਗਿਆ ਸਤਿਗੁਰ ਕਰਤਾਰ।
ਚਪਲ ਤੁਰੰਗ ਫੇਰਾ ਰਨਭੂਮ।[3]
ਦੇਖ ਫੌਜ ਆਈ ਸਭ ਝੂਮ।੫।

### ਦੋਹਰਾ

ਤੀਰ ਤੁਫੰਗ ਤੁਪਕ ਚਲੇ ਅਰੁ ਭਾਲਾ ਫੇਰੇ ਬੀਰ।
ਰੋਪ ਖੰਭ ਬਾਬਾ ਤਹਾ ਭਏ ਠਾਢੇ ਰਨਧੀਰ।੬।

### ਤ੍ਰਿਭੰਗੀ ਛੰਦ

ਰਣ ਆ ਯੁਧ ਬਰਖੈ, ਬਾਬਾ ਹਰਖੈ, ਨਿਰਖਤ ਧਰ ਕੈ ਭਟ ਭਾਰੀ।
ਰਣ ਮਾਰੂ ਬਾਜੈ, ਘਨਹਰ ਗਾਜੈ, ਸੈਨਾ ਛਾਜੈ, ਘਟ ਕਾਰੀ।

ਲੈ ਲੈ ਸਕਮਾਨੰ, ਬਾਬਾ ਤਾਨੰ, ਹਨੈ ਜੁਆਨੰ ਬਰਿਆਰੀ।
ਜਿਨ ਰਣ ਤਨ ਤਿਆਗੇ ਸਨਮੁਖ ਲਾਗੇ ਬਡਭਾਗੇ ਸੁਰਪੁਰ ਧਾਰੀ।੭।[5]

**ਦੋਹਰਾ**

ਬਾਬਾ ਜੀ ਕੇ ਬਾਨ ਕੀ ਪ੍ਰਤਗਿਆ ਕਹੋ ਸੁਨਾਇ।
ਧਰ ਸਪਤ ਤਵਾ ਅਸਟਧਾਤ ਕੋ ਏਕ ਚੋਟ ਬੇਧਾਇ।੮।

**ਚੌਪਈ**

ਬਾਬਾ ਜੀ ਬਹੁਤੇ ਭਟ[6] ਮਾਰੇ।
ਕਾਇਰ ਰਣ ਮੁਖ ਫੇਰ ਪਧਾਰੇ।
ਸੰਧਿਆ ਸਮਾ ਤਬ ਲਗ ਹੋਇ ਆਇਆ।
ਤਬ ਰਨ ਫੌਜਨ ਡੇਰਾ ਪਾਇਆ।੯।
ਡੇਰਾ ਇਕਤ੍ਰ ਕਰ ਚੌਕੀ ਰਾਖੀ।
ਦੇਖ ਲੜਾਈ ਅਪਨੀ ਆਖੀ।
ਤਬ ਕਰ ਡੰਕਾ ਬਾਬਾ ਜੀ ਆਏ।
ਸਤਿਗੁਰ ਦਇਆਲ ਨਿਜ ਅੰਗ ਲਗਾਏ।
ਪੁਨ ਬਾਬਾ ਜੀ ਚਰਨਨ ਸਿਰ ਧਰਾ।
ਨਿਜ ਮੁਖ ਸਤਿਗੁਰ ਉਸਤਤ ਕਰਾ।੧੦।

**ਦੋਹਰਾ**

ਤਬ ਸਤਿਗੁਰ ਮਸਲਤ ਕਰੀ ਇਹ ਤੀਰਥ ਗੁਰ ਅਸਥਾਨ।
ਈਹਾ ਜੁੱਧ ਨਾਹੀ ਭਲਾ ਕਰਤਾਰਪੁਰਾ ਦ੍ਰਿੜ ਥਾਨ।੧੧।

**ਚੌਪਈ**

ਭਾਰ-ਬਰਦਾਰੀ ਕਰ ਤਿਯਾਰ ਕਰ ਲਾਦੀ।
ਜੋ ਉਬਰੀ ਬਸਤ ਈਹਾ ਸਭ ਛਾਡੀ।
ਸਿਖ ਸੈਨਾ ਤੈਯਾਰ ਸਭ ਭਏ।
ਮਾਤਾ ਜੀ ਕੇ ਸੰਗ ਕਰ ਦਏ।੧੨।
ਨਿਸ ਆਧ ਭਈ ਕਰਤਾਰਪੁਰ ਚਲੇ।
ਹੋਇ ਸਵਾਰ ਸਤਿਗੁਰ ਰਹੇ ਖਲੇ।
ਜਬ ਨਿਕਸ ਲੋਕ ਦੂਰ ਸਭ ਗਏ।
ਤਬ ਸਤਿਗੁਰ ਡੰਕਾ ਦੇਤੇ ਭਏ।੧੩।
ਮਾਰਗ ਕਰਤਾਰਪੁਰੇ ਕਾ ਲੀਨਾ।
ਕਾਹੂ ਭਟ ਪੀਛਾ ਨਹੀ ਕੀਨਾ।

 

ਆਇ ਕਰਤਾਰਪੁਰ ਪ੍ਰਾਪਤ ਭਏ।
ਜਹਾ ਸਤਿਗੁਰ ਤਹਾ ਮੰਗਲ ਛਏ।੧੪।
ਈਹਾ ਜੁੱਧ ਕੀ ਕਰੀ ਤਯਾਰੀ।
ਆਏ ਬੈਰਾੜੀ[7] ਸਿਖ ਅਧਕਾਰੀ।
ਚਾਰ ਸੈਂ ਸਿਖ ਸਤਿਗੁਰ ਕੇ ਪਾਸ।
ਮਹਾਂਬੀਰ ਜੁੱਧ ਕੀ ਰਾਸ।੧੫।

**ਦੋਹਰਾ**

ਪ੍ਰਾਤਹਕਾਲ ਭਇਆ ਜਬੀ ਖਾਲੀ ਜਾਨਾ ਕੋਟ[8]।
ਲੂਟ ਕਰਨ ਲਾਗੇ ਸਭੀ ਬਾਂਧ ਬਾਂਧ ਸਭ ਪੋਟ[9]।੧੬।

**ਚੌਪਈ**

ਆਟਾ ਮੈਦਾ ਖਾਂਡ ਮਿਠਾਈ।
ਜਿਨ ਲੀਨੀ ਤਿਨ ਹੀ ਬਿਖ ਖਾਈ।
ਜਿਉ ਜਾਲੀ ਪੰਛੀ ਫਾਸੈ ਚੋਗ।
ਜਬੀ ਫਸੇ ਹੋਇ ਮਰਨ ਕਾ ਸੋਗ।੧੭।

**ਦੋਹਰਾ**

ਪੁਨ ਲਿਖੀ ਹਕੀਕਤ ਜੰਗ ਕੀ ਅਰਜੀ ਦਈ ਪਠਾਇ।
ਗੁਜਰੀ ਹਜੂਰ ਬਾਦਸਾਹ ਕੇ ਅਰਜ ਬੇਗੀ ਪੜੀ ਸੁਨਾਇ।੧੮।

**ਚੌਪਈ**

ਸੁਨ ਬਾਦਸਾਹ ਗੁਸਾ ਅਤ ਕੀਆ।
ਗੁਰੂ ਹਰਿ ਗੁਬਿੰਦ ਹਮ ਕੋ ਦੁਖ ਦੀਆ।
ਨਹੀ ਫਕੀਰੀ ਕਾ ਵਾ ਸਲੂਬ[10]।
ਅਬ ਉਨ ਕਾ ਕਰੋ ਤਦਾਰਕ[11] ਖੂਬ।੧੯।
ਮੀਰ ਬਖਸੀ ਕੋਂ ਹੁਕਮ ਯਹ ਭਇਆ।
ਤਿਨ ਬਡੀ ਫੌਜ ਤਈਨਾਥ ਕਰ ਦੀਆ।
ਮਨਸਬਦਾਰ ਅਉ ਸਿਪਹ ਸਾਲਾਰ।
ਬਹੁਤ ਅਮੀਰ ਬਡੇ ਸਰਦਾਰ।੨੦।

**ਦੋਹਰਾ**

ਬਹੁਤ ਫੌਜ ਤਈਨਾਥ ਕਰ ਭੇਜੇ ਬਡੇ ਅਮੀਰ।
ਚੜ੍ਹ ਗਏ ਸਕਲ ਕਰਤਾਰਪੁਰ ਲਗੀ ਜੁਧ ਕੀ ਭੀਰ।੨੧।

 

## ਬੈਂਤ

ਉਮਡੇ ਘਟਾ ਘੋਰ ਫੌਜੈ ਘੁਮੰਡ।
ਬਜਾਵੇ ਨਗਾਰੇ ਖੜੇ ਜੰਗ ਮੰਡ।
ਲੀਆ ਘੇਰ ਕਰਤਾਰਪੁਰ ਚਾਰ ਓਰ।
ਪੁਕਾਰੇ ਹਕਾਰੇ ਹੂਆ ਬਹੁਤ ਸੋਰ।੨੨।
ਦੇਖਾ ਦਇਆਲ ਜੀ ਆਇ ਪਹੁਚੇ ਨਜੀਕ।
ਬੁਲਾਏ ਸਭੇ ਸਿੰਘ ਜੋਧਾ ਰਫੀਕ।
ਪਹਰ ਸਸਤ੍ਰ ਸਭ ਸਿੱਖ ਹੂਏ ਤਯਾਰ।
ਮੰਗਾਇਆ ਸੁਹੇਲਾ ਭਏ ਪ੍ਰਭ ਸਵਾਰ।੨੩।
ਸੁਹੇਲੇ ਕੀ ਰਕਾਬ ਜਬ ਪਗ ਦੀਆ[12]।
ਸ੍ਰੀ ਮੁਖ ਗੁਰੂ ਜੀ ਬਚਨ ਯਹ ਕੀਆ:—

## ਬਚਨ ਸ੍ਰੀ ਮੁਖਵਾਕ

ਬਹੁਤੇ ਥੋੜੇ ਤਿਸ ਦੇਸੋ ਹੋਇ ਜੋ ਸਤਿਗੁਰ ਭਾਂਵਦੀ।
ਸ੍ਰੀ ਮੁਖ ਸਤਿਗੁਰ ਬੋਲਿਆ ਪੈਜ ਰਖ ਗੁ ਅਪਨੇ ਨਾਂਉ ਦੀ।
ਕਰੀ ਦਿਆਲ ਅਰਦਾਸ ਨਿਜ ਰੂਪ ਚੇਤ।
ਜੋ ਮਾਇਆ ਉਸੀ ਕੀ ਕੀਆ ਜਗ ਅਚੇਤ।੨੪।
ਨਿਕਸਿ ਦੁਆਰ ਤੇ ਬਾਹਰ ਆਇ ਖੜੇ।
ਪੁਕਾਰਾ ਨਕੀਬੋਂ[13] ਨੇ ਸਤਿਗੁਰ ਚੜੇ।
ਤਬੀ ਦਿਆਲ ਜੀ ਤਬਲ ਡੰਕਾ ਦੀਆ।[14]
ਲੀਆ ਤੀਰ ਤਰਕਸ ਸੋ ਜਿਹ ਮੋ ਦੀਆ।੨੫।
ਚਲੇ ਤੀਰ ਸਤਿਗੁਰ ਕੇ ਜਿਹ ਤਨ ਲਗੈ।
ਨਿਕਸ ਜਾਇ ਸੂਕੇ ਤੇਊ ਤਨ ਤਜੈ।
ਉਮਡ ਝੂਮ ਫੌਜੋਂ ਨੇ ਘੇਰਾ ਕੀਆ।
ਮਾਨੋ ਚੰਦ ਕੇ ਗਿਰਦ ਮੰਡਲ ਭਇਆ।੨੬।
ਚਲੈ ਤੀਰ ਬੰਦੂਕ ਤੋਪੈਂ ਹਜਾਰ।
ਪੜਾ ਜੰਗ ਭਾਰੀ ਭਇਆ ਅੰਧਕਾਰ।
ਕਟਾ ਕਟਿ ਤਲਵਾਰ ਬਾਹੇ ਭਲੇ।
ਨਹੀ ਅੰਗ ਸਤਿਗੁਰ ਕੇ ਕੋਊ ਛੁਏ।੨੭।
ਬਡੇ ਬੀਰ ਜੋਧਾ ਰਹੈ ਦਇਆਲ ਸੰਗ।
ਲਗੇ ਅਗ੍ਰ[15] ਗੁਰ ਕੇ ਖੜੇ ਬੇ-ਦਰੰਗ।
ਲੜੇ ਸਿਖ ਮੀਤਾ ਤਿਨੋ ਜਨਮ ਜੀਤਾ।

ਜਿਨੋਂ ਤਨ ਤਿਆਗੇ ਗੁਰੂ ਚਰਨ ਪਾਗੇ।੨੮।
ਜੋ ਜੂਝੇ ਬਡੇ ਬੀਰ ਸਰਦਾਰ ਫੌਜ।
ਜੋ ਸਨਮੁਖ ਲੜੇ ਸੁ ਕਰੇ ਭਿਸਤ ਮੌਜ।
ਬਹੁਤ ਲੋਕ ਮਾਰੇ ਵ ਸਰਦਾਰ ਭਾਰੇ।
ਤਹਾ ਦਇਆਲ ਜੀ ਚਿਤ ਬਾਬਾ ਚਿਤਾਰੇ[16]।੨੯।

## ਦੋਹਰਾ

ਤਬ ਸਿਮਰ ਗੁਰੂ ਬਾਬਾ ਚੜੇ ਧਸੇ ਫੌਜ ਰਣ ਮਾਹਿ।
ਜਿਉ ਸਿਆਮ ਘਟਾ ਬਿਜਲੀ ਚਮਕ ਐਸੀ ਸੋਭ ਦਿਖਾਇ।੩੦।

## ਚੌਪਈ

ਉਤਰੇ ਰਣ ਬਾਬਾ ਗੁਰਦਿਤਾ।
ਮਹਾਬੀਰ ਸਤਿਗੁਰ ਮਨ ਮਿਤਾ।
ਹੇ ਧਨਖ ਤੀਰ ਬਰਖਾ ਇਮ ਕਰੀ।
ਜਿਮ ਬਰਖ ਰਿਤ ਹੋਇ ਚਹੁ ਦਿਸ ਝਰੀ।੩੧।
ਕਾਟ ਫੌਜ ਮਾਰਗ ਕਰ ਲੀਆ।
ਜਾਇ ਸਤਿਗੁਰ ਕਾ ਦਰਸਨ ਕੀਆ।
ਸਤਿਗੁਰ ਅਗ੍ਰ ਬਾਬਾ ਹੋਇ ਖੜੇ।
ਜਿਮ ਅਗ੍ਰ ਰਾਮ ਲਛਮਨ ਜੀ ਲੜੇ।੩੨।
ਤੀਰ ਤੁਫੰਗ ਸੂਰਤਨ ਖਚੇ।
ਮਾਨੋਂ ਫਾਗ[16] ਖੇਲੁ ਤਹਾ ਮਚੇ।
ਚਲੇ ਰੁਧਰ ਧਾਰ ਮਾਨੋਂ ਪਿਚਕਾਰੀ।
ਭਈ ਲਾਲ ਰੰਗ ਧਰਤੀ ਰਨ ਸਾਰੀ।੩੩।
ਬਾਬਾ ਜੀ ਘੋਰ ਜੁੱਧ ਤਹਾ ਕੀਆ।
ਭ੍ਰਾਤ ਭ੍ਰਾਤ ਕੀ ਖਬਰ ਨ ਲੀਆ।[17]
ਹਟੀ ਫੌਜ ਸੰਧਿਆ ਪੁਨ ਭਈ।
ਡੇਰੇ ਕੀ ਸੁਧ ਸੂਰਨ ਲਈ[18]।੩੪।

## ਦੋਹਰਾ

ਫਿਰੀ ਫੌਜ ਡੇਰੇ ਕੀਏ ਗੁਰ ਠਾਢੇ ਰਨ ਖੇਤ।
ਪੁਨ ਬਾਬਾ ਜੀ ਕੋ ਸੰਗ ਲੇ ਗ੍ਰਿਹ ਆਏ ਸੈਨ ਸਮੇਤ।੩੫।

## ਚੌਪਈ

ਬਹੁਤ ਬਾਰ ਰਨ ਭਈ ਲੜਾਈ।

ਸੋ ਸਭ ਲੀਲਾ ਕਥੀ ਨ ਜਾਈ।
ਸੰਛੇਪ ਕਥਾ ਸੁਨ ਲਿਖੀ ਬਨਾਇ।
ਸੁਨੈ ਸਿੱਖ ਸੁਨ ਲਾਵੈ ਮਨ ਲਾਵੈ ਭਾਇ[19]।੩੬।
ਭਾਰਾ ਬਡਾ ਜੰਗ ਤਹਾ ਭਇਆ।
ਲੇ ਖਬਰ ਪੈਕ ਜਹਾਂਗੀਰ ਪੈ ਗਯਾ।
ਮਾਰੀ ਫੌਜ ਅਉ ਬਡ ਸਰਦਾਰ।
ਸੁਨ ਬਾਦਸਾਹ ਭਏ ਬੇ-ਜ਼ਾਰ।੩੭।
ਪੁਨ ਬਖਸੀ ਸੰਗ ਬਹੁ ਸੈਨ ਪਠਾਈ।
ਮੁਗਲ ਪਠਾਨ ਜੋ ਬਡਾ ਸਿਪਾਹੀ।
ਜਾਇ ਕਰਤਾਰਪੁਰ ਪਹੁਚਤ ਭਏ।
ਮਿਲ ਸਰਦਾਰ ਯਹ ਮਸਲਤ ਠਏ।੩੮।
ਸੁਬਹਿ ਕੋ ਫਤੇ ਨਗਾਰਾ ਦੀਜੈ।
ਚਾਰ ਤਰਫ ਹੋਇ ਹੱਲਾ ਕੀਜੈ।
ਕੌਨ ਜੰਗ ਮੁਸਕਲ ਯਹ ਆਹਿ।
ਕਛੁ ਸਰੰਜਾਮ ਈਹਾ ਦੀਸਤ ਨਾਹਿ।੩੯।

## ਦੋਹਰਾ

ਗੋਲ ਚਾਰ ਫੌਜੇ ਭਈ ਗੜ ਬਾਹਰ ਲਾਗੇ ਧਾਇ।[20]
ਤਬ ਗਏ ਸਿਖ ਸਤਿਗੁਰੂ ਪਹਿ ਖਬਰ ਕਹੀ ਸਿਰ ਨਿਆਇ।੪੦।

## ਤੋਮਰ ਛੰਦ

ਸੁਨ ਬਚਨ ਸਤਿਗੁਰ ਕੀਨ।
ਤੁਮ ਸੁਨੋ ਸਿਖ ਪ੍ਰਬੀਨ।
ਲੇ ਸਸਤ੍ਰ ਪਹੁਚੋ ਜਾਇ।
ਤਿਨ ਮਾਰ ਦੇਹੁ ਗਿਰਾਇ।੪੧।
ਠਾਢੇ ਭਏ ਗੁਰ ਦਇਆਲ।
ਲਗ ਪੀਠ ਖੰਭੇ ਨਾਲ।
ਨਿਜ ਹਾਕ ਤਾ ਸੋ ਮਾਰ।
ਮੁਖ ਬਚਨ ਕਹਿਓ ਉਚਾਰ।੪੨।
ਮਾਰੋ ਇਨੈ ਦੇਹੁ ਮਾਰ।
ਸਭ ਚੜ੍ਹੋ ਹੋਇ ਅਸਵਾਰ।
ਸੁਨ ਬਚਨ ਬਾਬਾ ਚੜ੍ਹੇ।
ਤਬ ਜਾਇ ਰਣ ਮੋ ਲੜੇ।੪੩।

ਰਣ ਅੰਧਕਾਰਾ ਭਇਆ।
ਉਡ ਧੂੜ ਨਭ ਰਵਿ ਛਇਆ।
ਦੀਸੈ ਨ ਹਾਥ ਪਸਾਰ।
ਭਈ ਗੈਬ ਕੀ ਰਣ ਮਾਰ।੪੪।
ਭਿੜੇ ਆਪ ਮੇਂ ਸਭ ਆਪ।
ਗਈ ਫੌਜ ਰਣ ਮੇਂ ਖਾਪ।
ਪੁਨ ਚੜ੍ਹੇ ਸਤਿਗੁਰ ਦਇਆਲ।
ਭੇਯਾ ਘੋਰ ਜੁੱਧ ਬਿਸਾਲ।੪੫।
ਜਿਮ ਦੇਖ ਸਿੰਘ ਸਿਆਰ।
ਭਾਗੇ ਸਗਲ ਸਰਦਾਰ।
ਸਭ ਭਈ ਫੌਜ ਫਨਾਹ।
ਮਿਰਤਕ ਪੜੇ ਰਨ ਮਾਹ।੪੬।

**ਦੋਹਰਾ**

ਕਟੀ ਫੌਜ ਰਣ ਮੇ ਬਹੁਤ ਕੋਊ ਬਚੇ ਭਾਗ ਸਰਦਾਰ।
ਸਿਰ ਪੀਟੇ ਜਹਾਂਗੀਰ ਪਹ ਪਾਗ ਧਰਨ ਪਰ ਮਾਰ[21]।੪੭।

**ਦੋਹਰਾ**

ਸੁਨ ਜਹਾਂਗੀਰ ਬਿਸਮੇ ਭਇਆ ਚਲੇ ਨ ਕਛੂ ਉਪਾਇ।
ਸ਼ਮਸੇਰ ਬੀੜਾ ਇਸ ਜੰਗ ਕਾ ਦੀਆ ਆਮ ਦੀਬਾਨ ਧਰਾਇ।੪੮।

**ਦੋਹਰਾ**

ਮਹਾਂ ਘੋਰ ਬਿਸਥਾਰ ਅਤਿ ਜੋ ਭਇਆ ਜੁਧ ਰਣ ਮਾਹ।
ਸੰਛੇਪ ਕਥਾ ਈਹਾ ਲਿਖੀ ਜਗ ਢਾਢੀ ਗਾਵਤ ਤਾਹ।੪੯।

**ਸਾਖੀ ਪੂਰਨ ਹੋਈ। ੧੫੨।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

1 ਗੁਰੂ ਜੀ ਨੇ ਬਾਦਸ਼ਾਹ ਦਾ ਜ਼ਰਾ ਵੀ ਡਰ ਨਹੀਂ ਸਵੀਕਾਰ ਕੀਤਾ।
2 ਮਾਨੋਂ ਜਹਾਂਗੀਰ ਦਾ ਜੁੱਸਾ ਅੱਗ ਦੇ ਬਗੈਰ ਜਲ ਰਿਹਾ ਸੀ।
3 ਚੰਚਲ/ਚਤੁਰ ਘੋੜਾ (ਤੁਰੰਗ) ਰਣ ਭੂਮੀ ਵਿਚ ਚਾਰੇ ਪਾਸੇ ਦੌੜਾਇਆ
4 -ਰਨਧੀਰ : ਰਣ ਭੂਮੀ ਦੀਆਂ ਜੁਗਤਾਂ ਵਿਚ ਪ੍ਰਵੀਨ।
5 ਯੁੱਧ ਭੂਮੀ ਦਾ ਸਜੀਵ ਚਿਤ੍ਰਣ ਹੈ।
6 ਭਟ : ਜੋਧੇ, ਵੀਰ, ਬਹਾਦੁਰ।

7 ਬੈਰਾੜੀ : ਬਰਾੜ, ਸ਼ੇਰ, ਇਕ ਵੀਰ ਜਾਤੀ

8 ਕੋਟ : ਕਿਲਾ, ਗੜ੍ਹ।

9 ਪੋਟ : ਪੋਟਲੀ, ਗੰਢੜੀ, ਪੰਡ।

10 ਸਲੂਬ : ਅਸਲੂਬ, ਸਲੀਕਾ, ਰਹਿਣੀ।

11 ਤਦਾਰਕ : ਦੁਰਘਟਨਾ ਦੀ ਪੜਤਾਲ ਅਤੇ ਉਸ ਨੂੰ ਰੋਕਣ ਦਾ ਪ੍ਰਬੰਧ।

12 ਯੁੱਧ ਦਾ ਸਜੀਵ ਚਿਤ੍ਰਣ ਇਸ ਦੀ ਤਸਦੀਕ ਕਰਦਾ ਹੈ ਕਿ ਕਵੀ ਨੂੰ ਇਸ ਖੇਤਰ ਦਾ ਅਮਲੀ ਤਜਰਬਾ ਹੈ।

13 ਨਕੀਬੋ : ਬੰਸਾਵਲੀ ਅਤੇ ਯਸ ਕਹਿਣ ਵਾਲਾ

14 ਨਗਾਰੇ ਤੇ ਚੋਟ ਲਗਾਈ

15 ਅਗ੍ਰ - ਅੱਗੇ

16 ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।

17 ਜੰਗ ਦੇ ਮੈਦਾਨ ਵਿਚ ਭਰਾਵਾਂ ਨੂੰ ਭਰਾਵਾਂ ਦੀ ਖ਼ਬਰ ਨਹੀਂ ਸੀ।

18 ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਸਿੱਖਾਂ ਵਿਚ ਇਕ ਨਵੀਂ ਭਾਵਨਾ ਦਾ ਸੰਚਾਰ ਕਰ ਦਿਤਾ। ਇਹ ਵੀਰ ਭਾਵਨਾ ਸੀ।

19 ਬਾਬਾ ਸਰੂਪਦਾਸ ਭੱਲਾ ਜੰਗ ਦੀ ਸੰਖੇਪ ਖ਼ਬਰ ਹੀ ਦੇ ਰਹੇ ਹਨ।

20 ਸੈਨਾ ਦੇ ਗੋਲਾਕਾਰ ਟੋਲੇ ਨੇ ਕਿਲੇ ਦੇ ਦੁਆਲੇ ਘੇਰਾ ਪਾ ਲਿਆ। ਇਸ ਦੀ ਸੂਚਨਾ ਗੁਰੂ ਜੀ ਨੂੰ ਪਹੁੰਚਾ ਦਿਤੀ ਗਈ।

21 ਜਹਾਂਗੀਰ ਦੀ ਸੋਚਨੀਯ ਦਸ਼ਾ ਦਾ ਨਿਰੂਪਣ ਪ੍ਰਸਤੁਤ ਹੈ। ਉਹ ਪਛਤਾ ਰਿਹਾ ਸੀ ਕਿ ਕਿਨ੍ਹਾਂ ਲੋਕਾਂ ਨਾਲ ਮੱਥਾ ਲਾ ਲਿਆ ਹੈ।

*****

## ਸਾਖੀ ੧੦

ਸਾਖੀ ਪਾਇੰਦੇ ਖਾਨ ਪਠਾਨ ਕੀ

### ਦੋਹਰਾ

ਬੀੜਾ ਸਮਸੇਰ ਦਿਵਾਨ ਮੇਂ ਧਰੀ ਸਕੇ ਨ ਕੋਇ ਉਠਾਇ।
ਸ੍ਰੀ ਸਤਿਗੁਰ ਕੇ ਜੁਧ ਪਰ ਕੋਇ ਨ ਸਾਕੇ ਜਾਇ।੧।

### ਚੌਪਈ

ਬਹੁਤ ਦਿਵਸ[1] ਜਬ ਬੀਤਤ ਭਏ।
ਬਾਦਸਾਹ ਤਬ ਤਾਨੇ ਦਏ।
ਏਕ ਹਿੰਦੂ ਕੀ ਦੇਖ ਲੜਾਈ।
ਭਏ ਨਿਮਰਦ ਸਭ ਬਡੇ ਸਿਪਾਹੀ।੨।
ਸੁਨ ਤਾਨਾ ਗੈਰਤ ਮੇ ਜਰੇ।
ਕਾਹੂ ਕੀ ਹਿੰਮਤ ਨਹੀ ਪਰੇ।
ਤਬ ਆਇ ਪਾਇੰਦੇ ਖਾਨ ਪਠਾਨ।
ਬਡਾ ਬਲੀ ਸੁੰਦਰ ਸਹ ਜੁਆਨ।੩।
ਵੈ ਬਹੁਤ ਰੋਜ ਸਤਗੁਰ ਸੰਗ ਰਹਾ।
ਜਿਨ ਜੁੱਧ ਕਲਾ ਸਤਿਗੁਰ ਸੋ ਗਹਾ।[1]
ਸਤਗੁਰ ਤਾ ਸੋਂ ਕਰੇ ਪਿਆਰ।
ਸਦਾ ਸੰਗ ਚੜਿ ਜਾਇ ਸਿਕਾਰ।
ਖਾਵੈ ਸਾਰਾ ਬਕਰਾ ਸੋਇ।
ਮਲੈ ਰੁਪਜਾ ਚਿਪਟੀ ਹੋਇ।੪।
ਪੁਨ ਬਾਦਸਾਹ ਕੇ ਚਾਕਰ ਭਇਆ।[2]
ਬਡਾ ਰਿਸਾਲਾ ਤਹ ਮਨਸਬ ਪਇਆ।[3]
ਤਾ ਕੋ ਕਾਲ ਪ੍ਰੇਰਨਾ ਕੀਨਾ।
ਬੀੜਾ ਸਮਸੇਰ ਉਠਾਇ ਤਿਨ ਲੀਨਾ।੫।

### ਦੋਹਰਾ

ਕਰ ਤਸਲੀਮਾਤ ਕੀਨੀ ਅਰਜ ਜੋ ਹੁਕਮ ਹਜਰਤ ਕਾ ਪਾਉ।
ਗੋਸੇ[4] ਕਮਾਨ ਸੋ ਪਕੜਿ ਕਰ ਗੁਰ ਹਰਿਗੁਬਿੰਦ ਲੇ ਆਉ।੬।

## ਚੌਪਈ

ਜਬ ਕਾਹੂ ਕਾ ਆਵੈ ਕਾਲ।
ਤਬ ਮਤ ਬੁਧ ਤਾ ਕੀ ਹੋਇ ਬਿਹਾਲ।[5]
ਜਬ ਚੀਟੀ ਕੇ ਪਰ ਹੋਇ ਆਵੈ।
ਤਬ ਵੈ ਤੁਰਤ ਮੌਤ ਕੋ ਪਾਵੈ।੭।
ਤਬ ਬਾਦਸਾਹ ਤਿਸ ਖਿਲਅਤ[6] ਦੀਨਾ।
ਚੜਾ ਲੇ ਫੌਜ ਨਗਾਰਾ ਕੀਨਾ।
ਕਰਤਾਰਪੁਰੇ ਕੇ ਨਿਕਟ ਜਬ ਗਇਆ।
ਉਤਰ ਫੌਜ ਡੇਰਾ ਤਹਾ ਕੀਆ।੮।
ਸੁਨਾ ਸਤਿਗੁਰ ਪਾਇੰਦਾ ਆਇਆ।
ਬਾਬਾ ਗੁਰਦਿੱਤਾ ਤੁਰਤ ਬੁਲਾਇਆ।
ਦੇਖੋ ਪਾਇੰਦੇ ਕੀ ਮਿਤ੍ਤਾਈ।
ਕੁਛ ਦਇਆ ਮਿਹਰ ਨਹੀਂ ਤਿਸ ਮਨ ਆਈ।੯।
ਤਬ ਦਇਆਲ ਮੁਖ ਬਚਨ ਉਚਾਰਾ।
ਸੁਨ ਸਭ ਸੰਗਤ ਮਨ ਮੇ ਧਾਰਾ।

**ਸ੍ਰੀ ਮੁਖ ਵਾਕ :**



## ਦੋਹਰਾ

ਚੀਨੀ ਭਾਜਨ ਚਿੰਦੂ ਧਨ ਤੁਰਹੀ ਭੈਸਨ ਮਾਹ।
ਤੁਰਕ ਮਿਤ[7] ਨਹੀ ਕੀਜੀਏ ਸ੍ਰਿਸਟ ਸਗਲ ਗਲ ਜਾਇ।
ਤਬ ਮਹਾ ਬੀਰ ਪ੍ਰਭ ਕਰੀ ਤਿਆਰੀ।
ਚੜ ਆਏ ਸਭ ਤਬ ਕਰੀ ਸਵਾਰੀ।੧੦।

## ਦੋਹਰਾ

ਸੁਹੇਲੇ ਪਰ ਸਤਗੁਰ ਚੜੇ ਸੰਗ ਸਿਖ ਮਹਾਂਬੀਰ।
ਕਰ ਮਹਾਂ ਬੇਗ ਰਨ ਮੇ ਗਏ ਤਾਜੀ ਤੁੰਦ ਸਮੀਰ[8]।੧੧।

## ਚੌਪਈ

ਕਰ ਡੰਕਾ ਪ੍ਰਭ ਰਨ ਮੇ ਆਏ।
ਜਿਉ ਦੇਖ ਸਿੰਘ ਬਨ ਮ੍ਰਿਗ ਕੰਪਾਏ।
ਤਬ ਚੜ ਪਾਇੰਦਾ ਸਨਮੁਖ ਆਇਆ।
ਬਾਬਾ ਗੁਰਦਿਤਾ ਤਿਸ ਪਰ ਧਾਇਆ।੧੨।
ਗੁਰ ਦੀਨ ਬੰਧ ਗਹ ਰਾਖੇ ਗਾਢੇ।

ਤੁਮ ਰਹੋ ਬਾਬਾ ਜੀ ਈਹਾ ਠਾਵੇ।
ਪਾਇੰਦਾ ਥਾ ਹਮ ਸੋ ਬਡ ਯਾਰ।
ਦੇਖੋਂ ਮੈ ਇਸ ਕੀ ਤਲਵਾਰ।੧੩।
ਤਬ ਚਪਲ ਤੁਰੰਗ ਰਨ ਮੋ ਪ੍ਰਭ ਡਾਰਾ।
ਪਾਇੰਦੇ ਕੌ ਕਰ ਬਚਨ ਹਕਾਰਾ।
ਹਮ ਤੁਮ ਜੁਧ ਖੇਤ ਮੋਂ ਕਰੈਂ।
ਫੌਜ ਲੌਕ ਕਾਹੇ ਕੌ ਮਰੈਂ।੧੪।
ਤੂੰ ਹਮ ਪਰ ਕਰ ਆਇਆ ਰੋਸ।
ਮਤ ਰਾਖੋ ਮਨ ਮੋ ਅਫਸੋਸ।
ਹਮ ਪਰ ਵਾਰ ਪਹਿਲੇ ਸਭ ਕੀਜੈ।
ਪਾਛੇ ਵਾਰ ਹਮਾਰਾ ਲੀਜੈ।੧੫।

### ਦੋਹਰਾ

ਤਬ ਪਾਇੰਦੇ ਸਭ ਹਥਿਆਰ ਕੋ ਕੀਆ ਸਤਗੁਰ ਊਪਰ ਵਾਰ।
ਕਾਟ ਸਸਤ੍ਰ ਪ੍ਰਭੂ ਸਗਲ ਰਨ ਮੋ ਦੀਏ ਪਵਾਰ।੧੬।

### ਮਧੁ ਭਾਰ ਛੰਦ

ਪ੍ਰਿਥਮੇ ਚਲਾਏ ਤੀਰ।
ਸਭ ਕਟੇ ਪ੍ਰਭ ਰਨਧੀਰ।
ਨੇਜਾ ਪਕੜ ਕੀਆ ਵਾਰ।
ਪੁਨ ਕਟਿਓ ਗੁਰ ਕਰਤਾਰ।੧੭।
ਬੰਦੂਕ ਪੁਨ ਕਰ ਲੀਨ।
ਧਰ ਸ਼ਿਸਤ[1] ਗੋਲੀ ਦੀਨ।
ਛੂਟਤ ਗਈ ਵਹ ਛੂਟ।
ਉਡ ਗਏ ਟੁਕੜੇ ਟੂਟ।੧੮।
ਪੁਨ ਲੀਨ ਤੇਗ ਸਮਾਰ।
ਕੀਨਾ ਸੁ ਗੁਰ ਪਰ ਵਾਰ।
ਸੋ ਸੁਨਿ ਮੈ ਗਇਓ ਟੂਟ।
ਭਯਾ ਦੀਨ ਧਨ ਗਯੋ ਲੂਟ।੧੯।
ਤਬ ਦਇਆਲ ਭਾਖਿਓ ਤਾਹ।
ਲੇਹੁ ਵਾਰ ਹਮਰੇ ਆਹ।
ਕਢ ਖੜਗ ਤਿਸ ਸਿਰ ਮਾਰ।
ਦੁਇ ਤੇ ਭਏ ਤਨ ਚਾਰ।੨੦।

**ਦੋਹਰਾ**

ਪਾਇੰਦੇ ਕੋ ਦੁਇ ਟੂਕ ਕਰ ਕਟ ਜੀਨ ਖੁਰਗੀਨ[10] ਤੁਰੰਗ।
ਪਾਇੰਦੇ ਕੋ ਸਭ ਦੇਖ ਕਰ ਠਰ ਗਈ ਫੌਜ ਸਭ ਸੰਗ।੨੧।

**ਚੌਪਈ**

ਪਾਇੰਦਾ ਦੁਇ ਟੂਕੜੇ ਜਬ ਭਯਾ।
ਦੇਖ ਦਿਆਲ ਮਨ ਉਪਜੀ ਦਇਆ।
ਉਤਰ ਤੁਰੰਗ ਸੋਂ ਤਿਸ ਪਹਿ ਆਏ।
ਦੁਇ ਟੂਕੜੇ ਜੋੜ ਕਰ ਲੀਆ ਬੰਧਾਏ।੨੨।
ਤਬ ਸ੍ਰੀਮੁਖ ਸਤਿਗੁਰ ਤਿਸ ਕਹਾ।
ਤੂ ਤੋ ਮਿਤ੍ਰ ਹਮਾਰਾ ਅਹਾ।
ਪੜ੍ਹ ਕਲਮਾ ਮੁਖ ਨਬੀ ਰਸੂਲ।
ਇਸ ਵੇਲੇ ਮਤ ਜਾਵੈ ਭੂਲ।੨੩।
ਕਰੀ ਬਾਤ ਪਾਇੰਦੇ ਪ੍ਰੇਮ-ਰਸ ਪਾਗੀ।[11]
ਤੁਮਰੀ ਤਰਵਾਰ ਕਲਮਾ ਹੋਇ ਲਾਗੀ।
ਪਾਇੰਦੇ ਖਾਨ ਭਇਆ ਯਹ ਹਾਲ।
ਮੁਸਕਾਨੇ ਮੁਖ ਸਤਗੁਰ ਦਇਆਲ।੨੪।
ਕਰ ਜੋੜ ਬਾਬਾ ਜੀ ਪੁਛੀ ਬਸੇਖ।
ਕਿਉ ਹਸੇ ਦਇਆਲ ਪਾਇੰਦੇ ਦੇਖ?
ਕਾਹੇ ਰਨ ਉਤਰ ਸਤ੍ਰ ਪਹ ਗਏ?
ਕਾਹੇ ਮੁਖ ਬਚਨ ਤਵਨ ਸੋਂ ਕਹੇ?੨੫।

**ਦੋਹਰਾ**

ਤਬ ਬਾਬਾ ਜੀ ਸੋਂ ਪ੍ਰਭ ਕਹਾ ਵੈ ਸਖਾ ਹਮਾਰੋ ਆਹ।
ਹਮ ਸੋਂ ਲਾਗ ਤਿਨ ਤਨ ਤਜਿਓ ਮੈ ਅੰਤ ਦਰਸ ਦੀਓ ਤਾਹ।੨੬।

**ਚੌਪਈ**

ਤਬ ਸਗਲ ਫੌਜ ਕੂਚਿ ਕਰਿ ਗਈ।
ਜਹਾਗੀਰ ਸੋਂ ਜਾ ਸਭ ਕਹੀ।
ਸੁਨ ਜਹਾਗੀਰ ਭਏ ਬਿਸਮਾਦ।
ਨਿਸ ਦਿਨ ਬਾਤ ਰਹੇ ਮਨ ਯਾਦ।੨੭।
ਕੋਊ ਸਿਪਾਹੀ ਬਾਤ ਨ ਕਰੇ।
ਗੁਰ-ਪ੍ਰਾਕਰਮ ਸੁਨਤ ਬਜ੍ਰ ਸਿਰ ਪਰੇ।[12]

ਜਹਾਂਗੀਰ ਪੁਨ ਬਾਤ ਨ ਕਰੀ।
ਕਛੂ ਬਸ ਨਹੀ ਚਲੈ ਅਜਰ ਮਨ ਜਰੀ।੨੮।
ਤਬ ਸਤਿਗੁਰ ਰਣ ਸੇ ਗ੍ਰਿਹ ਗਏ।
ਮਹਾਂ ਅਨੰਦ ਮੰਗਲ ਸਦ ਛਏ।
ਪੁਨ ਬਾਬਾ ਜੀ ਸੋਂ ਕਰੀ ਸਲਾਹ।
ਈਹਾ ਰਹਨ ਭਲਾ ਅਬ ਨਾਹ।੨੯।
ਨਿਜ ਦਿਨ ਬਾਦ ਤੁਰਕ ਸੌਂ ਰਹੇ।
ਖੇਦ ਮਾਹ ਕੈਸੇ ਸੁਖ ਅਹੇ।
ਚਲਹਿ ਜਹਾਂ ਪਰਬਤ ਹੋਇ ਨਿਕਟਿ।
ਰਹੇਂ ਦੇਖ ਠੌਰ ਮੁਹਕਮ ਅਤ ਬਿਕਟ।੩੦।

## ਦੋਹਰਾ

ਜੁੱਧ ਚਰਿਤ੍ਰ ਦਿਖਾਇ ਜਗ ਪੁਨ ਮਾਇਆ ਦੀਨੀ ਛਾਦ।
ਕਾਹੂ ਕੋ ਸੁਧ ਨਾ ਰਹੀ ਸਭ ਭਲੀ ਬਾਦ ਬਿਬਾਦ।੩੧।

## ਚੌਪਈ

ਸੇਵਕ ਸਿਖਨ ਸੌਂਪ ਅਸਥਾਨ।
ਕਰੀ ਤਿਆਰੀ ਕੇਵਲ ਗਿਆਨ।
ਗ੍ਰਿਹ ਲੋਕ ਸਮਿਗ੍ਰੀ ਸੰਗ ਨਿਜ ਲਏ।
ਕਹਲੂਰ ਹਜ਼ੂਰ ਦੇਸ ਮੋ ਗਏ।੩੨।
ਸਤਲੁਦ੍ਰ ਕੰਠ ਪਰਬਤ ਕੀ ਤਰੀ।
ਨਿਰਬਿਘਨ ਸੁਖ ਠੌਰ ਸੰਪਦ[13] ਪ੍ਰਭ ਕਰੀ।
ਧਰ ਨਾਮ ਕੀਰਤਪੁਰ ਕੀਨਾ ਬਾਸਾ।
ਹੋਇ ਪਰਮ ਅਨੰਦ ਸੁਖ ਸਦਾ ਬਿਲਾਸਾ।੩੩।
ਦੇਖ ਬਿਘਨ ਤਹਾਂ ਕਛੂ ਨ ਹੋਇ।
ਦੁਸਟ ਭਾਉ ਰਾਖੇ ਨਹੀ ਕੋਇ।
ਸਭ ਰਾਜਾ ਪਰਜਾ ਦਰਸਨ ਆਵੈਂ
ਗੁਰਚਰਨ ਪ੍ਰਤਾਪ ਮਨ ਇਛਿਆ ਪਾਵੈਂ।੩੪।
ਬਾਬਾ ਜੀ ਬਨ ਕਰੇਂ ਬਿਹਾਰ[14]।
ਅਹੇੜਾ ਲਿਆਵੈਂ ਖੇਲ ਸਿਕਾਰ।
ਗੁਰ ਆਗਿਆ ਬਿਨ ਕਛੂ ਨ ਕਰੇਂ।
ਗੁਰ ਸਰੂਪ ਹਿਰਦੇ ਮੈ ਧਰੇਂ।੩੫।

## ਦੋਹਰਾ

ਜੋ ਸਤਿਗੁਰ ਕੀ ਲੀਲਾ ਸੁਨੇ ਗੁਰ ਬਚਨ ਨ ਕਰੇ ਬਿਚਾਰ।
ਗੁਰ ਪ੍ਰਸਾਦਿ ਤਿਸ ਸਿਖ ਕੌ ਕਲਜੁਗ ਹੋਇ ਉਧਾਰ।੩੬।

## ਸਾਖੀ ਪੂਰਨ ਹੋਈ। ੧੫੩।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਉਸਨੇ ਯੁੱਧ ਕਲਾ (ਰਣ ਵਿਦਿਆ) ਸਤਿਗੁਰੂ ਜੀ ਤੋਂ ਗ੍ਰਹਿਣ ਕੀਤੀ ਸੀ।
2. ਫਿਰ ਉਹ ਬਾਦਸ਼ਾਹ ਕੋਲ ਨੌਕਰ ਹੋ ਗਿਆ।
3. ਵਡਾ ਰਿਸਾਲਦਾਰ ਹੋ ਗਿਆ।
4. ਗੋਸ਼ੇ : ਕੰਨ। ਬਾਦਸ਼ਾਹ ਨੇ ਗੁਰੂ ਸਾਹਿਬ ਦੀ ਗ੍ਰਿਫਤਾਰੀ ਦਾ ਹੁਕਮ ਦਿੱਤਾ।
5. ਬਿਹਾਲ ਕਾਲ, ਵਿਪਰੀਤ ਬੁਧੀ।
6. ਖ਼ਿਲਅਤ : ਪ੍ਰਾਚੀਨ ਕਾਲ ਵਿਚ ਬਾਦਸ਼ਾਹ ਆਪਣੇ ਜਿਸਮ ਤੋਂ ਵਸਤਰ ਉਤਾਰ ਕੇ ਬਖ਼ਸ਼ ਦਿੰਦੇ ਸਨ ਜਿਸ ਤੋਂ ਖ਼ਿਲਅਤ ਦੇ ਅਰਥ ਸਨਮਾਨ ਦੀ ਪੌਸ਼ਾਕ ਦੇ ਹੋ ਗਏ।
7. ਤੁਰਕਾਂ ਦੀ ਦੋਸਤੀ ਭਰੋਸੇਯੋਗ ਨਹੀਂ।
8. ਫ਼ੌਜ ਦੀ ਚੜ੍ਹਤਲ ਦਾ ਸੁੰਦਰ ਵਿਵਰਣ ਪ੍ਰਸਤੁਤ ਹੈ। ਜਾਪਦਾ ਹੈ ਕਿ ਕਵੀ ਖ਼ੁਦ ਮੈਦਾਨੇ ਜੰਗ ਵਿਚ ਉਪਸਥਿਤ ਹੈ।
9. ਧਰ ਸਿਸਤ : ਸ਼ਿਸਤ ਬੰਨ੍ਹ ਕੇ, ਨਿਸ਼ਾਨਾ ਬੰਨ੍ਹ ਕੇ।
10. ਘੋੜੇ ਤੇ ਪਾਉਣ ਵਾਲੀ ਕਾਠੀ ਹੇਠ ਲਗਿਆ ਨਮਦਾ ਅਥਵਾ ਜੀਨ ਹੇਠ ਪਾਉਣ ਦਾ ਵਸਤਰ।
11. ਪਿਆਰ/ਸਨੇਹ ਭਰੀ ਗਲ-ਬਾਤ।
12. ਬਜ੍ਰ : ਅਸਤਰ, ਇਥੇ ਚਿੰਤਾ/ਭਾਰ ਦੇ ਅਰਥ ਵੀ ਦੇ ਰਿਹਾ ਹੈ।
13. ਸੰਪਦ : ਸੰਮਤੀ, ਧਨ, ਦੌਲਤ, ਮਾਲ।
14. ਬਨ ਵਿਚ ਵਿਚਰਦੇ, ਸ਼ਿਕਾਰ ਖੇਡਣ ਤੋਂ ਮੁਰਾਦ ਹੈ।

×××××

## ਸਾਖੀ ੧੧

### ਸ੍ਰੀ ਸਤਿਗੁਰੂ ਜੀ ਕੇ ਨਮਿਤ ਵਿਲਾਇਤ ਕੇ ਸਿਖ ਐਰਾਕੀ ਘੋੜਾ ਲਿਆਏ।

### ਦੋਹਰਾ

ਜੈਸੇ ਰਵ ਕੇ ਉਦੇ ਤੇ ਹੋਤ ਜਗਤ ਪ੍ਰਕਾਸ।
ਤਿਉ ਗੁਰ-ਪ੍ਰਤਾਪ ਚਾਰੋ ਦਿਸਾ ਘਟ ਘਟ ਮਾਹਿ ਨਿਵਾਸ।੧।

### ਚੌਪਈ

ਗੁਰ-ਸਿਖ ਵਿਲਾਇਤ ਮੋ ਜੋ ਅਹੇ।
ਤਿਨ ਕੇ ਮਨ ਸਰਧਾ ਸਦ ਰਹੇ।
ਘੋੜਾ ਐਰਾਕੀ ਜੇ ਹਮ ਪਾਵੈ।
ਲੇ ਚਲੈ ਸਤਿਗੁਰ ਕੋ ਭੇਟ ਚੜਾਵੈਂ।੨।
ਬਡੀ ਤਲਾਇਸ਼ ਕਰਤਿ ਨ ਪਾਇਆ।
ਮਿਲ ਸਭ ਸੰਗਤ ਮਤਾ ਪਕਾਇਆ।
ਲੇ ਚਲੇਂ ਭੇਟ ਸਤਗੁਰ ਕੀ ਕਰੇਂ।
ਗੁਰ ਦਰਸਨ ਭਵ ਸਾਗਰ ਤਰੈ।੩।
ਲੇ ਤੁਰੰਗ ਸਿਖ ਦਰਸਨ ਆਏ।
ਅਟਕ ਕੇ ਕਿਲੇਦਾਰ ਛੋਕਾਇ।
ਉਨ ਪੂਛਾ ਸਿਖਨ ਨਾਮ ਗੁਰ ਲੀਨਾ।
ਤਿਨ ਅਰਜੀ ਬਾਦਸਾਹ ਕੋ ਕੀਨਾ।੪।
ਇਕ ਅਜਬ ਤੁਰੰਗ ਐਰਾਕੀ ਆਇਆ।
ਆਗੇ ਕਬੂ ਨ ਦੇਖਨ ਪਾਇਆ।
ਗੁਰ ਹਰਿਗੁਬਿੰਦ ਕੋ ਨਜਰ ਲਿਆਏ।
ਯਹ ਬਾਤ ਬੂਝ ਈਹਾ ਅਟਕਾਏ।੫।

### ਦੋਹਰਾ

ਬਾਦਸਾਹ ਯਹ ਖਬਰ ਸੁਨ ਲਿਖ ਭੇਜਾ ਡਾਕ ਚਲਾਇ।
ਚੌਕੀ ਮੁਹਕਮ ਸੰਗ ਕਰ ਦੀਜੈ ਤੁਰਤ ਪਠਾਇ।੬।

### ਚੌਪਈ

ਤਬ ਘੋੜਾ ਬਾਦਸਾਹਿ ਕੇ ਆਇਆ।
ਦੌਲਤਖਾਨੇ ਮਾਹ ਬੰਧਾਇਆ।

ਦੇਖ ਤੁਰੰਗ ਬਖੀਲੀ ਕਰੀ।
ਗੁਰ ਕਾ ਹੁਕਮੁ ਹਮ ਸੌ ਬਰਤਰੀ।੭।
ਛੂਟ ਸਿਖ ਸਤਿਗੁਰ ਪਹਿ ਆਏ।
ਗੁਰਦਰਸਨ ਦੇਖ ਪਰਮ ਸੁਖ ਪਾਏ।
ਘੋੜੇ ਕੀ ਸਭ ਕਥਾ ਸੁਨਾਈ।
ਸਤਿਗੁਰ ਤਾ ਕੌ ਸ਼ਾਂਤ ਬੁਝਾਈ।੮।
ਮਤ ਘੋੜੇ ਕੀ ਚਿੰਤਾ ਮਨ ਧਰੋ।
ਮੈ ਤੁਮਰੀ ਸਰਧਾ ਪੂਰਨ ਕਰੋ।
ਤਬ ਹਸੇ ਦਿਆਲ ਮੁਖ ਬਚਨ ਉਚਾਰਾ।
ਬਿਧੀਆ ਛੀਨਾ ਸਿੱਖ ਹਮਾਰਾ।੯।
ਏਕ ਮੇਵੜਾ ਤਾ ਪਹ ਜਾਵੇ।
ਤੁਰਤ ਬੁਲਾਇ ਹਜੂਰ ਲਿਆਵੈ।
ਹੁਕਮਨਾਮਾ ਲੇ ਮੇਵੜਾ ਗਇਆ।
ਗੁਰ ਦਰਸਨ ਬਿਧੀਆ ਆਵਤ ਭਇਆ।੧੦।

### ਦੋਹਰਾ

ਬਿਧੀਆ ਗੁਰ ਚਰਨੀ ਲਗਾ ਬਹੁ ਹਸੇ ਦਿਆਲ ਤਿਸ ਦੇਖ।
ਤੂੰ ਮੇਰਾ ਸਨਮੁਖ ਸਿਖ ਹੈ ਪਰ ਚੋਰੀ ਤੁਮਰੇ ਲੇਖ।੧੧।

### ਚੌਪਈ

ਸੁਨ ਬਿਧੀਆ ਤੁਮ ਜੋ ਚੋਰੀ ਕਰੋ।
ਨਿਜ ਉਦਰ ਨੰਮਿਤ ਪਾਪ ਸਿਰ ਧਰੋ।
ਮਮ ਕਾਰਜ ਚੋਰੀ ਅਬ ਕਰੀਏ।
ਮਿਟੇ ਪਾਪ ਭਵ ਸਾਗਰ ਤਰੀਏ।੧੨।
ਗੁਰ ਆਗਿਆ ਪਾਇ ਬਿਧੀਆ ਮਗਨਾਨਾ।
ਜਿਮ ਜੋਗੀ ਨਿਜ ਰੂਪ ਪਛਾਨਾ।
ਲੇ ਚਰਨ ਧੂਰ ਮੁਖ ਮਸਤਕ ਮਲਾ।
ਰਘੁਪਤਿ ਕਾਜ ਹਨੂ ਜਿਮ ਚਲਾ[2]।੧੩।
ਆਦਿ ਘਰ ਬਸਤ੍ਰ ਸਸਤ੍ਰ ਤਨ ਲਾਏ।
ਚਾਬੁਕ ਸਵਾਰ ਕੋ ਰੂਪ ਬਨਾਏ।
ਆਇ ਲਹੌਰ ਅਸਤਬਲ ਮੈ ਗਇਆ।
ਦਾਰੋਗੇ ਸੌ ਭੇਟਤ ਭਇਆ।੧੪।
ਤਬ ਨਿਜ ਬਿਦਿਆ ਕੀ ਬਾਤ ਸੁਨਾਈ।

ਅਪਤਰ ਘੋੜਾ ਦੇਹੁ ਬਨਾਈ।
ਐਰਾਕੀ ਅਰਬੀ ਅਪਤਰ ਹੋਇ।
ਤਾਹਿ ਸਮਾਲ ਸਕੇ ਨਹੀ ਕੋਇ।੧੫।

**ਦੋਹਰਾ**

ਜ਼ੀਨ ਸਵਾਰੀ ਜਬ ਕਰੋ ਦੇਹੁ ਤੁਰੰਗ ਬਨਾਇ।
ਸਭ ਬਦਖੋਇ[3] ਤਾ ਕੀ ਮਿਟੇ ਸੀਧੇ ਮਾਰਗ ਜਾਇ।੧੬।

**ਚੌਪਈ**

ਦਾਰੋਗੇ ਦੇਖਾ ਸੁੰਦਰ ਜੁਵਾਨ।
ਪੁਸ ਦੇਹ ਅਰੁ ਗੁਨ ਕੀ ਖਾਨ।
ਪੁਨ ਹੁਕਮ ਬਾਦਸਾਹ ਕਾ ਲੀਨਾ।
ਤਰਬੀਅਤ ਕਰਨ ਕੋ ਚਾਕਰ ਕੀਨਾ।੧੭।
ਘੋੜੇ ਪਰ ਕੋਊ ਚੜਿ ਨਹੀ ਸਾਕੇ।
ਸੋਖ ਦਿਸਟ ਸਭਹਨ ਵਲ ਤਾਕੇ।
ਭਾਈ ਬਿਧੀਆ ਤਾ ਪਹਿ ਗਿਝੀਆ।
ਸਤਿਗੁਰ ਧਿਆਨ ਹਿਰਦੇ ਮੋ ਕੀਆ।੧੮।
ਪਕੜ ਦਹਾਨਾ ਤਿਸ ਮੁਖ ਦੀਨਾ।
ਕੂਦ ਪੀਠ ਅਸਵਾਰੀ ਕੀਨਾ।
ਘੋੜਾ ਫੇਰਾ ਸੁੰਦਰ ਚਾਲ।
ਭਏ ਬਾਦਸਾਹ ਤਿਸ ਦੇਖ ਖੁਸਹਾਲ।੧੯।
ਦੀਆ ਇਨਾਮ ਮਾਤਬਰ ਜਾਨਾ।
ਦਾਰੋਗੇ ਕੌ ਹੁਕਮ ਬਖਾਨਾ।
ਕਿਲੇ ਬਾਹਰ ਘੋੜਾ ਨਹੀਂ ਜਾਵੈ।
ਈਹਾ ਦੌਨੋ ਵਖਤ ਫਿਰਾਵੈ।੨੦।

**ਦੋਹਰਾ**

ਕੇਤਕ ਦਿਨ ਅੰਦਰ ਕਿਲੇ ਘੋੜਾ ਫੇਰਨ ਕੀਨਾ।
ਭਾਈ ਬਿਧੀਏ ਜਾਨਿਆ ਇਹ ਅਬ ਭਇਆ ਅਧੀਨਾ[4]।੨੧।

**ਚੌਪਈ**

ਤਬ ਦਾਰੋਗੇ ਸੋ ਕਹੀ ਜਾਇ।
ਅਬ ਚਾਹੇ ਇਸੇ ਹਰਾਗਾ ਦਿਖਾਇ[5]।
ਮਿਟੈ ਡਹਲ ਤਬ ਹੋਵੈ ਰਾਸ।

ਤਬ ਲਾਇਕ ਹੋਇ ਸਵਾਰੀ ਖਾਸ।੨੨।
ਦਾਰੋਗੇ ਹੁਕਮ ਹਜੂਰ ਕਾ ਲੀਨਾ।
ਚਰਾਗ ਦਿਖਾਵਨ ਘੋੜਾ ਦੀਨਾ।
ਬਾਹਰ ਦੁਆਰ ਕਿਲੇ ਕੇ ਲਿਆਇਆ।
ਸਤਿਗੁਰ ਰੂਪ ਹਿਰਦੇ ਤਬ ਧਿਆਇਆ।੨੩।
ਫਿਰੇ ਸਾਥ ਸਭ ਚੌਂਕੀਦਾਰ।
ਚਰਾਗ ਦਿਖਾਵੈ ਬੀਚ ਬਜਾਰ।
ਤਬ ਬਿਧੀਏ ਘੋੜਾ ਲਲਕਾਰਾ।
ਅਰੁ ਇਕ ਚਾਬਕ ਤਾ ਕੇ ਮਾਰਾ।੨੪।
ਚਲਾ ਤੁਰੰਗ ਜਿਮ ਬੇਗ ਸਮੀਰ।
ਲੇ ਘੋੜਾ ਬਿਧੀਆ ਭਏ ਬਹੀਰ।
ਚਾਰ ਪਹਰਿ ਮੋ ਗੁਰ ਪਹਿ ਆਇਆ।
ਦੇਖ ਦਿਆਲ ਘੋੜਾ ਬਿਗਸਾਇਆ।੨੫।

### ਸੋਰਠਾ

ਸਤਿਗੁਰ ਦੀਨ ਦਿਆਲ ਬਹੁਤ ਖੁਸੀ ਬਿਧੀਏ ਕਰੀ।
ਬਿਧੀਆ ਭਏ ਨਿਹਾਲ ਜਨਮੰਤਰ ਸੋਇਆ ਜਗਾ।੨੬।

### ਮਕਰਾ ਛੰਦ

ਗੁਰ ਦਇਆ ਦ੍ਰਿਸਟ ਕੀਨਾ।
ਭਇਆ ਨਿਜ ਸਰੂਪ ਲੀਨਾ।
ਰੁਣ ਝੁਣ ਸਬਦ ਅਨਾਹਦ ਉਂਕਾਰ ਨਾਇ ਪੂਰਾ।੨੭।
ਝਿਲਮਿਲ ਜੁ ਨੂਰ ਬਰਖਾ।
ਨਿਜ ਰੂਪ ਦੇਖ ਹਰਖਾ।
ਧੁਨ ਅਰਧ ਉਰਧ ਪੂਰਨ ਟੰਕੋਰ ਉਠਤ ਤੂਰਾ।੨੮।
ਲਾਗੀ ਸਮਾਧ ਅੰਤਰ।
ਜਾਨੀ ਜੁਗਤ ਸੁਤੰਤਰ।
ਸੁਖ ਸਹਜ ਪਦ ਪਰਾਪਤ ਪਾਇਆ ਗੁਰੂ ਸੂਰਾ।੨੯।
ਪੁਨ ਨੈਨ ਖੋਲ ਦੇਖਾ।
ਸਤਿਗੁਰ ਸਰੂਪ ਪੇਖਾ।
ਭਇਆ ਅਮਰ ਅਜਰ ਨਿਰਭੈ ਭੈ ਮਿਰਤ ਕਾਲ ਚੂਰਾ।੩੦।

### ਦੋਹਰਾ

ਬਿਧ ਨਿਖੇਧ ਸਭ ਮਿਟ ਗਈ ਗੁਰ ਭਏ ਬਿਧਾਤਾ ਦਿਆਲ।
ਸਭ ਬਿਧ ਪੂਰਨ ਬਿਧ ਮਿਲੀ ਗੁਰ ਬਿਧੀਏ ਕੀਆ ਨਿਹਾਲ।੩੧।

### ਦੋਹਰਾ

ਜੋ ਚੋਰੀ ਜਗ ਮੋ ਕਰੇ ਦੂਹੂ ਲੋਕ ਹੋ ਡੰਡ[7]।
ਗੁਰ ਨਿਮਿਤ[8] ਚੋਰੀ ਕਰੀ ਪਦ ਪਾਇਆ ਅਮਰ ਅਖੰਡ। ੩੨।

### ਸਾਖੀ ਪੂਰਨ ਹੋਈ। ੧੫੪।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

### ਟਿੱਪਣੀਆਂ ਅਤੇ ਹਵਾਲੇ

1. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਇਕ ਨਵੇਂ ਦੌਰ ਦਾ ਆਗਾਜ਼ ਕੀਤਾ। ਹੁਣ ਸਿੱਖ ਘੋੜੇ ਅਸਤਰ, ਸ਼ਸਤਰ ਭੇਟਾ ਕਰਨ ਲਗੇ। ਯੁੱਧ ਵਿਦਿਆ ਗ੍ਰਹਿਣ ਕਰਨ ਲਗੇ ਅਤੇ ਗੁਰੂ ਕ੍ਰਿਪਾ ਦੁਆਰਾ ਉਹ ਸੰਤ ਸਿਪਾਹੀ ਬਣ ਨਿਬੜੇ।
2. ਕਵੀ ਬਿਧੀ ਚੰਦ ਦੀ ਭੂਮਿਕਾ ਨੂੰ ਹਨੂਮਾਨ ਦੀ ਭੂਮਿਕਾ ਨਾਲ ਤੁਲਨਾ ਦਿੰਦਾ ਹੈ।
3. ਬਦਖੋਇ : ਬਦਖੋਈ, ਬੁਰਾਈ, ਨਿੰਦਿਆ।
4. ਭਾਈ ਬਿਧੀ ਚੰਦ ਨੇ ਬਾਦਸ਼ਾਹ ਦੇ ਅਸਤਬਲ ਦੀ ਨੌਕਰੀ ਕਰਦਿਆਂ ਆਪਣੇਂ ਅਧਿਕਾਰੀਆਂ ਤੇ ਪੂਰਾ ਪ੍ਰਭਾਵ ਪਾ ਲਿਆ ਸੀ।
5. ਹੁਣ ਉਹ ਸੋਚਣ ਲਗਾ ਕਿ ਇਸ ਨੂੰ ਚਰਾਗ ਵਿਖਾਉਣਾ ਚਾਹੀਦਾ ਹੈ ਭਾਵ ਆਪਣੀ ਕਲਾ ਦੇ ਜੌਹਰ ਵਿਖਾਣੇ ਚਾਹੀਦੇ ਹਨ।
6. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।
7. ਡੰਡ : ਦੰਡ, ਸਜ਼ਾ
8. ਗੁਰ ਨਿਮਿਤ : ਗੁਰੂ ਵਾਸਤੇ।

*****

## ਸਾਖੀ ੧੨

ਸਾਖੀ ਸ੍ਰੀ ਸਤਿਗੁਰੂ ਜੀ ਦਿਆਲ ਹੋਇ ਕੇ ਭਾਈ ਗੁਰਦਾਸ ਗੁਰ ਚਿਤਾਰ ਕੌ ਹੁਕਮਨਾਮਾ ਭੇਜ ਹਜੂਰ ਮੋ ਬੁਲਾਇ ਕੀ :—

### ਦੋਹਰਾ

ਆਨੰਦ ਰੂਪ ਅਨੰਦ ਛਬ ਤਨ ਪਹਿਰ ਅਨੰਦ ਲਿਬਾਸ।
ਆਨੰਦ ਸਿੰਘਾਸਨ ਬੈਠ ਪ੍ਰਭ ਕੀਨੇ ਬਚਨ ਬਿਲਾਸ।੧।

### ਅੜਲ

ਆਨੰਦ ਸਭਾ ਆਨੰਦ ਸਿੰਘਾਸਨ ਪ੍ਰਭ ਬਹੇ।
ਕਰ ਬਾਕ ਬਿਲਾਸ ਅਨੰਦ ਬਚਨ ਮੁਖ ਤੇ ਕਹੈ।
ਨਾਹੀ ਮਿਲੀ ਖਬਰ ਗੁਰਦਾਸ ਕਹੋ ਕਹਿ ਦਿਸ ਗਏ।
ਗੁਰ ਬਚਨ ਸੁਨਤ ਸਭ ਸਿਖ ਬੇਨਤੀ ਮੁਖ ਭਨੇ।੨।

### ਦੋਹਰਾ

ਗੁਰ ਅੰਤਰ ਜਾਮੀ ਸਭ ਲਖੇ ਜਿਹ ਦਿਸ ਗੁਰਦਾਸ ਰਹਾਇ।
ਭੂਲ ਚੂਕ ਸਭ ਬਖਸੀਏ ਲੀਜੈ ਚਰਨ ਲਗਾਇ।੩।

### ਚੌਪਈ

ਮੁਸਕਾਇ ਦਿਆਲ ਗੁਰ ਬਚਨ ਉਚਾਰਾ।
ਗੁਰਮੁਖ ਗੁਰਦਾਸ ਅਤਿ ਸਿਖ ਪਿਆਰਾ।
ਨਿਜ ਬਾਨੀ ਪੌੜੀ ਸਨਮੁਖ ਗੁਰ ਪੜ੍ਹੀ।
ਸ੍ਰੀ ਸਤਿਗੁਰ ਕੇ ਕਬੂਲ ਨਹੀਂ ਪੜੀ।੪।
ਤਬ ਕਸੀ ਕਸੌਟੀ ਦੀਆ ਭ੍ਰਮਾਇ।
ਤਜ ਦੇਸ ਰਹੇ ਉੜ੍ਹ ਖੰਡ ਜਾਇ।
ਅਬ ਮੇਵੜੇ[1] ਹਾਥ ਲਿਖ ਹੁਕਮ ਪਠਾਵੋ।
ਅਮਕਾ ਨਗਰ ਉਤ੍ਰਾਖੰਡ ਜਾਵੋ।੫।
ਰਾਜਾ ਸੋ ਜਾਇ ਕੇ ਐਸੇ ਕਹੋ।
ਸਤਿਗੁਰ ਕਾ ਚੋਰ ਇਕ ਈਹਾ ਰਹੇ।
ਗੁਰਦਾਸ ਨਾਮ ਦੇਸ ਮੋ ਵਾ ਕੋ।
ਹੁਕਮ ਨਾਮਾ ਸਤਿਗੁਰ ਕਾ ਤਾ ਕੋ।੬।
ਲੇ ਗੁਰ ਆਗਿਆ ਮੇਵੜਾ ਗਇਆ।

ਉਸ ਦੇਸ ਨਗਰ ਜਾਇ ਪ੍ਰਾਪਤ ਭਇਆ।
ਮਿਲਿ ਰਾਜਾ ਸੌ ਬ੍ਰਿਤੰਤ ਸੁਨਾਇਆ।
ਗੁਰ ਕਾ ਹੁਕਮ ਨਾਮਾ ਦਿਖਲਾਇਆ।੭।
ਰਾਜਾ ਕਬ੍ਹੂ ਨ ਸਤਿਗੁਰ ਸੁਨਾ।
ਗੁਰ ਨਾਮ ਸੁਨਤ ਮਨ ਮੈ ਯਹ ਗੁਨਾ।
ਸਭ ਨਗ੍ਰ ਮਾਹਿ ਢੰਢੋਰਾ ਫੇਰੇ।
ਕਹਿ ਉਚੇ ਮੁਖ ਬ੍ਰਿਤਤ ਯਹ ਟੇਰੋ[1]।੮।
ਗੁਰਦਾਸ ਨਾਮ ਗੁਰ ਚੋਰ ਜੁ ਹੋਇ।
ਯਹ ਬ੍ਰਿਤੰਤ ਸੁਨ ਆਵੈ ਸੋਇ।
ਇਹ ਅਚਰਜ ਕਥਾ ਸਮਝ ਨਹੀ ਪਰੇ।
ਜਬ ਮਿਲੇ ਚੋਰ ਤਬ ਸਮਝੀ ਪਰੇ।੯।
ਤਬ ਢੰਢੋਰਾ ਨਗਰ ਫਿਰਾਇਆ।
ਗੁਰੂ ਮੇਵੜਾ[1] ਤਾ ਕੇ ਸੰਗ ਸਿਧਾਇਆ।
ਬਾਹਰ ਨਗਰ ਇਕ ਠੌਰ ਅਨੂਪ।
ਤਹਾ ਰਹੇ ਗੁਰਦਾਸ ਸੰਨਿਆਸੀ ਰੂਪ।੧੦।



### ਦੋਹਰਾ

ਸੰਨਿਆਸੀ ਕੋ ਭੇਖ ਧਰ ਤਹ ਰਹੇ ਭਾਈ ਗੁਰਦਾਸ।
ਬਡੀ ਮਹਮਾ ਸਭ ਦੇਸ ਮੈ ਨਿਤ ਰਾਜਾ ਆਵੈ ਪਾਸ।੧੧।

### ਚੌਪਈ

ਰਾਜਾ ਤਾ ਕਾ ਸਿਖੁ ਕਹਾਵੈ।
ਸਭ ਨਗਰ ਲੋਗ ਦਰਸਨ ਕੋ ਆਵੈ।
ਜੋ ਕਛੁ ਬਰ ਕਾਹੂ ਕੋ ਕਰੇਂ।
ਤੁਰਤ ਕਾਜ ਤਾਹੂ ਕੋ ਸਰੇ।੧੨।
ਸਗਲ ਦੇਸ ਕਰੇ ਤਿਸ ਪੂਜਾ।
ਇਨ ਸਮਾਨ ਕੋਊ ਸਿਧੁ ਨ ਦੂਜਾ।
ਹੋਤ ਢੰਡੋਰਾ ਤਿਸ ਢਿਗ ਗਇਆ।
ਕਾਹੂ ਯਹ ਬਾਤ ਗੁਰਦਾਸ ਪਹਿ ਕਹਿਆ।੧੩।
ਦੇਸ ਪੰਜਾਬ ਸੋ ਦੂਤ ਇਕ ਆਇਆ।
ਕੋਊ ਸਤਿਗੁਰ ਹੈ ਤਨ ਤਾਹਿ ਪਠਾਇਆ।
ਹੁਕਮਨਾਮਾ ਗੁਰ ਕਾ ਤਿਹ ਪਾਸ।
ਕੋਊ ਚੋਰ ਸਤਿਗੁਰ ਕਾ ਨਾਮ ਗੁਰਦਾਸ।੧੪।

ਤਿਸ ਕਾਰਨ ਫਿਰੇ ਨਗਰ ਢੰਡੋਰਾ।
ਸੰਗ ਫਿਰੇ ਗੁਰ-ਦੂਤ ਨਗ੍ਰ ਚਹੂ ਓਰਾ।
ਸੁਨ ਗੁਰ ਨਾਮ ਮਗਨ ਮਨ ਭਏ।
ਜਿਉ ਜੋਗ ਸਿੱਧ ਆਤਮ ਪਦ ਗਹੇ।੧੫।

**ਦੋਹਰਾ**

ਭਾਈ ਗੁਰਦਾਸ ਇਹ ਬਾਤ ਸੁਨ ਪਹੁਚੇ ਪਹਿ ਜਾਇ।
ਮੇਵੜੇ ਕੀ ਪੈਰੀ ਪੜੇ ਲੇ ਚਰਨ ਧੂੜ ਮੁਖ ਲਾਇ[2]।੧੬।

**ਚੌਪਈ**

ਸੋ ਮੈ ਹੌ ਚੋਰ ਜਿਸੁ ਖੋਜ ਕਰੀਜੈ।
ਸਤਿਗੁਰ ਕਾ ਹੁਕਮਨਾਮਾ ਮੁਹਿ ਦੀਜੈ।
ਜਬ ਮੇਵੜੇ ਹੁਕਮਨਾਮਾ ਹਥ ਦੀਆ।
ਮਾਨੋ ਲਛਮਨ ਅੰਮ੍ਰਿਤ ਪੀਆ।੧੭।
ਦੇਖ ਹੁਕਮ ਬਲ ਬਲ ਤਿਸ ਭਇਆ।
ਪੜਤੇ ਮਹਾਂ ਅਨੰਦ ਸੁਖ ਛਇਆ।
ਗੁਰ ਮਹਿਮਾ ਉਸਤਤਿ ਕਰੀ ਉਚਾਰ।
ਮੁਹਿ ਜਾਨ ਦਾਸ ਕਰ ਦਇਆ ਚਿਤਾਰ।੧੮।
ਪੁਨਿ ਅਸਥਾਨ ਮੇਵੜੇ ਲਿਆਏ।
ਖਾਂਨ ਪਾਂਨ ਬਹੁ ਸੇਵ ਕਰਾਏ।
ਯਹ ਸੁਨੀ ਖਬਰ ਰਾਜਾ ਚਲ ਆਇਆ।
ਭਾਈ ਗੁਰਦਾਸ ਸਭ ਬਿਰਥਾ ਸੁਨਾਇਆ।੧੯।
ਮੈ ਹੋ ਸਤਿਗੁਰ ਜੀ ਕਾ ਚੋਰ।
ਜਾਨ ਨਿਜ ਦਾਸ ਚਿਤਾਰਾ ਮੋਰ।
ਮੈ ਬਦਲ ਸਰੂਪ ਈਹਾ ਛਪ ਰਹਾ।
ਲੀਆ ਬੁਲਾਇ ਸਤਿਗੁਰ ਜਬ ਚਹਾ।੨੦।

**ਦੋਹਰਾ**

ਦੇਖ ਰਾਜਾ ਬਿਸਮੇ ਭਇਆ ਪੁਨ ਸਤਿਗੁਰ ਉਸਤਤਿ ਕੀਨ।
ਅੰਤਰਜਾਮੀ ਧੰਨ ਗੁਰ ਧੰਨ ਗੁਰਦਾਸ ਪ੍ਰਬੀਨ।੨੧।

**ਚੌਪਈ**

ਭਾਈ ਗੁਰਦਾਸ ਚਲਨ ਜਬ ਕਹਾ।
ਸੁਨ ਰਾਜਾ ਚਰਨਨ ਕੋ ਗਹਾ।

 

ਅਪਨੇ ਸੰਗ ਹਮ ਕੋ ਲੇ ਚਲੋ।
ਗੁਰ ਦਰਸਨ ਦੇਖ ਜਨਮ ਕੋ ਭਲੋ।੨੨।
ਤਬ ਭਾਈ ਜੀ ਰਾਜਾ ਊਹਾ ਰਾਖਾ।
ਗੁਰ ਭਾਵ ਭਗਤ ਸਭ ਤਾ ਸੋ ਭਾਖਾ।
ਔਰ ਬਹੁਤ ਪ੍ਰੇਮੀ ਸੰਗ ਭਏ।
ਬਹੁਤੇ ਸੰਤੋਖ ਬਿਦਾ ਕਰ ਦਏ।੨੩।
ਜਬ ਰਹੇ ਸਾਤ ਸੌ ਪਿਆਰੇ ਪ੍ਰੇਮੀ।
ਸਤਿਗੁਰ ਦਰਸਨ ਕੇ ਅਤਿ ਨੇਮੀ।
ਤਬ ਗੁਰਦਾਸ ਪਿਆਨਾ ਕੀਨਾ।
ਚਲੇ ਚਰਨ ਮਨ ਪ੍ਰੇਮ ਅਧੀਨਾ।੨੪।
ਆਇ ਸਤਿਗੁਰ ਕੇ ਦਰਸਨ ਲਾਗੇ।
ਪਰ ਚਰਨ ਰੇਨ ਮਸਤਕ ਬਡ ਭਾਗੇ।
ਤਿਸੁ ਨਿਰਖ ਦਿਆਲ ਗੁਰ ਭਏ ਪ੍ਰਸੰਨ।
ਜਿਸ ਗੁਰ ਪ੍ਰਸੰਨ ਸੋਈ ਜਗ ਧੰਨ।੨੫।



**ਸੋਰਠਾ**

ਬਚਨ ਕੀਆ ਗੁਰਦਿਆਲ ਇਹ ਪਰ ਉਪਕਾਰੀ ਸਿਖ ਮਮ।
ਭਏ ਗੁਰਦਾਸ ਨਿਹਾਲ ਅਰੁ ਸੰਗੀ ਇਨ ਕੇ ਤਰੇ।੨੬।

**ਚੌਪਈ**

ਗਏ ਏਕ ਸੰਗ ਸਾਤ ਸੌ ਲਿਆਏ।
ਕਰ ਪਰਉਪਕਾਰ ਤਿਨ ਭਗਤ ਦ੍ਰਿੜਾਏ।
ਸਿਖ ਪ੍ਰਸਾਦ ਇਹੁ ਭਏ ਕ੍ਰਿਤਾਰਥ।
ਗੁਰ ਦਰਸਨ ਜਾ ਕੇ ਪਰਮਾਰਥ।੨੭।
ਪੁਨ ਪੂਛੀ ਗੁਰ ਗੋਹਜ ਕਹਾਨੀ।
ਜੋ ਗੁਰਦਾਸ ਪਰ ਸਗਲ ਵਿਹਾਨੀ।
ਜੋ ਗੁਰ ਆਗੇ ਪੌੜੀ ਤੁਮ ਪੜੀ।
ਸੋ ਸੁਨੀ ਦਿਆਲ ਕਬੂਲ ਨ ਪੜੀ।੨੮।
ਧਰ ਮਾਇਆ ਕਸਨ ਕਸੌਟੀ ਕੀਨਾ।
ਤਮ ਭਾਗ ਉਤ੍ਰਖੰਡ ਗਏ ਪ੍ਰਬੀਨਾ।
ਅਪਨੇ ਬਚਨ ਪਰ ਰਹੇ ਨ ਠਾਢੇ[3]।
ਭ੍ਰਮ ਉਪਜਿਓ ਸੰਕਾ ਮਨ ਗਾਢੇ[4]।੨੯।
ਦੀਜੈ ਉਤ੍ਰ ਅਬ ਸਿਖ ਪਿਆਰੇ।

ਕਰ ਬਿਚਾਰ ਜੋ ਮਨ ਮੋ ਧਾਰੇ।
ਤਬ ਗੁਰਦਾਸ ਗੁਰਚਰਨਨ ਪਇਆ।
ਪ੍ਰਭ ਭੂਲ ਚੂਕ ਬਖਸੌ ਕਰ ਦਇਆ।੩੦।

**ਦੋਹਰਾ**

ਤਬ ਪੌੜੀ ਔਰ ਗੁਰਦਾਸ ਕਰ ਪੜੀ ਸਨਮੁਖ ਗੁਰ ਦਿਆਲ।
ਗੁਰ ਹੋਇ ਪ੍ਰਸੰਨ ਸ੍ਰੀ ਮੁਖ ਕਹਾ ਭਏ ਗੁਰਦਾਸ ਨਿਹਾਲ।੩੧।

**ਪੌੜੀ ਭਾਈ ਗੁਰਦਾਸ ਕੀਤੀ।**

ਜੇ ਪੂਤੇ ਮਾ ਵਿਸੁ ਦੇ ਤਿਸ ਤੇ ਕਿਸ ਪਿਆਰਾ।
ਜੇ ਘਰ ਭੰਨੇ ਪਾਹਰੂ ਕਵਣ ਰੱਖਣਹਾਰਾ।
ਬੇੜਾ ਬੋੜੇ ਪਾਤਣੀ ਕੌਨ ਪਾਰ ਉਤਾਰਾ।
ਆਗੂ ਲੇ ਉਝੜ ਪਵੇ ਕਿਸ ਕਰੇ ਪੁਕਾਰਾ।
ਜੇ ਕਰ ਖੇਤੇ ਖਾਇ ਵਾੜ ਕੌ ਲਹੇ ਨ ਸਾਰਾ।
ਜੇ ਗੁਰ ਭਰਮਾਏ ਸਾਂਗ ਕਰ ਕਿਆ ਸਿੱਖ ਵਿਚਾਰਾ।੩੨।

**ਦੋਹਰਾ**

ਜਬ ਗੁਰਦਾਸ ਪੌੜੀ ਪੜੀ ਸੁਨ ਹਸੇ ਦਿਆਲ ਬਿਗਸਾਇ।
ਭੂਲ ਚੂਕ ਬਖਸੀ ਪ੍ਰਭੂ ਗੁਰ-ਮਹਿਮਾ ਭਈ ਲਖਾਇ। ੩੩।
ਤਬ ਭਾਈ ਗੁਰਦਾਸ ਮਹਿਮਾ ਸਤਿਗੁਰ ਜੀ ਕੀ ਨਿਰੂਪਨ ਕੀਈ :-

**ਕਬਿਤੁ**

ਸਿੰਮ੍ਰਿਤ ਪੁਰਾਨ ਬੇਦ ਸਾਸਤ੍ਰ ਬਿਚਾਰ ਨੇਤ ਨੇਤ ਸੁਕ ਸੇਖ ਜਸ ਗਾਇਓ ਹੈ।
ਸਿਵ ਸਨਕਾਦ ਨਾਰਦ ਰਖੀਸੁਰ ਆਦ ਸੁਰ ਨਰ ਨਾਥ ਜੋਗ ਧਿਆਨ ਮੋਨ ਆਇਓ ਹੈ।
ਗਿਰਤਰ ਤੀਰਥ ਗਵਨ ਪੁਨ ਦਾਨ ਬਰਤ ਹੋਮ ਜਗ ਭੋਗ ਨਈ ਬੇਦ ਕੈ ਨ ਪਾਇਓ ਹੈ।
ਅਸ ਬਡ ਭਾਗ ਮਾਇਆ ਮਧ ਗੁਰ ਸਿਖਨ ਕੋ ਪੂਰਨ ਬ੍ਰਹਮ ਗੁਰ ਰੂਪ ਹੋਇ ਦਿਖਾਇਓ ਹੈ।੧।

**ਕਬਿਤੁ**

ਜੈਸੇ ਤੋ ਸਰਤਾ ਜਲ ਕਾਠੇ ਨ ਬੋਰਤ[5] ਕਰਤ ਚਿੱਤ ਲਾਜ ਅਪਨੋ ਹੀ ਪ੍ਰਿਤਪਾਰਿਓ ਹੈ।
ਜੈਸੇ ਤੋ ਸੁਤ ਕਰਤ ਇਆਨਪ ਤੋ ਜਨਨੀ ਨਾਹਿ ਅਉਗਨ ਉਰਧਾਰਿਓ ਹੈ।
ਜੈਸੇ ਤੋ ਸਰਨ ਸੂਰ ਪੂਰਨ ਪ੍ਰਤਗਿਆ ਰਾਖੇ ਲਾਖ ਅਪਰਾਧ ਕੀਏ ਮਰਨ ਬਿਦਾਰਿਓ ਹੈ।
ਜੈਸੇ ਤੋ ਸਰਨ ਸੂਰ ਪੂਰਨ ਪ੍ਰਤਗਿਆ ਰਾਖੇ ਲਾਖ ਅਪਰਾਧ ਕੀਏ ਮਰਨ ਬਿਦਾਰਿਓ ਹੈ।
ਤੈਸੇ ਪਰਮ ਗੁਰ ਪਾਰਸ ਪ੍ਰਸਗਤ ਸਿਖਨ ਕੋ ਕਰਮ ਕਿਰਤ ਨ ਬਿਚਾਰਿਓ ਹੈ।੨।

### ਕਬਿਤੁ

ਜੋ ਗਰਬੇ ਬਹੁ ਬੂੰਦ ਚਿਤੰਤਰ ਸਨਮੁਖ ਸਿੰਧ ਸੋਭ ਨਹੀ ਪਾਵੈ।
ਜੋ ਨ ਉਡੈ ਪੰਖ ਧਾਰ ਮਹਾਬਲ ਦੇਖ ਅਕਾਸ ਰਿਦੇ ਸੁਕਚਾਵੈ।
ਜਿਉ ਬਿਲੋਕਤ ਗੂਲਰ ਜੰਤ ਦੇਖ ਬ੍ਰਹਮੰਡ ਉਡੰਤ ਲਜਾਵੈ।
ਤੂੰ ਕਰਤਾਰ ਕੀਏ ਹਮ ਤੇਰੇ ਤੇ ਪਹਿ ਬੋਲਨ ਕਿਉ ਬਨਿ ਆਵੈ।੩।

### ਕਬਿਤੁ

ਜੈਸੇ ਮਾਝ ਬੈਠੇ ਬਿਨ ਬੋਹਥਾ ਨ ਪਾਰ ਪਰੇ ਪਾਰਸ ਪਰਸੇ ਬਿਨ ਧਾਤ ਨ ਕਨਕ ਹੈ।
ਜੈਸੇ ਬਿਨ ਗੰਗਾ ਸਮ ਪਾਵਨ ਨ ਆਨ ਜਲ ਨਾਰ ਨਾ ਭਤਾਰ ਬਿਨੁ ਸੁਤ ਨ ਜਨਕ ਹੈ।
ਜੈਸੇ ਬਿਨ ਬੀਜ ਬੋਏ ਨਿਪਜੈ ਨ ਧਾਨ ਧਾਕ ਸੀਪ ਸ੍ਵਾਂਤ ਬੂੰਦ ਬਿਨੁ ਮੁਕਤਾ ਨ ਮਾਨਕ ਹੈ।
ਤੈਸੇ ਗੁਰਚਰਨ ਸਰਨ ਸੀਸ ਭੇਟੇ ਬਿਨੁ ਜਨਮ ਮਰਨੁ ਨ ਮਿਟੇ ਜਨ ਜਾਨਕ ਹੈ।੪।

### ਕਬਿਤੁ

ਭਗਤ ਬਸਚਲ ਸੁਨ ਹੋਤ ਹੋ ਨਿਰਾਸ ਰਿਦੇ ਪਤਤਿ-ਪਾਵਨ ਸੁਨ ਆਸਰਾ ਉਰਧਾਰਿਓ ਹੋ।
ਅੰਤਰਜਾਮਿ ਸੁਨਿ ਕੰਪਤ ਹੋ ਅੰਤਰਗਤਿ ਦੀਨ ਕੇ ਦਿਆਲ ਸੁਨ ਭ੍ਰਮ ਭੌ ਟਾਰਿਓ ਹੋ।
ਜਲ ਧਰ ਸੰਗਮ ਕੇ ਨਿਹਫਲ ਸਿਬਾਲ ਜਿਉ ਬਾਵਨ ਸੁਗੰਧ ਸਨਬੰਧ ਲਗਾਰਿਓ ਹੋ।
ਅਪਨੀ ਕਰਨੀ ਕਰ ਨਰਕ ਭੀ ਨ ਪਾਵੇ ਠੌਰ ਤੁਮਰੇ ਬਿਰਦੁ ਆਸਰੋ ਉਰਿਧਾਰਓਿ ਹੋ।



### ਦੋਹਰਾ

ਗੁਰਦਾਸ ਅਸਤੋਤਰ ਜਬ ਪੜਿਓ ਸੁਨਿ ਸਤਿਗੁਰ ਭਏ ਦਿਆਲ[6]।
ਕ੍ਰਿਪਾ ਕਟਾਛ ਸਤਿਗੁਰ ਨਿਰਖ ਭਏ ਗੁਰਦਾਸ ਨਿਹਾਲ।੩੩।

### ਦੋਹਰਾ

ਸਨਮੁਖ ਸਿਖ ਗੁਰਦਾਸ ਕੀ ਜੋ ਸੁਨੇ ਕਥਾ ਚਿਤ ਲਾਇ।
ਗੁਰ ਨਿਸਚੋ ਮਨ ਮੋ ਦ੍ਰਿੜੇ ਅੰਤ ਪਰਮ ਪਦ ਪਾਇ।੩੪।

### ਸਾਖੀ ਪੂਰਨ ਹੋਈ। ੧੫੫।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

### ਟਿੱਪਣੀਆਂ ਅਤੇ ਹਵਾਲੇ

1. ਮੇਵੜਾ : ਚਿੱਠੀ ਪੱਤਰ ਲਿਜਾਣਵਾਲਾ (ਡਾਕੀਆ) ਅਤੇ ਸਤਿਗੁਰੂ ਦੇ ਦਰਬਾਰ ਵਿਚ ਸੰਗਤਾਂ ਦੀ ਸੇਵਾ ਕਰਨ ਵਾਲਾ ਅਧਿਕਾਰੀ।
2. ਗੁਰੂ ਸਾਹਿਬਾਨ ਨੇ ਆਪਣੇ ਗੁਰ ਸਿੱਖਾਂ ਨੂੰ ਜੀਉਣ ਦੀ ਜਾਚ ਦਸ ਦਿਤੀ ਸੀ, ਨਿਮਰਤਾ, ਸਹਿਣਸ਼ੀਲਤਾ, ਖਿਮਾ ਆਦਿ ਵਰਗੇ ਉੱਚ ਗੁਣ ਉਨ੍ਹਾਂ ਦੀ ਸਖਸ਼ੀਅਤ ਦੇ ਅਨਿਖੜ ਅੰਗ ਬਣ ਚੁੱਕੇ ਸਨ।
3. ਆਪਣੇ ਵਚਨ ਤੇ ਪੂਰੇ ਨਾ ਉਤਰੇ।

4. ਭਰਮ ਦਾ ਸ਼ਿਕਾਰ ਹੋ ਗਏ, ਚਿੰਤਾ ਵਿਚ ਡੁੱਬ ਗਏ।
5. ਬੋਰਤ : ਬੋੜਦਾ, ਡੋਬਦਾ ਹੈ।
6. ਗੁਰੂ ਕ੍ਰਿਪਾ ਦੀ ਦ੍ਰਿਸ਼ਟੀ ਨੇ ਭਾਈ ਗੁਰਦਾਸ ਜੀ ਨੂੰ ਪ੍ਰਸੰਨ ਕਰ ਦਿਤਾ ।

*******

## ਸਾਖੀ ੧੩

ਸਾਖੀ ਨਾਨਕ ਮਤੇ ਕੀ :—

### ਦੋਹਰਾ

ਦਿਵਸ ਏਕ ਸਤਿਗੁਰ ਦਿਆਲ ਬੈਠੇ ਸਭਾ ਬਨਾਇ।
ਜਿਓ ਭਗਤ ਉਦਿਆਚਲ ਗਿਆਨ ਰਵਿ ਉਦੇ ਪ੍ਰਕਾਸ ਕਰਾਇ।੧।

### ਚੌਪਈ

ਹਰਿ ਭਗਤ ਸਿੰਘਾਸਨ ਬੈਠੇ ਦਿਆਲ।
ਗਿਆਨ ਪੁੰਜ ਤਪ ਤੇਜ ਬਿਸਾਲ।
ਤਹਾਂ ਨਾਨਕ ਮਤੇ ਕੀ ਚਰਚਾ ਭਈ।
ਪੁਨ ਕਾਹੂ ਆਨ ਖਬਰ ਯਹ ਦਈ।੨।
ਟਹਲੀਏ ਤਹਾ ਜੋ ਰਾਖੇ ਦਿਆਲ।
ਜੋਗੀਅਨ ਤਾ ਕੋ ਦੀਆ ਨਿਕਾਲ।
ਕਰ ਮੰਤ੍ਰ ਜੰਤ੍ਰ ਤਾ ਕੌ ਭੈ ਦੀਨਾ।
ਵੈ ਛੋਡ ਅਸਥਾਨ ਹੋ ਗਏ ਰਵੀਨਾ[1]।੩।
ਸੁਨ ਸਤਿਗੁਰ ਬਾਤ ਖਿਮਾ ਕਰ ਰਹੇ।
ਤਬ ਮਿਲ ਸਭ ਸਿਖ ਬੇਨਤੀ ਕਹੇ।
ਹੇ ਪ੍ਰਭ ਖਬ੍ਰ ਤਹਾਂ ਕੀ ਲੀਜੈ।
ਸ੍ਰੀ ਮੁਖ ਬਚਨ ਕਾਹੂ ਕੌ ਕੀਜੈ।੪।
ਤਬ ਸਹਜਿ ਸੁਭਾਇ ਬੋਲੇ ਗੁਰਦਿਆਲ।
ਜੋ ਮੁਖ ਹਮ ਲਗੇ ਪ੍ਰਾਤਹਕਾਲ।
ਤਾ ਕੋ ਨਾਨਕ-ਮਤੇ ਪਠਾਵੈ।
ਰਹੇ ਤਹਾਂ ਅਸਥਾਨ ਪੁਜਾਵੈ।੫।

### ਦੋਹਰਾ

ਯਹ ਬਚਨ ਬਿਲਾਸ ਕਰ ਸਭਾ ਮੋ ਨਿਸ ਸੈਨ ਸਹਜ ਸੁਖ ਸਾਰ।
ਉਠ ਪ੍ਰਾਤਹਕਾਲ ਦਿਆਲ ਗੁਰ ਭਏ ਠਾਢੇ ਬਾਹਰਿ ਦੁਆਰ।੬।

### ਚੌਪਈ

ਅਲਮਸਤ[2] ਸਮੇ ਤਿਲ ਝਾੜੂ ਕਰੇ।
ਸਤਿਗੁਰ ਮੂਰਤਿ ਹਿਰਦੇ ਧਰੇ।

ਪ੍ਰਥਮੇ ਵਹੀ ਗੁਰਦਰਸਨ ਲਾਗਾ।
ਜਾਗੋ ਮਸਤਕ ਭਾਗ ਸਭਾਗਾ।੭।
ਜਾਤ ਬਰਨ ਕੀ ਕਹੇ ਨ ਕੋਇ।
ਜਿਹ ਪੀਆ ਚਹੇ ਸੁਹਾਗਨ ਸੋਇ।
ਹਾਥ ਜੋੜ ਸਨਮੁਖ ਭਯਾ ਖੜਾ।
ਕਰ ਵਾਹ ਵਾਹ ਗੁਰ ਉਸਤਤਿ ਪੜਾ।੮।
ਅਲਮਸਤ ਨਾਮ ਧਰ ਦਿਆਲ ਬੁਲਾਇਆ।
ਤਾ ਕੋ ਨਾਨਕਮਤੇ ਪਠਾਇਆ।
ਪ੍ਰਭ ਦਹੂੰ ਹਾਥ ਮੋਰਛੜ[3] ਦੀਨਾ।
ਰਿਧ ਸਿਧ ਸਭ ਭਈ ਅਧੀਨਾ।੯।
ਲੇ ਗੁਰਬਚਨ ਅਲਮਸਤ ਤਬ ਚਲੇ।
ਨਾਨਕਮਤੇ ਜਾਇ ਭਏ ਖਲੇ।
ਤਬ ਗੁਰ ਪੰਜੇ ਕੋ ਦਰਸਨ ਕੀਨਾ।
ਭਏ ਸਨਮੁਖ ਠਾਢੇ ਭਗਤ ਅਧੀਨਾ।੧੦।

**ਦੋਹਰਾ**

ਦੇਖ ਜੋਗੀ ਪੂਛਨ ਲਗੇ ਤੁਮ ਕੌਨ ਪੰਥ ਕੇ ਆਹਿ।
ਦੇਖ ਦਸਾ ਜਾਨਾ ਤਿਨਹੂ ਕੌਊ ਸੇਵਕ ਨਾਨਕ ਸਾਹ।੧੧।

**ਤੋਮਰ ਛੰਦ**

ਅਲਮਸਤ ਮੁਖੋ ਨ ਬੋਲ।
ਸਭ ਰਹੇ ਝੋਲ ਢੰਢੋਲ।[4]
ਪੁਨ ਕੀਆ ਸਭਨ ਬਿਚਾਰ।
ਇਸ ਮਾਰ ਦੇਹ ਪਵਾਰ।੧੨।
ਨਿਸ ਮਾਰ ਅੰਗ ਸਭ ਕਾਟ।
ਫੈਕਾਇ ਦੀਨੇ ਸਾਟ।
ਦੇਖਾ ਜੁ ਪ੍ਰਾਤਹਕਾਲ।
ਠਾਢੇ ਹੈਂ ਸਿਧ ਬਿਸਾਲ।੧੩।
ਬਹੁ ਬਾਰ ਐਸੇ ਕੀਨ।
ਭੈ ਅਗਨ ਜਲ ਕੋ ਦੀਨ।
ਪੋਹੇ ਨਹੀ ਕਛੁ ਤਾਹ।
ਅਲਮਸਤ ਬੇਪਰਵਾਹ।੧੪।
ਪੁਨ ਜਾਨਿਆ ਬਡ ਸਿੱਧ।[5]
ਕਛੁ ਜਤਨ ਕੀਜੈ ਬੁਧ।

 

ਯਹ ਸਤ੍ਰ ਹਮਰੋ ਆਹ।
ਕਰ ਜਤਨ ਮਾਰੋ ਤਾਹ।੧੫।

**ਦੋਹਰਾ**

ਜੰਤ੍ਰ ਮੰਤ੍ਰ ਬਹੁ ਬਿਧ ਕੀਏ ਅਲਮਸਤ ਨ ਲਾਗੇ ਕੋਇ।
ਜਾ ਕੇ ਮਸਤਕ ਹਾਥ ਗੁਰ ਜੋ ਚਾਹੇ ਸੋ ਹੋਇ।੧੬।

**ਤੋਮਰ ਛੰਦ**

ਪੁਨ ਲਗੇ ਕਰਨ ਪਖੰਡ।
ਬਿਨ ਗਿਆਨ ਜੋਗੀ ਭੰਡ।
ਭੂ ਘਰਾ ਧਰਤ ਖੁਦਾਇ।
ਬਾਲਕ ਤਹਾ ਬੈਠਾਇ।੧੭।
ਸਮਝਾਇ ਤਾ ਕੋ ਦੀਨ।
ਪੁਨਮੂਦ ਤਾ ਕੋ ਲੀਨ।
ਸਭ ਗਏ ਰਾਜ ਦੁਆਰਿ।
ਫਰਯਾਦ ਕਰਨ ਪੁਕਾਰ।੧੮।
ਯਹ ਆਦ ਸਿਧ ਅਸਥਾਨ।
ਜਾਨੰਤ ਸਕਲ ਜਹਾਨ।
ਪਾਇਕ[1] ਗੁਰੂ ਕੇ ਆਇ।
ਕਰ ਜੰਤ੍ਰ ਮੰਤ੍ਰ ਉਪਾਇ।੧੯।
ਹਮ ਕੋ ਬਹੁਤ ਦੁਖ ਦੀਨ।
ਅਸਥਾਨ ਅਪਨਾ ਕੀਨ।
ਚਲੀਏ ਤਹਾ ਮਹਾਰਾਜ।
ਯਹ ਪਰਸੁਆਰਥ ਕਾਜ।੨੦।

**ਦੋਹਰਾ**

ਰਾਜਾ ਸੁਨ ਬ੍ਰਿਤੰਤ ਯਹ ਭਏ ਤੁਰੰਤ ਸਵਾਰ।
ਨਾਨਕਮਤੇ ਮੇ ਆਇ ਕੇ ਕੀਆ ਅਲਮਸਤ ਦੀਦਾਰ।੨੧।

**ਚੌਪਈ**

ਰਾਜੇ ਦਿਸਾ ਅਲਮਸਤ ਕੀ ਦੇਖੀ।
ਪਰਮ ਸਿਧ ਕੀ ਮੂਰਤ ਲੇਖੀ।
ਇਕ ਟਕ ਪੰਜੇ ਆਗੇ ਖੜੇ।
ਰਾਜਾ ਦੇਖ ਚਰਨ ਪਰ ਪੜੇ।੨੨।
ਪੂਛਾ ਅਲਮਸਤ ਰਾਜੇ ਬਿਰਤੰਤ।

ਤਬ ਬੋਲੇ ਸਤਿਗੁਰ ਕੇ ਸੰਤ।
ਯਹ ਨਾਨਕਮਤਾ ਗੋਰਖ ਜੀ ਕੀਨਾ।
ਅਸਥਾਨ ਭੇਟ ਸਤਿਗੁਰ ਕੀ ਦੀਨਾ।੨੩।
ਹਮ ਕੌ ਸਤਿਗੁਰ ਈਹਾ ਪਠਾਇਆ।
ਗੁਰ ਆਗਿਆ ਲੇ ਮੈ ਈਹਾ ਆਇਆ।
ਸਤਿਗੁਰ ਕੇ ਹਮ ਕਾਰ ਕਮਾਵੈਂ।
ਗੁਰ ਦਰਸਨ ਤੇ ਹਮ ਗਤ ਮਿਤ ਪਾਵੈਂ।੨੪।[6]
ਪੁਨ ਜੋਗੀ ਰਾਜਾ ਸੋ ਕਹੇ।
ਇਨ ਕੀ ਕੋਊ ਨਿਸਾਨੀ ਅਹੈ।
ਕਾਢ ਨਿਸਾਨੀ ਹੇ ਦਿਖਾਵੇ।
ਤਬ ਹੋਵੈ ਮਾਲਕ ਹਮ ਪਤੀਆਵੈ।੨੫।

**ਦੋਹਰਾ**

ਹਮਰੀ ਸਾਖ ਧਰਤੀ ਕਹੇ ਜੋ ਸਭ ਕੀ ਹੈ ਮਾਤ।
ਧਰਤੀ ਕਹੇ ਸੁ ਕੀਏ ਸੁਨ ਰਾਜਾ ਸਤਿ ਬਾਤ।੨੬।

**ਚੌਪਈ**

ਪੁਨ ਰਾਜਾ ਅਲਮਸਤ ਸੋਂ ਕਹੇ।
ਜੋਗੀ ਕੋਊ ਨਿਸਾਨੀ ਚਹੈ।
ਬਿਗਸ ਅਲਮਸਤ ਕਹਾ ਸੁਨ ਰਾਜਾ।
ਲਿਖਾ ਪਤ੍ਰ ਤੁਮਰੇ ਜੋ ਆਜਾ।੨੭।
ਫਾਹੁੜੀ[7] ਖੜਾਉ ਗੁਰੂ ਨਾਨਕ ਦਿਆਲ।
ਕੂਪ ਮੋ ਧਰੀ ਭਇਆ ਬਹੁ ਕਾਲ।
ਤਾਹ ਨਿਕਾਲ ਸਭ ਹਨ ਦਿਖਲਾਵੋਂ।
ਗੁਰ ਪਤਾ ਦਿਖਾਇ ਸਭਨ ਪਤੀਆਵੋਂ[8]।੨੮।
ਤਬ ਅਲਮਸਤ ਕੂਪ ਕਰ ਘਾਲਾ।
ਖੜਾਉ ਫਾਹੁੜੀ ਪਤ੍ਰ ਨਿਕਾਲਾ।
ਪਤੀਆ ਰਾਜੇ ਕੋ ਦਿਖਲਾਇਆ।
ਸਭ ਲੋਕਨ ਮਨ ਨਿਸਚਾ ਆਇਆ।੨੯।
ਪੁਨ ਜੋਗੀ ਕਹੇ ਇਹ ਮੰਤ੍ਰ ਕੀ ਖੇਲ।
ਜਰੇ ਦੀਪ ਬਿਨ ਬਾਤੀ ਤੇਲ।
ਪੂਛੋ ਸਾਖ ਜੋ ਧਰਤੀ ਕਹੇ।
ਸਭ ਜਗ ਕੀ ਜੋ ਮਾਤਾ ਅਹੇ।੪੦।

## ਦੋਹਰਾ

ਸਭ ਧਰਤੀ ਪੂਛਨ ਲਗੇ ਕਹੋ ਸਾਖ ਜਗ-ਮਾਤ।
ਯਹ ਸਿਧ-ਮਤਾ ਕੇ ਨਾਨਕ-ਮਤਾ ਕਹੋ ਕਵਨ ਸਤ ਬਾਤ। ੩੧।

## ਚੌਪਈ

ਧਰਤੀ ਜੋ ਯਹ ਭਇਆ ਅਵਾਜਾ।
ਇਹੁ ਸਿੱਧ-ਮਤਾ ਸੁਨੀਐ ਮਹਾਰਾਜਾ।
ਨਾਨਕ-ਮਤਾ ਕਹੋ ਕਿਨ ਕੀਨਾ।
ਯਹ ਸਿੱਧ-ਮਤਾ ਸੁਰ ਮੁਨ ਜਨ ਚੀਨਾ।੩੨।
ਸੁਨਾ ਸਭਨ ਮਨ ਸੰਕਾ ਭਈ।
ਸਤ ਬਾਤ ਧਰਤੀ ਜੋ ਕਹੀ।
ਤਬ ਅਲਮਸਤ ਰਾਜਾ ਸੋ ਕਹਾ।
ਤੁਮ ਭੇਦ ਪਖੰਡ ਕੋ ਨਾਹੀ ਲਹਾ।੩੩।
ਇਨ ਖੋਦ ਭੂਘਰਾ ਬਾਲਕ ਤਹਾ ਰਾਖਾ।
ਜੋ ਉਸੇ ਪੜਾਇਆ ਸੋ ਤਿਨ ਆਖਾ।
ਧਰਤੀ ਖੋਦ ਬਾਲਕ ਤਹਾ ਦੇਖਾ।

ਕਪਟ ਪਖੰਡ ਜੋਗੀ ਕਾ ਲੇਖਾ।੩੪।
ਸਭ ਕੰਨਫਟੇ[9] ਸਰਮਿੰਦੇ ਭਏ।
ਤਜ ਅਸਥਾਨ ਬਨ ਕੋ ਉਠ ਗਏ।
ਤਬ ਮਹਾਰਾਜੇ ਬਾਜ - ਬਹਾਦਰ।
ਪੂਜ ਅਲਮਸਤ ਕੀਆ ਬਹੁ ਆਦਰ।੩੫।
ਚੋਦਾ ਗਾਵ ਭੇਟ ਤਬ ਕੀਏ।
ਨਾਨਕ-ਮਤੇ ਖਰਚ ਕੌ ਦੀਏ।
ਹੋਇ ਬਿਦਾ ਅਪਨੈ ਗ੍ਰਿਹ ਗਏ।
ਤਹ ਅਲਮਸਤ ਬਿਰਾਜਤ ਭਏ।੩੬।

## ਦੋਹਰਾ

ਤਹਾ ਸੇਵਕ ਸੇਵਾ ਦ੍ਰਿੜ ਕੀਏ ਪੁਨ ਆਏ ਸਤਿਗੁਰ ਪਾਸ।
ਨਾਨਕ-ਮਤੇ ਸੰਬਾਦ ਕੀ ਕਰੀ ਸਕਲ ਅਰਦਾਸ।੩੭।

## ਚੌਪਈ

ਸੁਨਿ ਸਤਿਗੁਰ ਜੀ ਭਏ ਖੁਸਾਲ।
ਕਰੀ ਖੁਸੀ ਅਲਮਸਤ ਨਿਹਾਲ।

ਤਬ ਅਲਮਸਤ ਗੁਰਚਰਨਨ ਪਰੇ।
ਜੋ ਹੁਕਮ ਹੋਇ ਸੋਈ ਹਮ ਕਰੇ।੩੮।
ਪੁਨ ਹੋਇ ਪ੍ਰਸੰਨ ਪ੍ਰਭ ਆਗਿਆ ਕਰੀ।
ਅਬ ਤੁਮ ਜਾਹੋ ਪਰਸੋਤਮ ਪੁਰੀ।
ਦਰਸਨ ਬੋਧ ਰੂਪ ਕਾ ਕੀਜੈ।
ਗੁਰ ਮਹਿਮਾ ਪ੍ਰਗਟਿ ਪ੍ਰਤਗਿਆ ਦੀਜੈ।੩੯।
ਗੁਰ ਆਇਸ ਅਲਮਸਤ ਤਹਾ ਗਏ।
ਪਰਸੋਤਮ ਪੁਰ ਪ੍ਰਾਪਤਿ ਭਏ।
ਮਹੋਦਧ ਕੰਠੇ ਆਸਨ ਕੀਨਾ।
ਕੇਤਕ ਕਾਲ ਤਹ ਰਹੇ ਪ੍ਰਬੀਨਾ।੪੦।
ਬਿਨ ਖਾਨ ਪਾਨ ਕੇਤਕ ਦਿਨ ਬੀਤੇ।
ਤਬ ਉਕਲਾਨੇ ਹਰਿ ਸੰਤ ਪਰੀਤੇ।
ਪੰਡੀਅਨ ਕੋ ਚਿਤਾਵਨੀ ਦੀਨਾ।
ਮਹੋਦਧ ਕੰਠੇ ਮਮ ਸੰਤ ਪ੍ਰਬੀਨਾ।੪੧।
ਲੇ ਮਮ ਪ੍ਰਸਾਦ ਤਾਹੂ ਪੈ ਜਾਵੋ।
ਭਾਉ ਭਗਤ ਕਰ ਤਾਸ਼ਿ ਖੁਲਾਵੋ।
ਲੇ ਪ੍ਰਸਾਦਿ ਪੰਡੇ ਤਹ ਆਏ।
ਪ੍ਰਭ ਆਗਿਆ ਅਲਿਮਸਤ ਜਨਾਏ।੪੨।
ਤਬ ਅਲਮਸਤ ਇਹ ਬਚਨ ਬਖਾਨਾ।
ਬਿਨ ਦਰਸਨ ਕੀਏ ਨ ਖਾਉ ਸੁਜਾਨਾ।
ਲੇ ਪ੍ਰਸਾਦਿ ਪੰਡੀਆ ਫਿਰ ਆਏ।
ਤਬ ਠਾਕੁਰ ਬਲਭਦ੍ਰ ਪਠਾਏ।੪੩।

**ਦੋਹਰਾ**

ਤਬ ਸ੍ਰੀ ਬਲਭਦ੍ਰ[10] ਅਲਮਸਤ ਪਹਿ ਲੇ ਗਏ ਮਹਾ ਪ੍ਰਸਾਦਿ।
ਯਹ ਠਾਕਰ ਜੀ ਤੁਮ ਕੋ ਦੀਆ ਭੋਗੋ ਪੂਰੋ ਆਸ।੪੪।

**ਚੌਪਈ**

ਮਿਸਟ ਬਚਨ ਅਲਮਸਤ ਬਖਾਨਾ।
ਹਮਰੋ ਪ੍ਰਣ ਰਾਖੇ ਸ੍ਰੀ ਭਗਵਾਨਾ।
ਜੋ ਨਿਜ ਹਾਥ ਈਹਾ ਪ੍ਰਭ ਲਿਆਵੈ।
ਹਰਿ ਦਰਸਨ ਕਰ ਪ੍ਰਸਾਦਿ ਤਬ ਪਾਵੈ।੪੫।
ਮੁਸਕਾਇ ਬਲਭਦ੍ਰ ਹਰਿ ਜੀ ਪਹਿ ਆਏ।

 

ਜੋ ਕਹਾ ਸੰਤ ਸੁ ਆਨ ਸੁਨਾਏ।
ਹਰਿ ਭਗਤ ਬਸ ਸੰਤ ਪ੍ਰਣ ਪਾਲਨ।
ਸੰਤ ਨਮਿਤ ਕਸਟ ਤਨ ਘਾਲਨ।੪੬।
ਥਾਲ ਪ੍ਰਸਾਦਿ ਹਾਥ ਤਹ ਲੀਨਾ।
ਸੰਤ ਪ੍ਰਣ ਰਾਖ ਦਰਸ ਤਿਹ ਦੀਨਾ।
ਦੇਖ ਅਲਮਸਤ ਗਦ ਗਦ ਹੋਇ ਗਏ।
ਸਤਿਗੁਰ ਪ੍ਰਤਾਪ ਦਰਸ ਹਰਿ ਭਏ।੪੭।
ਪਾਇ ਪ੍ਰਸਾਦਿ ਹਰਿ ਕੋ ਜਸੁ ਭਾਖਾ।
ਥਾਲ ਮਹੋਦਧ ਮੋ ਧਰ ਰਾਖਾ।
ਮੰਦਰ ਮੋ ਪੰਡੇ ਜਾਇ ਦੇਖਾ।
ਹਰਿ ਕੇ ਥਾਲ ਤਹਾ ਨਹੀਂ ਪੇਖਾ। ੪੮।

## ਦੋਹਰਾ

ਖੋਜ ਖੁਜਾਇ ਪੰਡੇ ਰਹੇ ਪੁਨ ਰਾਜਾ ਸੇ ਕਹਾ ਜਾਇ।
ਹਰਿ-ਭੋਗ ਥਾਲ ਨਾਹੀਂ ਮਿਲੇ ਕੋਊ ਲੈ ਗਇਆ ਚੋਰ ਚੁਰਾਇ। ੪੯।



## ਚੌਪਈ

ਤਬ ਰਾਜਾ ਹਰਿ ਮੰਦਰ ਆਏ।
ਸਭ ਪੰਡੀਅਨ ਕੋ ਭੈ ਦਿਖਲਾਏ।
ਦੇਖ ਚਲਿਤ੍ਰ ਬਿਸਮ ਸੋ ਭਇਆ।
ਕੋਊਦੀਏ ਕਿਵਾੜ[11] ਥਾਲ ਲੈ ਗੋਯਾ।੫੦।
ਤਹਾ ਰਾਜੇ ਨਿਜ ਭੂਮਾਸਨ[12] ਲੀਨਾ।
ਤਿਸ ਦੀਆ ਸੁਪਨ ਹਰਿ ਆਗਿਆ ਕੀਨਾ।
ਮਮ ਸਾਧ ਮਹੋਦਧ ਕੰਠੇ ਆਇਆ।
ਮੈ ਤਾ ਕੋ ਪ੍ਰਸਾਦਿ ਖੁਲਾਇਆ।੫੧।
ਤਾਂ ਸੋ ਥਾਲ ਮਾਂਗ ਤੁਮ ਲਿਆਵੋ।
ਕਾਹੂ ਕੋ ਮਤ ਕਸਟ ਦਿਖਾਵੋ।
ਨਗਨ ਪਾਉ ਰਾਜਾ ਤਹਾਂ ਗਏ।
ਅਲਮਸਤ ਦੇਖ ਚਰਨਨ ਪਰ ਪਏ।੫੨।
ਕਹਾ ਥਾਲ ਹਰਿ ਕਾ ਹਮ ਦੀਜੇ।
ਮਿਟੇ ਕਲੇਸ ਸਭ ਸਾਂਤ ਪਤੀਜੇ।
ਕਹਾ ਅਲਮਸਤ ਮਹੋਦਧ ਧਰਾ।
ਤੁਮ ਲੇਹੁ ਨਿਕਾਲ ਬਚਨ ਯਹ ਕਹਾ।੫੩।

### ਦੋਹਰਾ

ਮਹੋਦਧ ਮੇਂ ਖੋਜਨ ਲਗੇ ਦੇਖੇ ਬਾਲ ਅਨੇਕ।
ਦੇਖ ਚਰਿਤ੍ਰ ਬਿਸਮੇ ਭਏ ਹਰਿ ਸੰਤਨ ਕਥਾ ਅਲੇਖ।੫੪।

### ਚੌਪਈ

ਪੰਡੀਆ ਦੇਖਿ ਬਿਨਤੀ ਇਮ ਕਰੇ।
ਈਹਾ ਬਾਲ ਬਹੁਤ ਹੈ ਪਰੇ।
ਅਲਮਸਤ ਬਿਗਸ ਕਹਿਓ ਬਚਨ ਬਖਾਨ।
ਲੀਜੈ ਅਪਨਾ ਬਾਲ ਪਛਾਨ।੫੫।
ਜਬ ਹਰਿ ਬੋਧ ਰੂਪ ਕੋ ਧਰਾ।
ਤਬ ਹਮ ਦਰਸਨ ਹਰਿ ਕੋ ਕਰਾ।
ਬਾਲ ਪ੍ਰਸਾਦ ਜਬ ਤਬ ਹਰਿ ਪਾਇਆ।
ਖਾਇ ਪ੍ਰਸਾਦਿ ਈਹਾ ਬਾਲ ਰਖਾਇਆ।੫੬।
ਪਹਿਚਾਨ ਬਾਲ ਅਪਨਾ ਤਿਨ ਲੀਨਾ।
ਦੇਖ ਮਹਿਮਾ ਸਭ ਭਏ ਅਧੀਨਾ।
ਤਹ ਅਲਮਸਤ ਬਾਵਲੀ ਕਰੀ।
ਲੋਨ ਜਲ ਨਿਕਟਿ ਅੰਮ੍ਰਿਤ ਜਲ ਭਰੀ।੫੭।
ਤਹਾ ਅਲਮਸਤ ਰਹੇ ਕਛੂ ਕਾਲ।
ਪੁਨ ਸਤਿਗੁਰ ਕਾ ਬਚਨ ਸਮਾਲ।
ਗੁਰ ਆਗਿਆ ਕਰੀ ਮਹੋਦਧ ਪਾਰ।
ਅਬ ਚਲੇ ਪਾਰ ਬਚਨ ਸਿਰ ਧਾਰ।੫੮।

### ਦੋਹਰਾ

ਗੁਰ ਮਹਿਮਾ ਪ੍ਰਗਟ ਕਰਨ ਅਲਮਸਤ ਗਏ ਨਿਧ ਪਾਰ।
ਚੜਿ ਖੜਾਉ ਜਲ ਪਰ ਚਲੇ ਜਿਉ ਤਰਨੀ ਜਲ ਧਾਰ।੫੯।

### ਦੋਹਰਾ

ਜੋ ਭਾਈ ਅਲਮਸਤ ਕੀ ਕਥਾ ਸੁਨੇ ਮਨ ਧਾਰ।
ਗੁਰ ਪ੍ਰਤੀਤ ਮਨ ਮੇਂ ਬਢੇ ਮਿਲੇ ਭਗਤ ਸੁਖ ਸਾਰ। ੬੦।[13]

**ਸਾਖੀ ਪੂਰਨ ਹੋਈ । ੧੫੬।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।

 

ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਰਵੀਨਾ : ਰਵਾਨਾ, ਰਵਾਨਾ ਹੋ ਗਏ, ਤੁਰ ਪਏ, ਚਾਲੇ ਪਾ ਦਿਤੇ।
2. ਅਲਮਸਤ : ਗੁਰੂ ਦਰਬਾਰ ਦਾ ਝਾੜੂ ਬਰਦਾਰ ਸੇਵਕ ਸਿੱਖ ਜਿਸਨੂੰ ਗੁਰੂ ਜੀ ਨੇ ਉਚੇਚਾ ਮਾਣ ਬਖ਼ਸ਼ਿਆ ਅਤੇ ਨਾਨਕ ਮਤਾ ਗੁਰਦੁਆਰੇ ਦੀ ਸੇਵਾ ਸੰਭਾਲ ਦਾ ਕੰਮ ਸਪੁਰਦ ਕੀਤਾ।
3. ਮੋਰ ਛੜ : ਮੋਰ ਦੀ ਪੂਛ ਦੇ ਲੰਬੇ ਖੰਭਾਂ ਦਾ ਮੁੱਠਾ ਜੋ ਚੌਰ-ਵਤ ਰਾਜਾ ਜਾਂ ਦੇਵਤਾ ਉਤੇ ਫੇਰਿਆ ਜਾਂਦਾ ਹੈ।
4. ਛਾਣ ਬੀਣ ਕਰਕੇ ਵੇਖਣਾ, ਪਰਖ ਪੜਤਾਲ ਕਰਨੀ।
5. ਅਲਮਸਤ ਨੂੰ ਵੇਖਦਿਆਂ ਰਾਜਾ ਨੇ ਸਮਝਿਆ ਕਿ ਇਹ ਤਾਂ ਮਹਾਨ ਸੰਤ/ਪਰਮ ਸ਼ਿਸ਼ ਹੈ।
6. ਇਹ ਦੋਵੇ ਤੁਕਾਂ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈਆਂ ਗਈਆਂ ਹਨ।
7. ਮਤੀਆਵੇ : ਪਤੀਜੇ, ਨਿਸ਼ਚਾ ਹੋਵੇ, ਵਿਸ਼ਵਾਸ ਹੋਵੇ।
8. ਫਾਹੁੜੀ : ਭਸਮ, ਸਵਾਹ, ਰਾਖ।
9. ਕਨਫਟੇ : ਜੋਗੀ, ਜੋਗੀਆਂ ਦਾ ਇਕ ਫ਼ਿਰਕਾ।
10. ਬਲਭਦ੍ਰਾਂ : ਬਲਰਾਮ, ਸ੍ਰੀ ਕਿਸ਼ਣ ਜੀ ਦਾ ਵੱਡਾ ਭਰਾ।
11. ਕਿਵਾੜ : ਬੂਹਾ, ਦਰ, ਦਰਵਾਜ਼ਾ, ਭਿਤ
12. ਭੂਮਾਸਨ : ਭੂਮ (ਧਰਤੀ) ਆਸਨ (ਸੌਣਾ) ; ਭੁੰਜੇ ਸੌਣਾ।
13. ਕਥਾ ਦਾ ਮਹਾਤਮ ਦਰਸਾਇਆ ਗਿਆ ਹੈ।

******

## ਸਾਖੀ ੧੪

ਸਾਖੀ ਬਾਲੂ ਟਹਲੀਆ — ਕੀ

### ਦੋਹਰਾ

ਜਿਉ ਇੰਦ੍ਰ ਸਮ ਬਰਖਾ ਕਰੇ ਜਲ ਥਲ ਅਰ ਬਨਰਾਇ।
ਤਿਉ ਕਿਰਪਾ ਸਤਿਗੁਰੂ ਕੀ ਜਿਹ ਹੋਇ ਰਹੈ ਛਕ ਛਾਇ[1] ।੧।

### ਚੌਪਈ

ਬਾਲੂ ਗੁਰ ਸੇਵਾ ਸਦ ਕਰੇ।
ਗੁਰ ਮੂਰਤਿ ਹਿਰਦੇ ਮੇ ਧਰੇ।
ਮਨ ਤਨ ਸੌ ਗੁਰ ਸੇਵ ਕਮਾਵੈ।
ਤਾ ਕੀ ਟਹਲ ਦਿਆਲ ਗੁਰ ਭਾਵੈ।੨।
ਗੁਰ ਮੂਰਤਿ ਦੇਖ ਬਿਗਸੇ ਮਨ ਹਸੈ।
ਅੰਤਰ ਭਗਤ ਪ੍ਰੇਮ ਰੰਗ ਰਸੈ।
ਬਾਲੂ ਹਸਨਾ ਨਾਮ ਗੁਰ ਰਾਖਾ।
ਸੋਈ ਨਾਮ ਸਭ ਸੰਗਤ ਭਾਖਾ।੩।
ਇਕ ਦਿਨ ਸਤਿਗੁਰ ਤਾ ਕੋ ਕਹਿਓ।
ਤੁਮ ਬਾਬਾ ਗੁਰਦਿੱਤੇ ਸੰਗ ਰਹੋ।
ਅਭੇਦ ਸੇਵ ਤਾ ਕੀ ਤੁਮ ਕਰਨੀ।
ਮਮ ਰੂਪ ਜਾਨ ਆਗਿਆ ਸਿਰਿ ਧਰਨੀ।੪।
ਗੁਰਬਚਨ ਪਾਇ ਬਾਬਾ ਜੀ ਸੰਗਿ।
ਬਿਗਸਤ ਸੇਵਕ ਕਰੇ ਅਭੰਗ।
ਅਖੇੜ ਬਿਰਤ[2] ਬਾਬਾ ਜੀ ਜਾਵੈ।
ਸੰਗ ਬਾਲੂ[3] ਘੋੜੇ ਅਗ੍ਰ ਸਿਧਾਵੈ।੫।

### ਦੋਹਰਾ

ਏਕ ਦਿਵਸ ਅਖੇੜ ਮੈ ਕਰੀ ਬਾਲੂ ਬਹੁ ਘਾਲ।
ਪਰਮ ਪਦਾਰਥ ਪਾਇ ਕੇ ਬਾਲੂ ਭਏ ਨਿਹਾਲ।੬।

### ਤੋਮਰ ਛੰਦ

ਬਾਬਾ ਭਏ ਅਸਵਾਰ।
ਬਨ ਕੌ ਅਖੇੜ ਬਿਹਾਰ।



 

ਜਬ ਗਏ ਬਨ ਕੇ ਮਾਹਿ।
ਇਕ ਮ੍ਰਿਗ ਦੇਖਾ ਤਾਹਿ।੭।
ਤਾ ਪਰ ਤੁਰੰਗ ਉਠਾਇ।
ਗਏ ਦੂਰ ਪਾਛੈ ਧਾਇ।
ਨਹੀ ਮਿਰਗ ਲਾਗਾ ਹਾਥ।
ਪਹੁਚਾ ਨ ਕੋਈ ਸਾਥ।੮।
ਪਹੁਚੇ ਸੁ ਬਾਲੂ ਸੰਗ।
ਗੁਰ ਅਟਲ ਭਗਤ ਅਭੰਗ।
ਤਿਸ ਦੇਖ ਬਾਬਾ ਦਿਆਲ।
ਭਏ ਸੁ ਪ੍ਰਸੰਨ ਬਿਸਾਲ।੯।
ਕੀਨੀ ਕੁਲਹ ਬਖਸੀਸ।
ਭੈਯਾ ਜੀਵ ਤੇ ਵਹ ਈਸ।
ਸਿਰ ਧਰਤ ਭਇਆ ਪ੍ਰਕਾਸ।
ਆਨੰਦ ਧਾਮ ਨਿਵਾਸ।੧੦।

**ਦੋਹਰਾ**



ਜਿਉ ਪਾਰਸ ਤਾਬਾ ਛੁਹੈ ਸੰਗ ਬਾਵਨ ਨੀਬ ਮਹਿਕਾਇ।
ਤਿਉ ਬਾਲੂ ਸੀਸ ਕੁਲਾਹਿ ਧਰ ਭਏ ਰੰਕ ਤੇ ਰਾਇ।੧੧।

**ਚੌਪਈ**

ਪੁਨ, ਬਾਬਾ ਜੀ ਗ੍ਰਿਹ ਕੋ ਆਏ।
ਆਇ ਚਰਨ ਗੁਰ ਸੀਸ ਨਿਆਏ।
ਅਖੇੜ ਕਥਾ ਸਭ ਕਹੀ ਸੁਨਾਇ।
ਬਹੁ ਦੂਰ ਗਏ ਪਾਛੈ ਹਮ ਧਾਇ।੧੨।
ਨਹੀਂ ਮ੍ਰਿਗ ਲਾਗਾ ਹਮ ਹਾਥ।
ਅਵਰ ਨ ਕੋਊ ਪਹੁਚੋ ਸਾਥ।
ਇਕ ਬਾਲੂ ਹਸਨਾ ਪਹੁਚਾ ਸੰਗ।
ਪਰਮ ਸਿਖ ਸੇਵਕ ਆਭੰਗ।੧੩।
ਸੁਨ ਸਤਿਗੁਰ ਕਿਰਪਾ ਬਹੁ ਕਰਾ।
ਹੋਇ ਪ੍ਰਸੰਨ ਮੁਖ ਬਚਨ ਉਚਰਾ।
ਅਬ ਤੁਮਰੀ ਘਾਲ ਸਭ ਪੂਰੀ ਪਰੀ।
ਅਬ ਰਹੋ ਮਗਨ ਸਿਮਰੋ ਹਰਿ ਹਰੀ।੧੪।
ਗੁਰਦੁਆਰੇ ਬਾਲੂ ਬੈਠੇ ਰਹੇ।

ਪਰਮਾਨੰਦ ਮਹਾ ਸੁਖ ਗਹੇ।
ਅੰਤਰਿਗਤਿ ਗੁਰ-ਚਰਨਨ ਧਿਆਨ।
ਰਹੇ ਛਕ ਛਾਇ ਨ ਇਛਿਆ ਆਨ[5]।੧੫।

**ਦੋਹਰਾ**

ਸਤਿਗੁਰੂ ਸੇਵਾ ਸੋ ਮਿਲਾ ਬਾਲੂ ਪਦ ਨਿਰਬਾਨ[6]।
ਬਡੇ ਭਾਗ ਤੇ ਪਾਈਐ ਗੁਰ ਸੇਵਾ ਭਗਤ ਪ੍ਰਮਾਨ।੧੬।

**ਸਾਖੀ ਪੂਰਨ ਹੋਈ। ੧੫੭।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਸਭ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਛਕ ਛਾਇ : ਖੁਸ਼ੀ, ਮਸਤੀ।
2. ਅਖੇੜ ਬਿਰਤੀ : ਸ਼ਿਕਾਰ ਦਾ ਸ਼ੌਕ
3. ਬਾਲੂ : ਉਹ ਵਿਅਕਤੀ, ਵਿਸ਼ੇਸ਼, ਜਿਸ ਦਾ ਜ਼ਿਕਰ ਚਲ ਰਿਹਾ ਹੈ, ਜਿਸਦੇ ਪ੍ਰਥਾਇ ਇਹ ਸਾਖੀ ਕਹੀ ਗਈ ਹੈ। ਇਹ ਗੁਰੂ ਜੀ ਦਾ ਟਹਲੂਆ (ਸੇਵਕ) ਅਤੇ ਪਿਆਰਾ ਸਿੱਖ ਸੀ।
4. ਅਗ੍ਰ ਸਿਧਾਵੇ : ਅੱਗੇ ਅੱਗੇ ਤੁਰੇ, ਅਗਾੜੀ ਚੱਲੇ।
5. ਮੇਰਾ ਧਿਆਨ ਗੁਰੂ ਚਰਨਾਂ ਵਿਚ ਲੱਗਾ ਰਹੇ। ਮੈਨੂੰ ਇਹੀ ਖੁਸ਼ੀ ਮਿਲਦੀ ਰਹੇ, ਹੋਰ ਕਿਸੇ ਚੀਜ਼ ਦੀ ਲੋੜ ਨਹੀਂ।
6. ਪਦ ਨਿਰਬਾਨ : ਨਿਰਵਾਨ/ਮੁਕਤੀ ਦੀ ਅਵਸਥਾ।

*****

## ਸਾਖੀ ੧੫

**ਸਾਖੀ ਭਾਈ ਬਿਧੀਏ ਕੀ :—**

### ਦੋਹਰਾ

ਆਨੰਦ ਰੂਪ ਆਨੰਦ ਘਨ ਆਨੰਦ ਕਰਤ ਬਿਹਾਰ।
ਆਨੰਦ ਸਭਾ ਸੰਗਤ ਸਗਲ ਆਨੰਦ ਹੋਤੁ ਆਚਾਰ।੧।

### ਚੌਪਈ

ਆਨੰਦ ਸਿੰਘਾਸਨ ਗੁਰ ਕਰਤਾਰ।
ਆਨੰਦ ਉਪਦੇਸ਼ ਮੁਖ ਕਰਤ ਉਚਾਰ।
ਆਨੰਦ ਸਮੇਂ ਬਿਧੀਆ[1] ਤਹਾ ਆਏ।
ਆਨੰਦ ਮਗਨ ਗੁਰ ਸੀਸ ਨਿਆਏ।੨।
ਸਭ ਕੀ ਜਾਨਤ ਗੁਰ ਗੁਰ ਪ੍ਰਬੀਨਾ।
ਕਰ ਬਚਨ ਬਿਲਾਸ ਇਹੁ ਪੂਛਨ ਕੀਨਾ।
ਕਹੁ ਬਿਧੀਆ ਚੋਰੀ ਬਿਰਤੰਤੁ।
ਜਿਹ ਘਾਲਤ ਹੂਏ ਤੁਮ ਸੰਤ।੩।
ਅਬ ਕਿਹ ਬਿਧ ਕਰੋ ਚੋਰੀ ਬਿਵਹਾਰ।
ਮੋਹਿ ਸੁਨਾਵਹੁ ਕਹਿ ਨਿਰਧਾਰ[2]।
ਚੋਰੀ ਤੁਮ ਸਿਰ ਲਿਖਿਆ ਲੇਖ।
ਵਹ ਨ ਟਰੇ ਕਿਮ ਕਰੋ ਬਿਸੇਖ[3]।੪।
ਕਰ ਜੋਰ ਬਿਧੀਏ ਇਹ ਬਿਨੇ ਬਖਾਨਾ।
ਮਮ ਚੋਰੀ ਸਤਿਗੁਰ ਕਰੀ ਪ੍ਰਮਾਨਾ।
ਅਬ ਪ੍ਰਸੁਆਰਥ ਪਰ ਚੋਰੀ ਕਰੌਂ।
ਪੁੰਨ ਪਾਪ ਹਿਰਦੇ ਨਹੀਂ ਧਰੌਂ।੫।

### ਦੋਹਰਾ

ਪਰਾਲਬਧ ਅਨਸਾਰ ਸਭ ਉਪਜੈ ਜੋ ਕਛੁ ਕਰਮ ਦਿਆਲ।
ਹਰਖ ਸੋਗ ਹਮਰੇ ਨਹੀਂ ਪ੍ਰਭ ਸਤਿਗੁਰ ਭਏ ਦਿਆਲ।੬।

### ਮਕਰਾ ਛੰਦ

ਸੁਨੀਏ ਦਿਆਲ ਸਤਿਗੁਰ।
ਤੁਮਰਾ ਬਚਨ ਹੈ ਤਤਫੁਰ।

ਚੋਰੀ ਕਰੀ ਜੁ ਅਬ ਮੈਂ ਅਰਦਾਸ ਕਰ ਸੁਨਾਵੇਂ।੭।
ਇਕ ਗ੍ਰਿਹ ਕਰੀ ਮੈਂ ਚੋਰੀ।
ਵਾ ਕੀ ਦਵਾਰ ਫੋਰੀ।
ਭੀਤਰ ਗਇਆ ਮੈਂ ਸੁਨਿਆ ਇਸਤ੍ਰੀ ਪੁਰਖ ਬਤਾਵੇਂ।੮।
ਚਿੰਤਾ ਕਰੇਂ ਵੈ ਦੋਊ।
ਹਮਰੇ ਨ ਢੰਗ ਕੋਊ।
ਨਹੀਂ ਅੰਨ ਧਨ ਹਮਾਰੇ ਬਾਲਕ ਕਹੋ ਕਿਆ ਖਾਵੇਂ।੯।
ਕੰਨਿਆਂ ਹੈ ਬਰ ਪ੍ਰਾਪਤਿ।
ਹਰਿ ਕੀ ਕਲਾ ਨ ਜਾਪਤ।
ਕਿਤ ਬਿਧ ਬਿਆਹ ਦੇਵੈਂ ਹਮ ਧਨ ਕਹਾ ਤੇ ਪਾਵੈਂ[4]।੧੦।

### ਦੋਹਰਾ

ਯਹ ਬਿਰਤੰਤ ਵਾ ਕਾ ਸੁਨਤ ਮਨ ਉਪਜੀ ਦਇਆ ਬਿਸਾਲ[5]।
ਪੁਨਿ ਤਿਨ ਨਿਮਿਤ ਚੋਰੀ ਚਲਾ ਸੁਨੀਐ ਸਤਿਗੁਰ ਦਿਆਲ।੧੧।

### ਚੌਪਈ

ਤਬ ਮੈਂ ਉਸ ਘਰ ਸੋ ਬਾਹਰ ਭਯਾ।
ਔਰ ਇਕ ਗ੍ਰਿਹ ਮੋ ਚੋਰੀ ਗਇਆ।
ਉਹਾ ਬਿਆਹੁ ਬਰਾਤ ਤਹ ਆਈ।
ਤਹਾ ਲਗੇ ਪਰੋਸਨ ਮਧਰ ਮਿਠਾਈ।੧੨।
ਮੈਂ ਤਹਾਂ ਪਰੋਸਨ ਹਾਰਾ ਭਇਆ।
ਪਕਵਾਨ ਮਿਠਾਈ ਤਹਾ ਤੇ ਲੀਆ।
ਪੁਨਿ ਵਾ ਹੀ ਗ੍ਰਿਹ ਮੋ ਮੈਂ ਆਇਆ।
ਵੈ ਭੂਖੇ ਥੇ ਤਿਨਹਿ ਖੁਲਾਇਆ।੧੩।
ਤਿਨ ਕਾਰਨ ਪੁਨ ਚੋਰੀ ਪਇਆ।
ਇਕ ਬਨੀਏ ਸਾਹ ਕੇ ਘਰ ਧਸ ਗਇਆ।
ਚਉਬਾਰ ਊਪਰਿ ਜਾਇ ਮੋ ਬੈਠਾ।
ਭੀਤਰ ਚਉਬਾਰੇ ਬਨੀਆ ਐਠਾ।੧੪।
ਬਿਧ ਰੋਜਨਾਮੇ ਕੀ ਨਹੀ ਮਿਲੇ।
ਬਿਨ ਬਿਧ ਮਿਲੇ ਬਨੀਆ ਮਨ ਗਿਲੇ।
ਤੀਨ ਪਹਰ ਗਈ ਰਾਤ ਬਿਤੀਤ।
ਨਹੀ ਬਨੀਏ ਕਛ ਭੋਜਨ ਕੀਤ।੧੫।

### ਦੋਹਰਾ

ਤ੍ਰਿਰੀਆ[6] ਤਿਸ ਉਕਲਾਇ ਕੇ ਲਿਆਈ ਦੂਧ ਮਿਸਟਾਨ।
ਕਲਿ ਰਜਨਾਮਾ[7] ਬੂਝਨਾ ਅਬ ਸਾਹ ਕਰੋ ਪੈਪਾਨ[8]।੧੬।

### ਚੌਪਈ

ਸੁਨ ਤਿਰਿਆ ਬਚਨ ਕੋ ਪਤਿ ਨ ਧਾਰਾ।
ਤਮਾਚਾ[9] ਖੈਂਚ ਤਿਰੀਆ ਮੁਖ ਮਾਰਾ।
ਉਲਟਿ ਦੂਧ ਧਰਨੀ ਪਰ ਪਰਾ[10]।
ਤਬ ਤਿਰੀਆ ਬਚਨ ਬਿਖਾਧ ਉਚਰਾ।੧੭।
ਸੁਨ ਬੋਧੇ[11] ਤੇਰੀ ਮਤ ਹਰੀ।
ਇਕ ਦਮੜੀ ਭੂਲ ਪਰ ਇਤਨੀ ਕਰੀ।
ਜਗੁ ਦੇਵ ਪਿਤ੍ਰ ਅਭਿਆਗਤ ਸੇਵੇਂ।
ਤੂੰ ਦਮੜੀ ਪਰ ਅਪਨਾ ਜੀਉ ਦੇਵੇ।੧੮।
ਪੁਨ ਬਨੀਆ ਰੁਜਨਾਮੇ ਕੋ ਖੋਜੇ।
ਚਿਤ ਆਈ ਰਕਮ ਲੇਖਾ ਭਇਆ ਸੋਝੇ।
ਗਿਰਾ ਦੂਧ ਦੇਖ ਪਛੁਤਾਨਾ।
ਤਿਰਿਆ ਬਿਖਾਧ ਤੇ ਭਇਆ ਹੈਰਾਨਾ।੧੯।
ਮਹਾ ਦੁਖਤ ਕਰ ਕਰਨੀ ਰੋਇਆ।
ਤਾਨ ਪਿਛੋਰੀ ਤਬ ਵੈ ਸੋਇਆ[12]।
ਸੋਇ ਗਇਆ ਤਬ ਮੋ ਜੀਅ ਆਈ।
ਜਾਇ ਕੇ ਲਹਾ ਸਦੂਕ ਦੁਰਾਈ।੨੦।

### ਦੋਹਰਾ

ਤਬ ਮੈਂ ਚਉਬਾਰੇ ਮੋਂ ਗਿਆ ਖੋਲ ਸੰਦੂਕ ਕਿਵਾਰ।
ਦਸ ਥੈਲੀ ਦੇਖੀ ਤਹਾ ਲੀਨੀ ਏਕ ਨਿਕਾਰ।੨੧।

### ਚੌਪਈ

ਲੈ ਥੈਲੀ ਮੈ ਤਿਸ ਘਰ ਆਇਆ।
ਤ੍ਰਿਰੀਆ ਪੁਰਖ ਕੋ ਆਨ ਜਗਾਇਆ।
ਕਾਢਿ ਥੈਲੀ ਮੈ ਤਿਨ ਕੋ ਦੀਨੀ।
ਲੇਹੁ ਕਾਰਜ ਕਰੋ ਨਿਤ ਅਰਥ ਅਧੀਨੀ।੨੨।
ਵੇ ਤ੍ਰਿਆ ਪੁਰਖ ਲੇ ਧਨ ਬਿਗਸਾਨੇ।
ਹੋਇ ਪ੍ਰਸੰਨ ਆਸੀਸ ਬਖਾਨੇ।
ਪ੍ਰਭ ਇਸੀ ਪ੍ਰਕਾਰ ਚੋਰੀ ਮੈਂ ਕਰੋਂ।

 

ਹਿਰ ਦਸਵਾ ਅੰਸ ਨਿਰਧਨ ਕਰ ਧਰੋ।੨੩।
ਸੁਨ ਹਸੇ ਦਿਆਲ ਕਿਰਪਾ ਬਹੁ ਕਰਾ।
ਬਿਧੀਏ ਮਸਤਕ ਕਰ ਧਰਾ।
ਚੋਰੀ ਲੇਖ ਤਾ ਕਾ ਮਿਟ ਗਇਆ।
ਬਿਧੀਆ ਗੁਰ ਚਰਨਨ ਪਰ ਪਇਆ।੨੪।
ਤਿਸ ਭੇਖ ਉਦਾਸੀ ਬਖਸ ਗੁਰ ਕੀਨਾ।
ਨਿਜ ਸਰੂਪ ਮੇਂ ਹੂਆ ਲੀਨਾ।
ਜਬ ਅੰਤ ਸਮਾ ਬਿਧੀਏ ਕਾ ਆਇਆ।
ਦੇਹ ਸੰਜੁਗਤਿ ਹਰਿ ਲੋਕ ਸਿਧਾਇਆ।੨੫।

## ਦੋਹਰਾ

ਲੈ ਸਤ੍ ਸਿਖ ਨਿਜ ਸੰਗ ਕੋ ਬਿਧੀਆ ਗਏ ਸੁੰਨ ਸਮਾਇ।
ਕੋ ਮਹਿਮਾ ਤਾ ਕੀ ਕਹੇ ਜਿਸ ਸਤਿਗੁਰ ਭਏ ਸਹਾਇ।੨੬।

## ਦੋਹਰਾ

ਚੋਰੀ ਕਰਤੇ ਹਰਿ ਮਿਲੇ ਜਬ ਗੁਰਬਚਨ ਮਨ ਮਾਨ।
ਜਗ ਜੋਗ ਤਪ ਤਾਪ ਸੌ ਸਤਿਗੁਰ ਬਚਨ ਨਿਧਾਨ[13]।੨੭।

## ਸਾਖੀ ਪੂਰਨ ਹੋਈ। ੧੫੯

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਭਾਈ ਬਿਧੀ ਚੰਦ : ਗੁਰੂ ਜੀ ਦਾ ਇਕ ਪਿਆਰਾ ਸਿੱਖ ਜੋ ਪਹਿਲਾਂ ਚੋਰੀ ਕਰਿਆ ਕਰਦਾ ਸੀ, ਜਿਸਨੇ ਬਾਦਸ਼ਾਹ ਦੇ ਬੰਦਿਆਂ ਦੁਆਰਾ ਸਿੱਖਾਂ ਕੋਲੋਂ ਖੋਹੇ ਹੋਏ ਘੋੜੇ ਮੋੜ ਲਿਆਂਦੇ ਸਨ। ਗੁਰੂ ਬਖ਼ਸ਼ਿਸ਼ ਦੁਆਰਾ ਉਸਨੂੰ ਸਿੱਖੀ ਦਾ ਸਰੇਸ਼ਟ ਸਥਾਨ ਪ੍ਰਾਪਤ ਹੋਇਆ।
2. ਨਿਰਧਾਰ : ਨਿਤਾਰਾ, ਨਿਰਣਾ, ਫ਼ੈਸਲਾ।
3. ਬਿਸੇਖ : ਵਿਸ਼ੇਸ਼ ਪ੍ਰਯਤਨ, ਜ਼ਿਆਦਤੀ, ਜ਼ੋਰ, ਧੱਕਾ।
4. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਗ੍ਰਹਿਣ ਕੀਤੀ ਗਈ ਹੈ।
5. ਬਿਸਾਲ : ਵੱਡੀ, ਬਹੁਤ, ਅਧਿਕ।
6. ਤਿਰੀਆ : ਇਸਤਰੀ, ਪਤਨੀ।
7. ਹਿਸਾਬ-ਕਿਤਾਬ, ਨਿਰੀਖਣ ਪਰੀਖਣ।
8. ਦੁੱਧ ਪੀਵੋ, ਦੁੱਧ ਛਕੋ।

9. ਚਪੇੜ, ਚਾਂਟਾ, ਥੱਪੜ।
10. ਦੁੱਧ ਧਰਤੀ ਤੇ ਡੁੱਲ ਗਿਆ।
11. ਮੂਰਖ, ਬੁੱਧੂ, ਕਮ ਅਕਲ।
12. ਫਿਰ ਉਹ ਚਾਦਰ ਤਾਣ ਕੇ ਸੌਂ ਗਿਆ।
13. ਮਹਾਤਮ : ਜੋ ਸਿੱਖ ਸਤਿਗੁਰੂ ਦੇ ਬਚਨ ਮੰਨ ਲੈਂਦਾ ਹੈ, ਉਸ ਦੀ ਚੋਰੀ ਵੀ ਭਗਤੀ ਬਣ ਜਾਂਦੀ ਹੈ।

*****

## ਸਾਖੀ ੧੬

### ਸਾਖੀ ਜਾਨੀ ਖ਼ੁਆਜੇ ਕੇ ਬਖਸ ਕੀ

### ਦੋਹਰਾ

ਜਿਮ ਓਖਰ ਪੋਖਰ[1] ਇਤਰ ਜਲ ਮਿਲ ਗੰਗਾ ਗੰਗਾ ਸੋਇ।
ਤਿਉ ਬਰਨ ਅਬਰਨ[2] ਅਰੁ ਊਚ ਨੀਚ ਮਿਲ ਸਤਿਗੁਰ ਪਾਵਨ ਹੋਇ।੧।

### ਚੌਪਈ

ਖ਼ੁਆਜਾ ਨਾਮੁ ਕਸਮੀਰੀ ਰਹਾ।
ਤਿਨ ਸਤਿਗੁਰ ਕੀ ਸੇਵਾ ਗਹਾ।
ਸ੍ਰੀ ਸਤਿਗੁਰ ਜੀ ਕਾ ਘੋੜਾ ਮਲੇ।
ਗੁਰ ਹੋਇੰ ਸਵਾਰ ਆਗੇ ਹੋਇ ਚਲੇ।੨।
ਨਿਸ ਦਿਨ ਸੋ ਸਰੂਪ ਮਨ ਧਰੇ।
ਕਾਹੂ ਸੋ ਕਛੁ ਬਾਤ ਨ ਕਰੇ।
ਕ੍ਰਿਪਾ ਦ੍ਰਿਸਟਿ ਤਿਸੁ ਕਰੀ ਕ੍ਰਿਪਾਲ।
ਭਇਆ ਪ੍ਰਕਾਸ ਰਹੇ ਸਦਾ ਖੁਸਾਲ।੩।
ਜਾਨੀ ਨਾਮੁ ਸਯਦ ਕੋ ਅਹਾ।
ਭੇਖ ਫਕੀਰੀ ਕਾ ਤਿਸ ਗਹਾ।
ਮਾਰਗ ਰਬ ਕਾ ਖੋਜ ਖੁਜਾਵੈ।
ਕਾਹੂ ਤੇ ਨਿਸਚੇ ਨਹੀਂ ਪਾਵੈ।੪।
ਹਿੰਦੂ ਤੁਰਕ ਬਹੁਤ ਘਰ ਖੋਜੇ।
ਕੀਏ ਨਿਮਾਜ ਜ਼ੁਹਦ[3] ਬਹੁ ਰੋਜੇ।
ਕੁਛ ਰਾਹ ਮੌਲਾ ਕੀ ਖਬਰ ਨ ਪਾਈ।
ਫਿਰੇ ਵਿਆਕਲ ਘਰ ਘਰ ਉਕਲਾਈ[4]।੫।

### ਦੋਹਰਾ

ਕਾਹੂ ਨੇ ਤਾ ਕੋ ਕਹਾ ਤੂੰ ਸ੍ਰੀ ਸਤਿਗੁਰ ਪਹਿ ਜਾਇ[5]।
ਵੈ ਅੰਤਰਿਜਾਮੀ ਦਿਆਲ ਹੈ ਤੁਹ ਮੌਲਾ ਦੇਇ ਮਿਲਾਇ।੬।

### ਚੌਪਈ

ਪ੍ਰਥਮੇ ਖੁਆਜੇ ਪਹਿ ਵੈ ਆਇਆ।
ਤਿਨ ਤਾ ਕੋ ਉਪਦੇਸ ਸੁਨਾਇਆ।

 

ਤੁਮ ਸਤਿਗੁਰ ਦੁਆਰੇ ਆਗੇ ਬਹੋ।
ਕਛੂ ਬਕੋ ਨ ਬੋਲੋ ਸੁਨੋ ਨ ਕਹੋ।੭।
ਵੈ ਅੰਤਰਿਜਾਮੀ ਸਭ ਕੀ ਜਾਨੈ।
ਜਬ ਤੁਮਰਾ ਅਹਵਾਲ[6] ਪਛਾਨੈ।
ਪੁਨ ਕਸੈ ਕਸੌਟੀ ਤੁਮ ਕੌ ਸੋਧੇ।
ਤਬ ਕਿਰਪਾ ਕਰ ਤੁਮੇ ਪ੍ਰਬੋਧੇ[7]।੮।
ਤਬ ਵੈ ਦੁਆਰੇ ਗੁਰ ਕੇ ਬੈਠਾ।
ਸਹੇ ਪਿਆਸ ਭੂਖ ਪ੍ਰੇਮ ਰੰਗ ਐਠਾ।
ਸੁ ਸਤਿਗੁਰ ਤਿਸ ਪੂਛ ਪਠਾਇਆ[8]।
ਤੁਮ ਕਵਨ ਅਰਥ ਆਇ ਧੂਆ ਪਾਇਆ।੯।
ਕਛੂ ਬਸਤੁ ਪੈਸਾ ਮਾਗੋ ਸੋ ਲੀਜੈ।
ਉਠ ਸਿਧਾਰੋ ਕਾਰਜ ਕੀਜੈ।
ਤਬ ਤਿਨ ਸਿਖਨ ਮੋ ਇਹ ਭਾਖੀ।
ਮੈਂ ਤਾਲਬ ਮੌਲਾ ਸਤਿਗੁਰ ਸਾਖੀ।੧੦।
ਇਹ ਬਾਤ ਸਿਖਨ ਸਤਿਗੁਰ ਸੋ ਕਹੀ।
ਸੁਨਿ ਇਹ ਬ੍ਰਿਤੰਤ ਖਿਮਾ ਗੁਰ ਗਹੀ।
ਆਗਿਆ ਕਰੀ ਚਿਨ ਲੇਹੁ ਦੁਆਰਾ।
ਅਵਰ ਦਿਸਾ ਗ੍ਰਿਹ ਦੁਆਰ ਨਿਕਾਰਾ।੧੧।



### ਦੋਹਰਾ

ਯਹ ਦੁਆਰਾ ਮੂੰਦਨ[9] ਕੀਆ ਜਹਾ ਜਾਨੀ ਲਾਈ ਸੇਵ।
ਤਿਸ ਸਤਿਗੁਰ ਦਰਸਨ ਦੇਵਹੀ ਕੋਊ ਨ ਬੂਝੇ ਭੇਵ।੧੨।

### ਤੋਮਰ ਛੰਦ

ਜਾਨੀ ਲਗਾ ਦਰ ਸੇਵ।
ਤਿਸ ਗੁਰ ਨ ਦਰਸਨ ਦੇਇ।
ਗੁਰ ਨਾਮ ਹਿਰਦੈ ਜਪੈ।
ਮਨ ਪ੍ਰੇਮ ਤਾਪਨ ਤਪੈ।੧੩।
ਖੁਆਜਾ ਲਏ ਤਿਸ ਸਾਰ।
ਕਛੂ ਖਾਨ ਪਾਨ ਸਮਾਰ।
ਵਾ ਕੌ ਕਛੂ ਨ ਭਾਇ।
ਗੁਰ ਪ੍ਰੇਮ ਰਹਾ ਅਘਾਇ[10]।੧੪।
ਬੀਤਤ ਭਇਆ ਬਹੁ ਕਾਲ।

ਸਤਿਗੁਰ ਨ ਕਰੀ ਸਮਾਲ[11]।
ਨਹੀਂ ਪ੍ਰੀਤ ਵਾ ਕੀ ਘਟੀ।
ਦਰਸਨ ਬਿਨਾ ਛਟਪਟੀ।੧੫।
ਗੁਰ-ਸਭਾ ਚਰਚਾ ਭਈ।
ਕਰ ਜੋਰ ਸਿਖਨ ਕਹੀ।
ਜਾਨੀ ਕਰੇ ਨਿਜ ਸੇਵ।
ਤੁਮੇਂ ਦਰਸ ਕੋ ਗੁਰ ਦੇਵ।੧੬।

**ਦੋਹਰਾ**

ਸਹਜਿ ਸੁਭਾਇ ਸਤਿਗੁਰ ਕਹਾ ਜੋ ਮਮ ਦਰਸਨ ਚਾਹ।
ਤੋ ਡੂਬੇ ਜਾ ਸਤਲੁਦ[12] ਮੈਂ ਆਖ ਸੁਨਾਵੋ ਤਾਹ।੧੭।

**ਤੋਮਰ ਛੰਦ**

ਜਾਨੀ ਸੁਨਤ ਇਹ ਬਾਤ।
ਹਰਖਿਓ ਪ੍ਰਫੁਲਤ ਗਾਤ।
ਗੁਰ-ਬਚਨ ਦ੍ਰਿੜ ਮਨ ਕਰਿਓ।
ਜਾਇ ਤੁਰਤ ਨਦ ਮੇਂ ਪਰਿਓ।੧੮।
ਪ੍ਰਭ ਭੇਜ ਸਿਖ ਤਤਕਾਲ।
ਜਾਨੀ ਕਉ ਲੀਨ ਨਿਕਾਲ।
ਵਹੀ ਠੌਰ ਬੈਠਾ ਆਇ।
ਸਭ ਕਹੈ ਗੁਰ ਪਹਿ ਜਾਇ।੧੯।
ਗੁਰ ਕਸ ਕਸੌਟੀ ਦੇਖ।
ਜਾਨਾ ਸੁ ਪ੍ਰੇਮ ਬਿਸੇਖ।
ਤਬ ਕਹਿ ਪਠਾਈ ਦਿਆਲ।
ਦੇ ਰਿੱਧ ਸਿੱਧ ਬਿਸਾਲ।੨੦।
ਜਾਨੀ ਨਹੀ ਕਛੁ ਲੇਇ।
ਮੋਹਿ ਦਰਸੁ ਅਪਨਾ ਦੇਹਿ।
ਸੁਨ ਦਇਆ ਉਪਜੀ ਦਿਆਲ।
ਦ੍ਰਿੜ ਪ੍ਰੇਮ ਦੇਖ ਬਿਸਾਲ।੨੧।

**ਦੋਹਰਾ**

ਤਾ ਕੋ ਗੁਰ ਦਰਸਨ ਦੀਆ ਪੁਨਿ ਵਹੀ ਦੁਆਰ ਖੁਲਾਇ।
ਦਇਆ ਦ੍ਰਿਸਟਿ ਤਾ ਪਰ ਕਰੀ ਲੀਨਾ ਨਿਕਟਿ ਬੁਲਾਇ।੨੨।

## ਚੌਪਈ

ਗੁਰ-ਦਰਸਨ ਜਾਨੀ ਜਬ ਪਾਇਆ।
ਪਰਮਾਨੰਦ ਸੁਖ ਮਾਹਿ ਸਮਾਇਆ।
ਮਗਨਾਨਾ ਚਰਨਨ ਲਪਟਾਨਾ।
ਛੁਹਤ ਚਰਨ ਮੌਲਾ ਪਹਿਚਾਨਾ।੨੩।
ਅੰਤਰਿਗਤਿ ਤਿਸ ਲਗੀ ਸਮਾਧ।
ਮਿਟ ਗਈ ਆਧ ਬਿਆਧ ਉਪਾਧ।
ਤਬ ਖੁਆਜਾ ਸਤਿਗੁਰੂ ਬੁਲਾਇਆ।
ਜਾਨੀ ਖੁਆਜਾ ਅੰਗ ਮਿਲਾਇਆ।੨੪।
ਦੋਹਨ ਕੋ ਆਗਿਆ ਪ੍ਰਭ ਪਰੀ।
ਤੁਮਰੀ ਸੇਵ ਸਭ ਪੂਰੀ ਕਰੀ[13]।
ਤੁਮ ਅਬ ਜਾਹੁ ਥਹਿ ਰਹੋ ਇਕੰਤ।
ਜਿਉ ਰਹਨੀ ਰਹੇ ਜਗਤ ਮੋ ਸੰਤ।੨੫।
ਪ੍ਰਭ ਦੀਆ ਸੁਖ ਫਕਰ ਕੋ ਤਾਹਿ।
ਰਹੇ ਮਗਨ ਸਦ ਬੇ-ਪਰਵਾਹ।
ਮਨ ਮੋ ਨਿਸ ਦਿਨ ਸਰਧਾ ਕਰੇ।
ਨਿਜ ਹਾਥ ਚਰਨਨ ਕੀ ਸੇਵਾ ਕਰੇ।੨੬।
ਵਾ ਕੋ ਸੰਕਲਪ ਪਰਫੁੱਲਤ ਭਯਾ।
ਨੰਦ ਲਾਲ[14] ਤਿਨ ਮਿਲਤਾ ਭਇਆ।
ਤਿਨ ਦੋਹਨ ਤਿਨ ਚੇਲਾ ਕੀਨਾ।
ਨਿਜ ਬਦਲੇ ਗੁਰ ਸੇਵਾ ਮੋ ਦੀਨਾ।੨੭।

## ਦੋਹਰਾ

ਨੰਦ ਲਾਲ ਗੁਰ ਸੇਵ ਮੋ ਸਦ ਰਹੇ ਪ੍ਰੇਮ ਛਕਛਾਇ[15]।
ਗੁਰ ਭਗਤਾ ਸੁੰਦਰ ਸੁਭਗ ਗੁਰ ਸੋਹਨਾ ਕਹਾ ਬਲਾਇ।੨੮।

## ਸੋਰਠਾ

ਨੰਦ ਲਾਲ ਸੋਹਨਾ ਨਾਮ ਤਿਸ ਤਿਨ ਤੇ ਸਭ ਕੋ ਕਹੇ।
ਗੁਰ ਸੇਵੇ ਨਿਹਕਾਮ ਤਾ ਕੀ ਸੋਭਾ ਕਿਆ ਕਹੋ।੨੯।

## ਸਾਖੀ ਪੂਰਨ ਹੋਇ। ੧੫੯।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

 

## ਟਿੱਪਣੀਆਂ ਅਤੇ ਹਵਾਲੇ।

1. ਓਖਰ ਪੋਖਰ : ਕੂੜਾ ਖੂੜਾ, ਗੰਦ ਮੰਦ।
2. ਬਰਨੋ ਅਬਰਨ : ਵਰਨ ਅਵਰਨ ; ਅਜ ਕਲ੍ਹ, ਜਾਤ-ਪਾਤ, ਛੂਤ-ਛਾਤ, ਉਚ-ਨੀਚ, ਕੁਜਾਤ।
3. ਜ਼ੁਅਦ : ਤਪ, ਤਿਆਗ, ਸਾਧਨਾ, ਕਸ਼ਟ ਸਹਿਣਾ।
4. ਉਕਲਾਈ : ਉਖੜੀ ਹੋਈ, ਦਿਮਾਗੀ ਤਵਾਜ਼ੁਨ ਗੁਆ ਬੈਠੀ।
5. ਕਿਸੇ ਨੇ ਸਲਾਹ ਦਿੱਤੀ ਕਿ ਤੂੰ ਸਤਿਗੁਰੂ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ) ਜੀ ਕੋਲ ਜਾ। ਉਹ ਦਇਆਲੂ ਹਨ। ਦਇਆ ਕਰ ਕੇ ਤੈਨੂੰ ਵੀ ਈਸ਼ਵਰੀ ਜੋਤਿ ਦਾ ਸਾਕਸ਼ਾਤਕਾਰ ਕਰਵਾ ਦੇਣਗੇ।
6. ਅਹਵਾਲ : ਹਾਲ ਦਾ ਬਹੁ ਵਚਨ : ਸਥਿਤੀ, ਹਾਲਤ, ਦਸ਼ਾ।
7. ਪ੍ਰਬੋਧੇ, ਗਿਆਨ ਕਰਵਾਵੇ; ਗੁਰੂ ਦੀਕਸ਼ਾ ਪ੍ਰਦਾਨ ਕਰੇ।
8. ਤੂੰ ਇਥੇ ਕਿਹੜੇ ਕੰਮ ਆਇਆ ਹੈਂ?
9. ਇਹ ਦੁਆਰਾ/ਦਰਵਾਜ਼ਾ ਬੰਦ ਕੀਤਾ।
10. ਅਘਾਇ : ਤ੍ਰਿਪਤ ਰਹਿਣ, ਰੱਜੇ ਰਹਿਣ, ਸੰਤੁਸ਼ਟ ਰਹਿਣ।
11. ਨਾ ਕਰੀ ਸਮਾਲ : ਸੰਭਾਲ ਨਹੀਂ ਕੀਤੀ, ਹਰਿ ਨਾਮ ਦੀ ਸੰਭਾਲ ਨਹੀਂ ਕੀਤੀ ; ਹਰਿ ਨਾਮ ਦਾ ਸਿਮਰਨ ਨਹੀਂ ਕੀਤਾ, ਪ੍ਰਭੂ ਦੀ ਯਾਦ ਭੁਲਾ ਰਖੀ ਹੈ।
12. ਸਤਲੁਜ, ਪੰਜਾਬ ਦਾ ਇਕ ਪ੍ਰਸਿੱਧ ਦਰਿਆ ਜਿਸ ਤੇ ਭਾਖੜਾ ਡੈਮ ਉਸਾਰਿਆ ਗਿਆ ਹੈ।
13. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਗ੍ਰਹਿਣ ਕੀਤੀ ਗਈ ਹੈ।
14. ਨੰਦ ਲਾਲ : ਗੁਰੂ ਜੀ ਦਾ ਇੱਕ ਅਹਿਮ ਸਿੱਖ।
15. ਪ੍ਰੇਮ ਵਿਚ ਸੰਤੋਸ਼ਟ, ਗੁਰੂ-ਪਿਆਰ ਵਿਚ ਸਰਸ਼ਾਰ।
16. ਇਹ ਸੋਰਠਾ ਮਹਾਤਮ ਦਰਸਾਉਂਦਾ ਹੈ। ਪ੍ਰਾਚੀਨ ਸਾਹਿਤ ਵਿਚ ਇਸੇ ਤਰ੍ਹਾਂ ਦੀ ਦੀਰਘ ਪਰੰਪਰਾ ਵਿਦਮਾਨ ਹੈ।

******

## ਸਾਖੀ ੧੭

ਸਾਖੀ ਸ੍ਰੀ ਸਤਿਗੁਰੂ ਜੀ ਨੇ ਮਿਰਜਾਦਾ ਕੁਲ ਕੀ ਪ੍ਰਗਟ ਕਰਨੀ :—

### ਦੋਹਰਾ

ਜਿਲ ਲੋਕ ਪਰਲੋਕ ਮਿਰਜਾਦ ਸੱਭ ਜਗ ਮੋ ਧਰੀ ਬਨਾਇ।
ਪੁਨ ਪਾਲਨਹਾਰੇ ਆਪ ਹੋਇ ਸਭ ਕੋ ਦੇਹਿ ਬੁਝਾਇ।੧।

### ਚੌਪਈ

ਬੈਠੇ ਸਭਾ ਮਾਹਿ ਗੁਰ ਦਿਆਲ।
ਕੋਊ ਲਿਆਵਿਓ ਖਬਰ ਧਾਇਕ ਤਿਹ ਕਾਲ।
ਗੁਰ ਭ੍ਰਾਤ ਚਚੇਰ ਮਨੋਹਰ ਦਾਸ[1]।
ਤਜਿਓ ਦੇਹਿ ਹਰਿਪੁਰ ਕੀਆ ਬਾਸ।੨।
ਯਹ ਖਬਰ ਸੁਨਤ ਸੋਕ ਬਹੁ ਕੀਨਾ।
ਨਰ ਦੇਹ ਰੀਤ ਧਰ ਗੁਰ ਪ੍ਰਬੀਨਾ।
ਦੁਆਰੇ ਬਾਹਰ ਬੈਠੇ ਆਏ।
ਭਏ ਲੋਕ ਇਕਤ੍ਰ ਬਹੁ ਸੋਕ ਜਨਾਏ।੩।
ਦੁਇ ਘੜੀ ਸਮਾਧ ਲੀਨ ਪ੍ਰਭ ਭਏ।
ਪੁਨ ਖੋਲ ਨੇਤ੍ਰ ਵਾਹ ਵਾਹ ਮੁਖ ਕਹੇ।
ਮਨੋਹਰ ਦਾਸ ਪਦਵੀ ਬਡ ਪਾਈ।
ਤਿਨ ਕਉਨ ਤਪਸਿਆ ਭਗਤ ਕਮਾਈ।੪।
ਕਸਮੀਰੀ ਕਮਾਲਾ ਸਿਖ ਗੁਰ ਪਾਸ।
ਤਿਨ ਹਾਥ ਜੋੜ ਕੀਨੀ ਅਰਦਾਸ।
ਗੁਰ ਅੰਤਰਜਾਮੀ ਸਭ ਕਛੁ ਜਾਨੈ।
ਅਰੁ ਜੋ ਹਮ ਸੁਨਾ ਸੁ ਆਖ ਵਖਾਨੇ।੫।

### ਦੋਹਰਾ

ਪ੍ਰਿਥਮੇ ਅਰਜਨ ਦੇਵ ਗੁਰ ਗੋਦ ਲੀਏ ਮਨੋਹਰ ਦਾਸ।
ਪੁਨ ਜੋ ਸੇਵਾ ਤਪ ਤਿਨ ਕਰਿਓ ਸੋ ਸੁਨੀਏ ਅਰਦਾਸ।੬।

### ਚੌਪਈ

ਸਤਿਗੁਰ ਅਮਰ ਕੀ ਸੇਵਨ ਕਰੇ।
ਪੂਰਨਮਾਸੀ ਮੇਲਾ ਭਰੇ।

ਅਪਨੇ ਹਾਥ ਪ੍ਰਸਾਦਿ ਬਨਾਵੈ।
ਗੁਰ ਸੰਤਾਨ ਕੌ ਭੋਗ ਭੁਗਾਵੈ।੭।
ਅਰੁ ਤਿਨੈ ਪਹਰਾਵੈ ਬਸਤ੍ਰ ਨਵੀਨ।
ਬਹੁ ਸੇਵਨ ਕਰੇ ਹੋਇ ਆਧੀਨ।
ਚੌਬਾਰੇ ਬਾਵਲੀ ਕੀਰਤਨ ਕਰੇ।
ਗੁਰ ਭਗਤ ਮਨੋਹਰ ਦਾਸ ਮਨ ਧਰੇ।੮।
ਯਹ ਸੁਨਤ ਬਾਤ ਸਤਿਗੁਰ ਜੀ ਕਹੀ।
ਵੈ ਸੇਵਾ ਟਹਿਲਿ ਹਮ ਸੋ ਰਹ ਗਈ।
ਜਬ ਸੋ ਤੁਰਕਨ ਕੀਆ ਬਖੇਰਾ[2]।
ਤਬ ਸੋ ਗੋਬਿੰਦਵਾਲ ਨਹੀਂ ਹੇਰਾ।੯।
ਗੁਰ-ਅੰਸ ਟਹਲ ਕਿਤ ਬਿਧ ਹਮ ਕਰੇ।
ਹਮਰੋ ਪਾਉ ਨ ਊਹਾ ਪਰੇ।
ਬਹੁਤ ਕਾਲ ਸੋ ਖਬਰ ਨ ਲਈ।
ਹੋਇ ਬਿਘਨ ਤਬ ਤੇ [6]ਨਿਰਮਈ।੧੦।

### ਦੋਹਰਾ

ਭਾਈ ਗੜੀਆ ਸੰਤ ਬਡ ਤਿਸ ਆਗਿਆ ਕਰੀ ਦਿਆਲ।
ਆਨੰਦ ਜੀ ਕੋ ਲਿਆਵੋ ਈਹਾਂ ਤੁਮ ਜਾਉ ਸ੍ਰੀ ਗੋਬਿੰਦਵਾਲ।੧੧।

### ਚੌਪਈ

ਪਾਲਕੀ ਨਿਜ ਸਤਿਗੁਰ ਸੰਗ ਕਰ ਦੀਨੀ।
ਲਿਖ ਦੀਨੀ ਪਾਤੀ ਪ੍ਰੇਮ ਪ੍ਰਬੀਨੀ।
ਆਨੰਦ ਜੀ ਸੋ ਕਹੀਓ ਮੁਖ ਭਾਇ।
ਕਰ ਕਿਰਪਾ ਆਵੋ ਬਿਘਨ[3] ਮਿਟ ਜਾਇ।੧੨।
ਤਬ ਗਏ ਗੜੀਆ ਸ੍ਰੀ ਗੋਬਿੰਦਵਾਲ।
ਬਾਬਾ ਅਨੰਦ ਭੇਟੇ ਸਦ ਦਿਆਲ।
ਚਰਨ ਪਰਸ ਗੁਰ ਪਾਤੀ ਦਏ।
ਬਾਬਾ ਅਨੰਦ ਮਗਨ ਪੜ ਭਏ।੧੩।
ਗੁਰ ਲੀਲਾ ਮਹਿਮਾ ਕੇ ਰੰਗ ਰਸੇ।
ਚਲਤ ਬਿਚਾਰੇ ਮਨ ਮੇ ਹਸੇ।
ਜਿਉ ਨਰਪਤ ਨਿਜ ਰੂਪ ਛਪਾਇ।
ਸਭ ਕਾਜ ਕਰੇ ਕੋਊ ਲਖਨ ਨ ਪਾਇ।੧੪।
ਤੈਸੇ ਸਤਿਗੁਰ ਕਰੇ ਬਿਹਾਰ।

ਧਰ ਮਾਇਆ ਕਠਨ ਕੋ ਲਹੇ ਨ ਪਾਰ।
ਪ੍ਰਭ ਦਰਸਨ ਕੌ ਪੁਨ ਭਏ ਤਿਆਰ।
ਲੇ ਸੰਗੀ ਸੰਗ ਭਏ ਅਸਵਾਰ।੧੫।

**ਦੋਹਰਾ**

ਬਾਬਾ ਅਨੰਦ ਆਏ ਸੁਨੇ ਗੁਰ ਆਗੇ ਆਏ ਧਾਇ।
ਮਾਨੁ ਬਢਾਵਨੁ ਕੇ ਨਿਮਿਤ ਪਾਲਕੀ ਲੀਨ ਉਠਾਇ।੧੬।

**ਚੌਪਈ**

ਬਾਬਾ ਅਨੰਦ ਜੀ ਬਡੇ ਗਿਆਨੀ।
ਸਤਿਗੁਰ ਕੀ ਲੀਲਾ ਸਭ ਜਾਨੀ।
ਪਰੇ ਕੂਦ ਪਾਲਕੀ ਤਿਆਗੀ।
ਪ੍ਰਭ ਅੰਗ ਮਿਲੇ ਪੂਰਨ ਅਨਰਾਗੀ[4]।੧੭।
ਕੀਆ ਭਾਉ ਗ੍ਰਿਹ ਮੋ ਲੇ ਆਏ।
ਸੁਖ ਆਸਨ ਦੀਨਾ ਪੂਜ ਕਰਾਏ।
ਮਿਸਟ[5] ਬਚਨ ਸਤਿਗੁਰ ਇਮ ਕਹੇ।
ਜਬ ਕੇ ਜੁਦਾ ਤੁਮ ਸੋ ਹਮ ਭਏ।
ਸੇਵਾ ਟਹਲ ਤੁਮਰੀ ਰਹਿ ਗਈ।
ਜੋ ਹਰਿ ਭਾਨੀ ਤੈਸੇ ਭਈ।
ਦਿਵਸ ਏਕ ਹਮ ਸੁਖੀ ਨ ਰਹੇ।
ਬਹੁ ਦ੍ਵੰਦ ਬਾਦ[6] ਤੁਰਕਨ ਸੋਂ ਭਏ।੧੮।
ਹਮ ਕੋ ਤੁਮ ਕੈਸੇ ਕਰ ਜਾਨੋ।
ਕਰੌ ਕਿਰਪਾ ਸੁਭ ਬਚਨ ਬਖਾਨੋ।
ਹੋਇ ਮਗਨ ਅਨੰਦ ਜੀ ਮੁਖ ਸੋ ਬੋਲੇ।
ਗੁਰ ਮਹਿਮਾ ਬਚਨ ਅਦ੍ਵੈਤ ਕਲੋਲੇ।੧੯।

**ਦੋਹਰਾ**

ਗੁਰ ਨਾਨਕ ਅੰਗਦ ਗੁਰੂ ਅਮਰ ਦਿਆਲ ਗੁਰ ਜੋਇ।
ਗੁਰ ਰਾਮਦਾਸ ਅਰਜਨ ਗੁਰੂ ਗੁਰ ਹਰਿਗੋਬਿੰਦ ਹੈ ਸੋਇ।੨੦।

**ਚੌਪਈ**

ਪੂਰਨ ਬ੍ਰਹਮ ਤੁਮ ਜੋਤ ਸਰੂਪ।
ਧਰ ਮਾਇਆ ਲੀਲਾ ਚਲਤ ਅਨੂਪ।
ਸਗਲ ਜਗਤ ਤੁਮ ਦੇਖਤ ਹੋਇ।

 

ਪਰਮੈ ਜੋਤ ਤੁਮ ਲਖੇ ਨ ਕੋਇ।੨੧।
ਹੇ ਜਗਤ ਗੁਰੂ ਹਮਰੀ ਸੁਨ ਲੀਜੈ।
ਜਬ ਲਗ ਖਾਨ ਪਾਨ ਹਮ ਦੀਜੈ।
ਕਰ ਅਲਖ ਨਿਰੰਜਨ ਜਾਨੈ ਤੋਹਿ।
ਜਬ ਢੀਲ ਲਗੈ ਤਬ ਆਵੈ ਰੋਇ।੨੨।
ਬਡਾ ਡਕੇਤ ਤੁਮਕੋ ਕਰ ਜਾਨੇ।
ਤੁਮ ਬਿਨ ਕੋ ਅਵਰੁ ਨ ਦੂਜਾ ਮਾਨੇ।
ਤੁਮ ਸਭ ਕੀ ਜਾਨੋ ਹਮ ਤੁਮ ਜਾਨਾ।
ਅਦਭੁਤ[8] ਚਲਿਤ੍ਰ ਤੁਮ ਕਹਾ ਬਖਾਨਾ।੨੩।
ਬਾਬਾ ਅਨੰਦ ਜੀ ਕੀ ਸੁਨਿ ਬਾਨੀ।
ਬਿਗ ਹਸੇ ਗੁਰ ਪ੍ਰਮ ਬਿਨਾਨੀ।
ਸਭ ਸੰਗਤਿ ਕੋ ਆਗਿਆ ਕਰੀ।
ਪੂਜਾ ਭੇਟ ਲਿਆਵੋ ਇਹ ਘਰੀ।੨੪।
ਅਨੰਦ ਜੀ ਕੌ ਜੋ ਪੂਜ ਚਢਾਵੈ।
ਅਨੰਤ ਗੁਨਾ ਮੋ ਸੋ ਪਾਵੈ।
ਮਾਇਆ ਬਹੁਤ ਪੂਜਾ ਜਬ ਭਈ।
ਦੇਖ ਅਨੰਦ ਭਗਤ ਜੀ ਕਹੀ।੨੫।

**ਦੋਹਰਾ**

ਯਹ ਪੂਜਾ ਤੁਮੈ ਸੁਹਾਵਤ ਹੈ ਤੂੰ ਸਤਿਗੁਰ ਸਮਰਥ।
ਹਮ ਦੀਸਤ[9] ਦਾਰਿਦ੍ਰ ਯਹ ਕਬਹੂੰ ਨ ਛੋਹੈ ਹਥ।੨੬।

**ਚੌਪਈ**

ਕਹਾ ਦਿਆਲ ਗੁਰ ਅਬ ਯਹ ਲੀਜੈ।
ਨਿਜ ਕਰ ਬਖਸ ਕਾਹੂ ਕੋ ਦੀਜੈ।
ਬਾਬਾ ਅਨੰਦ ਮਾਨ ਸਿੰਘ ਬੁਲਾਏ।
ਧਨੁ ਦੀਨਾ ਤਾ ਕੋ ਇਮ ਬਚਨ ਸੁਨਾਏ।੨੭।
ਲੇਹੁ ਪੁਤ੍ਰ ਧਨ ਕੌ ਤੁਮ ਭੋਗੋ।
ਤੁਮ ਮਸਤਕ ਲਿਖਾ ਤੁਮੇ ਹੈ ਜੋਗੋ।
ਤਬ ਅਨੰਦ ਜੀ ਬਿਦਾ ਗੁਰ ਕੀਨਾ।
ਨਿਜ ਪਾਲਕੀ ਸੰਗ ਸਵਾਰੀ ਦੀਨਾ।੨੮।
ਭਾਈ ਗੜੀਆ ਸੰਗ ਪੁਨ ਆਏ।
ਗੋਬਿੰਦਵਾਲ ਆਨ ਪਹੁਚਾਏ।

ਵੈ ਪਾਲਕੀ ਧਰੀ ਪੂਜਾ ਜਗ ਕਰੇ।
ਗੁਰ ਚਰਨਨ ਪ੍ਰਤਾਪ ਮਨੋਰਥ ਸਰੇ।੨੯।
ਸਤਿਗੁਰ ਲੀਲਾ ਅਪਰ ਅਪਾਰਾ।
ਧਰ ਭਗਤ ਰੂਪ ਜਗ ਕੀਨ ਪਸਾਰਾ।
ਧਰ ਮਾਇਆ ਪਟ ਖੇਲ ਦਿਖਾਵੈ।
ਜਿਸ ਕਿਰਪਾ ਕਰੇ ਤਿਸ ਆਪ ਲਖਾਵੈ।੩੦।

## ਦੋਹਰਾ

ਜੋ ਗੁਰ-ਲੀਲਾ ਕੋ ਸੁਨੇ ਅਰੁ ਮਨ ਮੋ ਕਰੇ ਬਿਚਾਰ।
ਭਾਉ ਭਗਤ ਹਿਰਦੇ ਦ੍ਰਿੜੇ ਪਾਵੈ ਮੋਖੁ ਦੁਆਰੁ[10]।੩੧।

## ਸਾਖੀ ਪੂਰਨ ਹੋਈ। ੧੬੦।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਮਨੋਹਰ ਦਾਸ ਸੋਢੀ : ਗੁਰੂ ਜੀ ਦਾ ਚਚੇਰਾ ਭਰਾ ਸੀ।
2. ਜਦੋਂ ਤੋਂ ਤੁਰਕਾਂ, ਨਾਲ ਵਿਵਾਦ ਛਿੜਿਆ ਹੈ।
3. ਵਿਘਨ, ਰੁਕਾਵਟ, ਉਦਾਸੀ, ਉਚਾਨ ਅਵਸਥਾ।
4. ਅਨੁਰਾਗੀ : ਪਿਆਰ, ਮਹਬਤ ਵਾਲੀ ਭਾਵਨਾ ਸਹਿਤ।
5. ਮਿਸਟ : ਮਿਠੇ, ਮਧੁਰ, ਪਿਆਰੇ, ਅੰਮ੍ਰਿਤ ਵਚਨ।
6. ਤੁਰਕਾਂ ਨਾਲ ਬਹੁਤ ਸਾਰੇ ਝਗੜੇ ਅਤੇ ਵਾਦ-ਵਿਵਾਦ ਆਰੰਭ ਹੋਏ।
7. ਅਜੀਬ-ਓ-ਗਰੀਬ, ਵਿਚਿਤਰ।
8. ਦਿਸਦਾ ਹੈ, ਨਜ਼ਰ ਆਉਂਦਾ ਹੈ, ਦ੍ਰਿਸ਼ਟੀਗੋਚਰ ਹੈ।
9. ਦਾਰਿਦ੍ਰ : ਕੰਗਾਲੀ, ਗਰੀਬੀ।
10. ਮਹਾਤਮ ਦੀਆਂ ਤੁਕਾਂ ਹਨ।

*****

 

# ਸਾਖੀ ੧੮

ਸਾਖੀ ਭਾਈ ਗੜੀਐ ਕੋ ਸਤਿਗੁਰੂ ਜੀ ਕਸ਼ਮੀਰ ਕੀ ਕਾਰ ਕੇ ਵਾਸਤੇ ਭੇਜਨੇ ਦੀ

## ਦੋਹਰਾ

ਆਗਿਆ ਗੜੀਐ[1] ਕੋ ਕਰੀ ਸਤਿਗੁਰ ਦੀਨ ਦਿਆਲ।
ਲਿਆਵੌ ਕਾਰ ਕਸਮੀਰ ਕੀ ਤੁਮ ਜਾਵੋ ਤਤਕਾਲ।੧।

## ਚੌਪਈ

ਤਬ ਗੜੀਆ ਜੀ ਕਸਮੀਰ ਕੋ ਚਲੇ।
ਲੀਨ ਗੁਰ ਹੁਕਮਨਾਮਾ ਸੰਗ ਸਿਖ ਮਿਲੇ।
ਜਬ ਗੜੀਆ ਗੁਜਰਾਤ ਮੋ ਆਏ।
ਸੁਨਾ ਸੰਗਤ ਸਭ ਲੇਨ ਸਿਧਾਏ।੨।
ਗ੍ਰਿਹ ਲਿਆਏ ਭਾਵ ਭਗਤ ਬਹੁ ਕੀਨਾ।
ਚਰਨ ਧੋਇ ਚਰਨਾਮ੍ਰਿਤ ਲੀਨਾ।
ਮੀਆਂ ਦੌਲੇ ਜਬ ਸੁਨਿ ਪਾਇਆ।
ਕਰ ਪ੍ਰੇਮ ਸੰਤ ਕੋ ਦੇਖਨ ਆਇਆ।੩।
ਬਡਾ ਫਕੀਰ ਅਤ ਪਰਉਪਕਾਰੀ।
ਕੋਊ ਦੁਖੀਆ ਦੇਖੇ ਦੂਖ ਨਿਵਾਰੀ।
ਲਾਖ ਹਜਾਰ ਮਜੂਰ ਲਗਾਵੈ।
ਬੂਟੇ ਪੂਲ ਕਬਰ ਮਗ ਕੂਪ ਬਨਾਵੈ।੪।
ਜਬ ਮੰਗੇ ਮਜੂਰ ਮਜੂਰੀ ਬਾਢੇ।
ਤਬ ਧਰਤੀ ਖੋਜ ਖਜਾਨਾ ਕਾਢੇ।
ਗਨ ਸਭ ਲੋਗਤ ਦੇਹ ਮਜੂਰੀ।
ਤਹਾ ਦੁਖੀ ਭੁਖੀ ਕੀ ਸਰਧਾ ਪੂਰੀ।੫।

## ਦੋਹਰਾ

ਹਿੰਦੂ ਤੁਰਕ ਜੋ ਦੁਖੀ ਹੋਇ ਮੀਆ ਦੌਲਾ ਪਹਿ ਸਭ ਜਾਇ।
ਸਭ ਕੀ ਮੁਰਾਦ ਪੂਰੀ ਕਰੈ ਵਾ ਕੋ ਸਹਜ ਸੁਭਾਇ।੬।

## ਚੌਪਈ

ਜਬ ਭਾਈ ਪਾਸ ਮੀਆਂ ਜੀ ਆਏ।
ਦੋਊ ਅੰਕ ਮਿਲੇ ਅਤਿ ਪ੍ਰੀਤ ਜਨਾਏ।



 

ਕੁਸਲ ਛੇਮ ਪੂਛਾ ਦੁਹੂ ਗਿਆਤ।
ਪੁਨਿ ਸਤਿਗੁਰ ਮਹਿਮਾ ਕੀ ਭਈ ਬਾਤ।੭।
ਤਬ ਬੋਲੇ ਮੀਆਂ ਅਤਿ ਮਨ ਭਾਏ।
ਸੁਖਮਨਿ ਸੁਨਨ ਕੋ ਹਮ ਚਿਤ ਚਾਏ।
ਭਾਈ ਗੜੀਆ ਸੁਨ ਪੜਨੇ ਲਾਗੇ।
ਸੁਨ ਮੀਆਂ ਮਗਨ ਭਏ ਰਸ ਪਾਗੇ[2]।੮।
ਸੁਨ ਰਹਾਉ ਮੀਆਂ ਮਗਨਾਨੇ।
ਭਾਈ ਗੜੀਏ ਜੀ ਸੇ ਬਚਨ ਬਖਾਨੇ।
ਅਬ ਭਇਆ ਹਾਸਲ ਮਖਸੂਦ ਹਮਾਰਾ।
ਪੁਨ ਮੀਆਂ ਜੀ ਅਰਥ ਬਿਚਾਰਾ।੯।
ਜਬ ਯਹ ਰਹਾਉ ਮੀਆਂ ਜੀ ਸੁਨਾ।
ਤਿਸ ਕਾ ਅਰਥ ਬਿਚਾਰ ਮਨ ਗੁਨਾ।

### ਰਹਾਉ

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ।
ਭਗਤ ਜਨਾ ਕੈ ਮਨਿ ਬਿਸ੍ਰਾਮੁ।੧੦।
ਸੁਨ ਭਾਈ ਗੜੀਆ ਗੁਰਮੁਖ ਸਿਖ।
ਹਮ ਗੁਰ ਕਾ ਬਚਨ ਮਨ ਮੇ ਲੀਆ ਲਿਖ।
ਤਬ ਸੁਖ ਹੋਇ ਪਾਈਐ ਜਉ ਨਾਮ।
ਬਿਨ ਮਿਲ ਸੰਤ ਸਰੇ ਨਹੀ ਕਾਮ।੧੧।
ਅਬ ਖਾਤਰ ਜਮਾ ਹਮਾਰੀ ਭਈ।
ਆਗੇ ਸੁਨਨ ਕੀ ਸਰਧਾ ਰਹੀ
ਗੁਰ ਸਮਾਨ ਨਹੀ ਬਾਨੀ ਕੋਇ।
ਇਕ ਤੁਕ ਸੁਨੇ ਪਰਮ ਗਤਿ ਹੋਇ।੧੨।

### ਦੋਹਰਾ

ਤੁਮ ਮੁਖ ਸੇ ਇਕ ਤੁਕ ਸੁਨੀ ਭਇਆ ਸੁਖਮਨੀ ਭੋਗ।
ਸੁਨ ਪਰਮ ਬਚਨ ਨਿਸਚੇ ਭਈ ਪੂਰਨ ਭੋਗ ਅਰੁ ਜੋਗ।੧੩।

### ਚੌਪਈ

ਸੁਨ ਚਰਚਾ ਗੜੀਆ ਭਏ ਪ੍ਰਸੰਨ।
ਕਰ ਉਸਤਤਿ ਕਹਾ ਮੀਆਂ ਤੂੰ ਧੰਨ।
ਪੁਨ ਗੜੀਆ ਜੀ ਕਸਮੀਰ ਕੋ ਚਲੇ।
ਬਿਦਿਆ ਕਰਨ ਸੰਗ ਸਭ ਮਿਲੇ।੧੪।

ਬਾਹਰ ਨਗਰ ਬਾਲੂ ਮਗ ਮਾਹ।
ਚਲੇ ਸਗਲ ਬਾਲੂ ਪਰ ਜਾਹ।
ਟੂਟੀ ਜੂਤੀ ਗੜੀਏ ਪਗ[3] ਮਾਂਹੀ।
ਤਾ ਸੋ ਬਾਲੂ ਮਗ ਚਲਤ ਉਛਾਹੀ।੧੫।
ਟੂਟੀ ਪਨਹੀਂ ਮੀਆ ਦੌਲਾ ਦੇਖ।
ਕੀਆ ਬਿਚਾਰ ਮਨ ਮਾਹਿ ਬਿਸੇਖ।
ਕੁਛ ਰਿਧ ਸਿਧ ਗੜੀਏ ਕੌ ਦੇਵੋਂ।
ਹੋਇ ਸੁਖੀ ਸੰਤ ਪੁੰਨ ਮੈ ਲੇਵੋਂ।੧੬।
ਦੌਲੇ ਕੀ ਚਿਤਵਨ ਗੜੀਏ ਜਾਨਾ।
ਇਨ ਹਮ ਕੋ ਨਿਰਧਨ ਪਹਿਚਾਨਾ।
ਕੁਛਕੁ ਕਲਾ ਇਨ ਕੌ ਦਿਖਲਾਵੋਂ।
ਦੌਲਾ ਜੀ ਕੀ ਸੰਕ ਮਿਟਾਵੋਂ।੧੭।

**ਦੋਹਰਾ**

ਭਾਈ ਗੜੀਏ ਦਿਸਟਿ ਨਿਜ ਜਬ ਬਾਲੂ ਢਿਗ ਕੀਨ।
ਸਭ ਬਾਲੂ ਕੰਚਨ ਭਈ ਭਏ ਕੰਕਰ ਰਤਨ ਨਵੀਨ।੧੮।

**ਚੌਪਈ**

ਦੇਖੀ ਜਬ ਯਹ ਬਿਧ ਦੌਲੇ ਪੀਰ।
ਤੌਂ ਬੂਝਾ ਬਡਾ ਸਿਧ ਮਨ ਧੀਰ।
ਇਸ ਮਾਇਆ ਕੀ ਨਾਹੀ ਪਰਵਾਹ।
ਇਹ ਪਰਮ ਤਿਆਗੀ ਸਾਹਨਸਾਹ।੧੯।
ਮੀਆਂ ਦੌਲਾ ਕਦਮਨ ਪਰ ਪਰੇ।
ਦੇਖ ਰਹਿਨੀ[4] ਬਹੁ ਉਸਤਤਿ ਕਰੇ।
ਪੁਨ ਭਾਈ ਗੜੀਏ ਬਿਨਤੀ ਕਰੀ।
ਤੁਮ ਦਇਆਵੰਤ ਕ੍ਰਿਪਾ ਮਨ ਧਰੀ।੨੦।
ਰਿੱਧ ਸਿੱਧ ਹਮਰੇ ਕਿਹ ਕਾਮ।
ਤੁਮ ਸੰਤਨ ਦਰਸਨ ਅਭਰਾਮ।
ਪੁਨ ਕਰ ਬਿਦਾ ਦੌਲਾ ਜੀ ਆਏ।
ਭਾਈ ਗੜੀਆ ਕਸਮੀਰ ਸਿਧਾਏ।੨੧।
ਸੁਨ ਸਭ ਸਿਖ ਲੇਨੇ ਕੌ ਆਏ।
ਚਰਨ ਚੂਮ ਰਜ ਮਸਤਕ ਲਾਏ।
ਲੇ ਹੁਕਮ-ਨਾਮਾ ਮਸਤਕ ਪਰ ਧਰਾ।
ਪੜ੍ਹਾ ਸੰਗਤ ਮਨ ਆਨੰਦ ਕਰਾ।੨੨।

**ਦੋਹਰਾ**

ਕਰ ਗੁਰ-ਪੁਰਬ ਸੰਗਤ ਸਗਲ ਪੂਜਾ ਇਕ੍ਰ ਕਰਾਇ।
ਭਾਈ ਗੜੀਏ ਕੌ ਦਈ ਲਈ ਰਸੀਦ ਲਿਖਾਇ।੨੩।

**ਚੌਪਈ**

ਗੁਰ ਪੂਜਾ ਅੰਸ ਗੜੀਏ ਕੋ ਦੀਨੀ।
ਲੇ ਭਾਈ ਜੀ ਇਕਤ੍ਰ ਸਭ ਕੀਨੀ।
ਪੁਨ ਕਰ ਪ੍ਰਸਾਦਿ ਸੰਗਤਿ ਭੌਗਾਏ।
ਦੀਆ ਜੌ ਭੂਖੇ ਮਾਗਨ ਆਏ।੨੪।
ਪੁਨ ਆਇ ਗੁਰ ਦਰਸਨ ਕੀਆ ਹਜੂਰ।
ਭੁਗਤਿ ਮੁਕਤਿ ਜਹਾ ਭਰਿਪੂਰਿ।
ਗੁਰ ਚਰਨ ਪਰਸ ਗੜੀਆ ਮਗਨਾਨੇ।
ਦੇਖਤ ਸਿਖ ਸਤਿਗੁਰ ਬਿਗਸਾਨੇ।੨੫।
ਤਬ ਦਿਆਲ ਮੁਖ ਬਚਨ ਸੁਨਾਇਆ।
ਕਹੁ ਗੜੀਆ ਕਿਆ ਪੂਜ ਮੁਹਿ ਲਿਆਇਆ।
ਜੋ ਮੈ ਸਿਖਨ ਤੌ ਕੋ ਦੀਨਾ।
ਦੀਜੈ ਮੋਹਿ ਸਿਖ ਪਰਬੀਨਾ।੨੬।
ਕਰ ਜੋੜ ਗੜੀਏ ਤਬ ਬਿਨਤੀ ਠਾਨੀ।
ਸਭ ਜਾਨਤ ਸਤਿਗੁਰ ਅੰਤਰਿਜਾਮੀ।
ਜੋ ਗੁਰ-ਪੂਜਾ ਸਿਖਨ ਮੁਹਿ ਦੀਨਾ।
ਸੋ ਮੈ ਸਤਿਗੁਰ ਅਰਪਨ ਕੀਨਾ।੨੭।

**ਦੋਹਰਾ**

ਸਤਿਗੁਰ ਨਿਮਤ ਗੁਰਪੁਰਬ ਕਰ ਸਭ ਸੰਗਤ ਦੀਆ ਖੁਲਾਇ।
ਸਭ ਘਟ ਭੋਗੀ ਦਿਆਲ ਪ੍ਰਭ ਤੁਮ ਕੌ ਦਈ ਪਹੁਚਾਇ।੨੮।
ਸੁਨ ਬ੍ਰਿਤੰਤ ਸਤਿਗੁਰ ਮੁਸਕਾਨੇ।
ਭਲੀ ਕਰੀ ਤੁਮ ਸਿਖ ਸੁਜਾਨੇ।
ਸਭ ਕਾਰਬਾਰੀਅਨ ਪ੍ਰਭ ਕਹਿ ਦੀਨਾ।
ਮੈ ਗੜੀਏ ਸਿ ਸਭ ਕਛੂ ਭਰ ਲੀਨਾ।੨੯।
ਪੁਨਿ ਗੜੀਏ ਕੋ ਆਗਿਆ ਪ੍ਰਭ ਕਰੀ।
ਗ੍ਰਿਹ ਜਾਇ ਬਸੋ ਸਿਮਰੋ ਹਰਿ ਹਰੀ।
ਹੋਇ ਬਿਦਾ ਭਾਈ ਘਰ ਆਏ।

ਸਦ ਰਹੇ ਮਗਨ ਹਿਰਦੇ ਗੁਰ ਧਿਆਏ ।੩੦।
ਅਰਥੀ ਅਖਿੜ ਤਾ ਪਹਿ ਜੌ ਜਾਇ।
ਤਿਸ ਸਰਧਾ ਪੂਰੇ ਦੇਇ ਦਿਵਾਇ।
ਜਬ ਕਬ ਸਮਾ ਬਿਖਰਚੀ[5] ਆਵੈ।
ਤਬ ਪਾਂਚ ਰੁਪਏ ਪੁਤ੍ਰ ਲਗਾਵੈ।੩੧।
ਜੁ ਦੇਇ ਰੁਪਯੇ ਸੋ ਸੁਤ ਪਾਇ।
ਸੰਤ ਬਚਨ ਬਿਰਥਾ ਨਹੀ ਜਾਇ।
ਯਹ ਭਾਂਤ ਭੂਖੇ ਕੀ ਸੇਵਾ ਕਰੇ।
ਗੁਰੂਦੁਆਰੇ ਇਨ ਬਿਨੇ ਉਚਰੇ।੩੨।

## ਦੋਹਰਾ

ਗੁਰ ਬਿਰਦ ਭਰੋਸਾ ਹੋਇ ਧਰ ਕਰੇ ਠਗੀ ਬਿਵਹਾਰ।
ਨਿਜ ਬਿਰਦ ਲਾਜ ਰਾਖੇ ਪ੍ਰਭੂ ਦਾਸਨ ਕਰੇ ਉਧਾਰ।੩੩।
ਭਾਈ ਗੜੀਏ ਕੀ ਕਥਾ ਸੁਨੇ ਸਿਖ ਚਿਤ ਲਾਇ।
ਗੁਰ ਨਿਸਚਾ ਮਨ ਮੋ ਬਢੇ ਗੁਰਸਿਖੀ ਪਦੁ ਪਾਇ।੩੪।

## ਸਾਖੀ ਪੂਰਨ ਹੋਈ ।੧੬੧।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਭਾਈ ਗੜੀਆ ਗੁਰੂ ਜੀ ਦਾ ਇਕ ਪਿਆਰਾ ਸਿਖ ਜੋ ਹਰ ਇਕ ਲੋੜਵੰਦ ਦੀ ਸੇਵਾ ਵਿਚ ਤਤਪਰ ਰਹਿੰਦਾ ਸੀ। ਉਹ ਕਸ਼ਮੀਰ, ਗੁਜ਼ਰਾਤ ਆਦਿ ਥਾਵਾਂ ਤੇ ਸਿੱਖੀ ਪ੍ਰਚਾਰ/ਪ੍ਰਸਾਰ ਲਈ ਗਏ।
2. ਗੁਰੂ ਪਿਆਰ ਵਿਚ ਸਰਸ਼ਾਰ।
3. ਪੈਰ ਵਿਚ ਟੁੱਟੀ ਹੋਈ ਜੁੱਤੀ ਸੀ।
4. ਰਹਿਣੀ, ਚਜ-ਆਹਾਰ, ਸਲੀਕਾ, ਰਹਿਣ-ਸਹਿਣ।
5. ਗਰਜ਼ਮੰਦ, ਲੋੜਵੰਦ।

*****

## ਸਾਖੀ ੧੯

ਸ੍ਰੀ ਸਤਿਗੁਰੂ ਜੀ ਅਤੇ ਪ੍ਰੇਮ ਰੰਗ ਪਿਛਲੇ ਤੀਨ ਮਹਲ ਲਗੇ ਜੋ ਰਹਨੀ ਅਰੁ ਕਰਨੀ ਭਈ ਥੀ ਸੋ ਬਚਨ ਬਿਲਾਸ ਭਾਈ ਬੁਢੇ ਸੋ

### ਦੋਹਰਾ

ਦਿਵਸ ਏਕ ਰੰਗ ਪ੍ਰੇਮ ਗੁਰ ਬੁਢਾ ਸਨ੍ਮੁਖ ਦੇਖ।
ਬਚਨ ਬਿਲਾਸ ਪੁਛਨ ਕਰਾ ਅਦਭੁਤ ਕਥਾ ਵਸੇਖ।੧।

### ਚੌਪਈ

ਹੇ ਭਾਈ ਬੁਢਾ ਪਰਮ ਸੁਜਾਨ।
ਤੂੰ ਬਡਾ ਪੁਰਾਤਨ ਸਿਖ ਪ੍ਰਮਾਨ।
ਗੁਰੂ ਬਾਬੇ ਕੀ ਤੈ ਸੇਵਾ ਕੀਨੀ।
ਸਭ ਕਰਨੀ ਜੁਗਤ ਦੇਖੀ ਪਰਬੀਨੀ।੨।
ਗੁਰੂ ਅੰਗਤ ਜੀ ਕੇ ਰਹਾ ਹਜੂਰ।
ਜਹਾ ਮੁਕਤ ਭੁਗਤ ਸਦਾ ਭਰਪੂਰ।
ਤੁਮ ਸਤਿਗੁਰ ਅਮਰ ਕੀ ਟਹਲ ਕਮਾਈ।
ਸਭ ਲੀਲਾ ਕਰਨੀ ਦੇਖੀ ਭਾਈ।੩।
ਤੀਨ ਮਹਿਲ ਕਰਨੀ ਜੋ ਕੀਨਾ।
ਮੋਹਿ ਸੁਨਾਵੋ ਸਿਖ ਪ੍ਰਬੀਨਾ।
ਗੁਰ-ਬਚਨ ਸੁਨਤ ਬੁਢਾ ਬਿਗਸਾਨਾ।੪।
ਤੁਮ ਅੰਤਰਜਾਮੀ ਸਭੁ ਕਿਛੁ ਜਾਨੋ।
ਮੈ ਸੇਵਕ ਕਿਆ ਗੁਨ ਅੰਤ ਬਖਾਨੋ।
ਪੁਨ ਕਹਾ ਸਤਿਗੁਰ ਹਮ ਜਾਨਤ ਅਹੈ।
ਤੁਮਰੇ ਮੁਖ ਸੇ ਸੁਨਿਆ ਚਹੈ।੫।

### ਦੋਹਰਾ

ਤੂੰ ਸਨਮੁਖ ਰਹਾ ਸਤਿਗੁਰੂ ਕੇ ਕਹੁ ਕਰਨੀ ਜੁਗਤ ਉਚਾਰ।
ਤਬ ਅਪਨੇ ਮਨ ਮੋ ਧਿਆਨ ਕਰ ਲਾਗਾ ਕਰਨ ਬਿਚਾਰ।੬।

### ਚੌਪਈ

ਕਵਨ ਕਵਨ ਗੁਰ ਜੁਗਤ ਬਖਾਨੋ।
ਮੈ ਅਜਾਨ ਮਹਮਾ ਨਹੀ ਜਾਨੋ।
ਯਹ ਚਿਤਵਨ ਕਰਤ ਮਨ ਭੈਯਾ ਹੁਲਾਸ।
ਅਦਭੁਤ ਕਥਾ ਮਨ ਮੋ ਪਰਕਾਸ।੭।

ਤਬ ਬੁਢੇ ਮੁਖ ਕੀਆ ਉਚਾਰ।
ਸੁਨੀਏ ਸਤਗੁਰ ਕਿਰਪਾ ਧਾਰ।
ਗੁਰੂ ਬਾਬਾ ਨਾਨਕ ਪ੍ਰਭ ਅਵਤਾਰ।
ਸੁਤਹ-ਪ੍ਰਕਾਸੀ ਕਰਨੀ ਸਾਰ।੮।
ਜਨਮਤ ਹੀ ਉਪਦੇਸ ਚਲਾਇਆ।
ਬਹੁ ਸਾਧਨ ਕੋ ਰਾਹੁ ਬਤਾਇਆ।
ਜੋਗੀ ਸਿਧ ਨਾਥ ਪਤੀਆਨੇ।
ਕਲਜੁਗ ਗੁਰੂ ਸਭਨ ਕਰ ਜਾਨੇ।੯।
ਤੀਨ ਲੋਕ ਗਮਨ ਜਿਨ ਕੀਨਾ।
ਸੁਰ ਨਰ ਅਸੁਰਨ ਭਗਤ ਹਰਿ ਦੀਨਾ।
ਬਡਾ ਮਾਨ ਸਤਿਨਾਮ ਬਟੋਰਾ।
ਜਾਹਿ ਅਹੰਮਮ ਲਗੇਂ ਨ ਚੋਰਾ।੧੦।

## ਦੋਹਰਾ

ਭਰੇ ਭੰਡਾਰੇ ਭਗਤ ਕੇ ਅਰੁ ਬਡੇ ਖਜਾਨੇ ਨਾਮ।
ਗੁਰੂ ਅੰਗਤ ਕੇ ਪ੍ਰਕਾਸ ਕਰ ਸਭ ਦੀਏ ਭਰੇ ਧਨ ਧਾਮ।੧੧।



## ਚੌਪਈ

ਲੇ ਸ੍ਰੀ ਗੁਰੂ ਅੰਗਤ ਜੀ ਗੁਹਜੇ ਰਾਖੇ।
ਤਿਨ ਨਹੀ ਦਿਖਲਾਏ ਮੁਖੋ ਨ ਭਾਖੇ।
ਪਲ ਪਲ ਬਢੈ ਬਹੁਤ ਅਧਕਾਈ।
ਅਤ ਅਪਾਰ ਗਤਿ ਲਖੀ ਨ ਜਾਈ।੧੨।
ਪ੍ਰਮ ਅਉਧੂਤ ਦਿਖਾਵਤ ਭਾਉ।
ਨਿਰਬਿਕਲਪ ਨਿਰਲੰਭ ਸੁਭਾਉ।
ਸਿਧ ਪ੍ਰਗਟ ਤਹ ਹੋਨ ਨ ਪਾਵੈ।
ਪਰਮਾਨੰਦ ਆਨੰਦ ਬਿਹਾਵੈ।੧੩।
ਸਤਗੁਰ ਅਮਰ ਰੂਪ ਪਰਕਾਸਾ।
ਜਿਨ ਪ੍ਰਗਟ ਕਰੀ ਕਲ ਭਗਤ ਪ੍ਰਕਾਸਾ।
ਵੈ ਨਾਮ ਖਜ਼ਾਨੇ ਭਗਤ ਭੰਡਾਰ।
ਜਿਸ ਗੁਨ ਅੰਤ ਨ ਪਾਰਾਵਾਰ।੧੪।
ਸ੍ਰੀ ਗੁਰੂ ਅੰਗਤ ਅਮਰ ਗੁਰਦੀਨਾ।
ਬਢੀ ਅਨੰਤ ਗੁਨ ਜਗਤ ਨਵੀਨਾ।
ਪੁਨਿ ਤਿਹ ਹਰਿ-ਧਨੁ ਦੁਹ ਹਾਥ ਲੁਟਾਇਆ।

ਜੋ ਆਇਆ ਤਿਨ ਹੀ ਵਰਸਾਇਆ।੧੫।

## ਦੋਹਰਾ

ਚਹੁ ਦਿਸ ਫੈਕਾ ਨਾਮ-ਧਨੁ ਸਭ ਸ੍ਰਿਸਟਿ ਰਹੀ ਵਰਸਾਇ।
ਗੁਰ ਸਮ ਦਾਤਾ ਕੋ ਨਹੀ ਜਿਸੁ ਬਡੇ ਭਾਗ ਸੋ ਪਾਇ।੧੬।

## ਚੌਪਈ

ਨਿਹਕਾਮੀ ਪ੍ਰੇਮ ਸੇਵ ਜਿਨ ਕੀਨਾ।
ਨਕਦ ਨਾਮ ਧਨ ਤਾ ਕੋ ਦੀਨਾ।
ਜਿਨ ਸਹਿਕਾਮੀ ਸੇਵਨ ਕੀਆ।
ਤਿਸ ਹਰਿ ਭਗਤ ਰਿਧ ਸਾਧ ਦੀਆ।੧੭।
ਏਕ ਹਾਥ ਸਤਿਗੁਰ ਕਾ ਭਗਤ ਗੁਰ ਸੇਵਾ।
ਦੂਜਾ ਹਾਥ ਕ੍ਰਿਪਾ ਗੁਰ ਦੇਵਾ।
ਇਨ ਦੂਹੂੰ ਹਾਥਨ ਨਾਮ ਖਜਾਨੇ।
ਪ੍ਰਗਟ ਲੁਟਾਏ ਸਭ ਜਗ ਜਾਨੇ।੧੮।
ਤਬ ਦੇਖ ਲੀਲਾ ਮੈ ਕੀਆ ਬਿਚਾਰ।
ਧਰ ਧਿਆਨ ਦੇਖੇ ਮੈ ਨਾਮ ਭੰਡਾਰ।
ਰੰਚਕ ਹਰਿ ਧਨੁ ਨਹੀ ਘਟ ਗਇਓ।
ਅਨੰਤ ਗੁਨਾ ਤਾ ਤੇ ਬਢ ਭਇਓ।੧੯।
ਯਹ ਦੇਖ ਚਲਿਤ੍ਰ ਬਿਸਮ ਮੈ ਥੀਆ।
ਤਬ ਸਤਿਗੁਰ ਕੀ ਉਸਤਤ ਮੈ ਕੀਆ।
ਧੰਨ ਧੰਨ ਅਮਰ ਗੁਰ ਦਾਤਾ।
ਪਾਰਸ ਪਰਸ ਗੁਰ ਪੁਰਖ ਬਿਧਾਤਾ।੨੦।

## ਦੋਹਰਾ

ਤੀਨ ਮਹਿਲ ਕੀ ਜੁਗਤ ਯਹ ਕਰਨੀ ਸੁਨੀ ਦਿਆਲ।
ਤੂੰ ਸਭੁ ਕਛੁ ਜਾਨੀ ਜਾਨ ਹੈ ਗਿਆਤਾ ਪਰਮ ਬਿਸਾਲ।੨੧।

## ਤੋਮਰ ਛੰਦ

ਸੁਨ ਮਗਨ ਸਤਿਗੁਰ ਭਏ।
ਹੁਇ ਲੀਨੇ ਨਿਜ ਪਦ ਗਏ।
ਵਰਨੇ ਸੁ ਮਹਿਮਾ ਕਵਨ।
ਹੋਇ ਲੀਨ ਜਾਨੇ ਤਵਨ।੨੨।

ਪੁਨ ਜਗੇ ਗੁਰ ਕਰਤਾਰ।
ਮੁਖ ਵਾਹ ਵਾਹ ਉਚਾਰ।
ਬੁਢੇ ਖੁਸੀ ਬਹੁ ਕਰੀ।
ਰਹਾ ਸੀਸ ਚਰਨਨ ਧਰੀ।੨੩।
ਬੁਢੇ ਕਹਾ ਗੁਰ ਦਿਆਲ।
ਤੂੰ ਬਡਾ ਸਿੰਘ ਬਿਸਾਲ।
ਅਦਭੁਤ ਕਥਾ ਤੈ ਕਹਾ।
ਮੈ ਸੁਨਤ ਅਤ ਸੁਖ ਲਹਾ।੨੪।
ਯਹ ਜੁਗਤ ਗੁਰ ਜੋ ਸੁਨੇ।
ਬੀਚਾਰ ਮਨ ਮੋ ਗੁਨੇ।
ਹੋਇ ਭਗਤ ਪ੍ਰੇਮ ਪ੍ਰਕਾਸ।
ਗੁਰ ਚਰਨਨ ਮਿਲੇ ਨਿਵਾਸ।੨੫।

**ਦੋਹਰਾ**

ਭਾਈ ਬੁਢੇ ਬਰਨਨ ਕੀਆ ਸੂਤਾ ਸਤਗੁਰ ਆਪ।
ਕਰ ਪ੍ਰੇਮ ਰਿਦੇ ਗੁਰ ਸਿਖ ਸੁਨੇ ਮਿਟੇ ਕਲੂ ਸੰਤਾਪ।੨੬।

**ਸਾਖੀ ਪੂਰਨ ਹੋਈ। ੧੬੨।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

*****

 

## ਸਾਖੀ ੨੦

**ਆਗੇ ਸਾਖੀ ਸ੍ਰੀ ਬਾਬੇ ਗੁਰਦਿਤੇ ਜੀ ਕੋ ਜੋਤੀ ਜੋਤ ਸਮਾਵਣੇ ਕੀ ਨਿਰੂਪਣ ਹੋਇਗੀ :—**

**ਦੋਹਰਾ**

ਬਾਬਾ ਗੁਰਦਿਤਾ ਜੀ ਗਏ ਇਕ ਦਿਨ ਬਿਰਤ[1] ਸਿਕਾਰ।
ਨਿਜ ਸੰਗੀ ਲੇ ਸੰਗ ਹੀ ਅਦਭੁਤ ਚਲਤ ਬਿਹਾਰ।੧।

**ਚੌਪਈ**

ਅਖੇੜ-ਭੂਮ ਬਾਬਾ ਜੀ ਗਏ।
ਦੂਰ ਮਿਰਗ ਇਕ ਦੇਖਤ ਭਏ।
ਥੀ ਵਹੁ ਗਊ ਭ੍ਰਮ ਮ੍ਰਿਗ ਦਿਖਾਇ।
ਸਭਹਨ ਕਹਾ ਮਿਰਗ ਦਿਸਟਾਇ।੨।
ਤਬ ਬਾਬਾ ਜੀ ਤੀਰ ਚਲਾਇਆ।
ਲਗਾ ਤੀਰ ਧਰਨ ਗਿਰ ਪਾਇਆ।
ਲੇਨ ਸਿਕਾਰ ਤੁਰਤ ਸਭ ਚਲੇ।
ਦੇਖ ਚਲਤ ਬਾਬਾ ਭਏ ਖਲੇ।੩।
ਯਹ ਤੌ ਗਊ ਹਰਨ ਵੈ ਨਾਹੀ।
ਅਬਗਤ ਗਤ ਕਛੁ ਲਖੀ ਨ ਜਾਹੀ।
ਦੇਖਤ ਗਊ ਸਕਲ ਸੁਕਚਾਨੇ।
ਪ੍ਰਾਸਚਿਤ ਬਡਾ ਜਗਤ ਮੇਂ ਮਾਨੇ।੪।
ਚਿੰਤਾਵਤ ਬਾਬਾ ਸਭ ਦੇਖ।
ਹੋਇ ਦਿਆਲ ਕਰੀ ਕ੍ਰਿਆ[2] ਬਿਸੇਖ।
ਨਿਜ ਕਰ ਤੀਰ ਨਿਕਾਲ ਉਠਾਈ।
ਲਗੀ ਚਰਨ ਗਊਅਨ ਕੀ ਨਿਆਈ।੫।

**ਦੋਹਰਾ**

ਦੇਖ ਚਲਤ ਸੇਵਕ ਸਗਲ ਚਰਨਨ ਲਾਗੇ ਜਾਇ।
ਬਾਬਾ ਜੀ ਤਾ ਕੋ ਕਹਾ ਯਹ ਪ੍ਰਗਟ ਹੋਨ ਨਹੀ ਪਾਇ।੬।

**ਚੌਪਈ**

ਤਬ ਬਾਬਾ ਜੀ ਬਨ ਸੋਂ ਆਏ।
ਕਛੂ ਸਿਕਾਰ ਨਹੀ ਕਰ ਲਿਆਏ।
ਅੰਤਰ ਘਰ ਬਾਬਾ ਜੀ ਗਏ।
ਸਭ ਸੇਵਕ ਆਇ ਚਰਨ ਗੁਰ ਪਏ।੭।

ਪੂਛਾ ਪ੍ਰਭ ਲਾਗੀ ਕਿਉ ਬੇਰ।
ਕਿਉ ਨਹੀ ਲਿਆਏ ਆਜੁ ਅਹੇਰ।[3]
ਨਹੀ ਬਾਬਾ ਜੀ ਮੋ ਪਹਿ ਆਏ।
ਸਭ ਕਹੇ ਬਿਰਤੰਤ ਮੁਹਿ ਸੰਤ ਸੁਨਾਏ।੮।
ਸੁਨ ਗੁਰ-ਬਚਨ ਸਗਲ ਕੰਪਾਨੇ।
ਕਰ ਜੋਰ ਸਗਲ ਬਿਰਤੰਤ ਬਖਾਨੇ।
ਸੁਨਤ ਬਾਤ ਸਤਗੁਰ ਨਹੀ ਭਾਈ।
ਬਾਬਾ ਜੀ ਕੋ ਲੀਆ ਬੁਲਾਈ।੯।
ਆਇ ਬਾਬਾ ਜੀ ਚਰਨੀ ਪਰੇ।
ਆਪ ਆਪ ਸੋ ਚਲਤ ਗੁਰ ਕਰੇ।
ਕਹਾ ਸਤਿਗੁਰ ਜੀ ਬਚਨ ਰਿਸਾਈ।
ਤੁਮ ਮੁਈ ਗਊ ਕਾਹੇ ਜੀਵਾਈ।੧੦।

**ਦੋਹਰਾ**

ਨਾਟਕ ਚੇਟਕ ਸਿਧ ਸਭ ਹਰਿ ਲੋਗਨ ਨ ਸੁਹਾਇ।
ਤੁਮ ਕਰਾਮਾਤ ਕਰਨੇ ਲਗੇ ਯਹ ਨਹੀ ਮੋ ਕੋ ਭਾਇ।੧੧।

**ਚੌਪਈ**

ਜੋ ਗਊ ਮੂਈ ਕਾ ਲਾਹੋ ਦੋਖ।
ਕੀਏ ਹੋਮ ਜਗਤ ਹੋਏ ਮੋਖ।
ਮੋਹਿ ਹੋਤੇ ਸਿਧ ਪ੍ਰਗਟ ਤੁਮ ਕੀਨੀ।
ਹਮਰੀ ਸੰਕ ਨ ਮਨ ਮੋ ਚੀਨੀ।੧੨।
ਅਬ ਤੁਮ ਰਹੋ ਜਾ ਹਮ ਹੀ ਰਹੈਂ।
ਰਹੇ ਏਕ ਸਾਚੀ ਹਮ ਕਹੈਂ।
ਜਬ ਸ੍ਰੀ ਮੁਖ ਯਹ ਬਚਨ ਉਚਾਰਾ।
ਕਰ ਸੱਤ ਬਾਬਾ ਜੀ ਮਨ ਮੋ ਧਾਰਾ।੧੩।
ਕਰ ਜੋਰ ਬਿਨੇ ਮੁਖ ਬਾਬਾ ਜੀ ਕਹੇ।
ਜਗ ਅਟਲ ਜੁਗੋ-ਜੁਗ ਸਤਗੁਰ ਰਹੇਂ।
ਯਹ ਮੁਖ ਕਹਿ ਤਨ ਕੋ ਤਜ ਦੀਨਾ।
ਅਤਭੁਤ ਚਲਿਤ੍ਰ ਬਾਬਾ ਜੀ ਕੀਨਾ।੧੪।
ਇਕ ਜੋਤੀ ਸੰਗ ਜੋਤਿ ਮਿਲਾਈ।
ਜਿਮ ਅਕਾਸ ਮੋ ਪਵਨ ਸਮਾਈ।

ਦੇਖਤ ਹਾਹਾਕਾਰ ਗੁਰ ਕੀਨਾ।
ਸੋਕ ਸਮੁੰਦਰ ਭਏ ਪ੍ਰਭ ਲੀਨਾ।੧੫।

## ਦੋਹਰਾ

ਨਰ ਲੀਲਾ ਸਤਗੁਰ ਕਰੇਂ ਕੋਇ ਨ ਸਾਕੇ ਰੋਕ।
ਹਰਖ ਸੋਕ ਜਾ ਕੇ ਨਹੀਂ ਜਗ ਪ੍ਰਗਟ ਦਿਖਾਵਤ ਸੋਕ।੧੬।

## ਚੌਪਈ

ਅਤ ਬਿਓਗ ਸਤਿਗੁਰ ਜੀ ਕੀਨਾ।
ਜਿਉ ਲਛਮਨ ਬਿਓਗ ਰਾਮ ਭਏ ਲੀਨਾ।
ਕਰੇ ਰੁਦਨ ਗੁਨ ਮੁਖੋ ਉਚਾਰੇ।
ਜਿਉ ਲਛਮਨ ਪ੍ਰਾਕ੍ਰਮ ਚਿਤਾਰੇ।੧੭।
ਬਿਨ ਬਾਬਾ ਜੀ ਮੈ ਕੈਸੇ ਰਹੋਂ।
ਦਾਹਨ ਦੁਖ ਕੈਸੇ ਜਗ ਸਹੋਂ।
ਪੁਨਿ ਸਤਿਗੁਰ ਜੀ ਕੀਆ ਬਿਚਾਰ।
ਬਾਬਾ ਜੀ ਕਾ ਸਸੁਰ ਚਿਤਾਰ।੧੮।
ਵੇ ਬਡਾ ਸਿੱਧ ਜਿਨ ਮੂਏ ਜੀਵਾਏ।
ਸਤਿਗੁਰ ਜੀ ਤਿਸ ਲੀਆ ਬੁਲਾਏ।
ਤਿਸ ਕਹਾ ਦਿਆਲ ਕਰ ਬਿਨੇ ਤਪਾਕ[4]।
ਹੈ ਸੁਤ ਮੇਰਾ ਤੁਮ ਸੋ ਬਡ ਸਾਕ।੧੯।
ਕਰ ਕਿਰਪਾ ਦਾਮਾਦੂ ਜੀਵਾਵੋ।
ਹੋਇ ਪਰਉਪਕਾਰ ਜਗਤ ਜਗਤ ਜਸੁ ਪਾਵੋ।
ਅੰਤਰਿ ਗਤਿ ਸਕਤ ਛੀਨ ਗੁਰ ਲੀਨਾ।
ਬਾਹਰਗਤਿ ਬਿਨਤੀ ਤਾ ਸੋ ਕੀਨਾ।੨੦।

## ਦੋਹਰਾ

ਸੁਬ ਜੁਗਤਿ ਵੇ ਕਰ ਰਹਾ ਬਾਬਾ ਜੀ ਨਹੀ ਜਾਗ[5]।
ਸਭ ਛੂਛੀ ਭਈ ਕਰਾਮਾਤ ਤਬ ਵਹ ਕਹਨੇ ਲਾਗ।੨੧।

## ਚੌਪਈ

ਮੇਰਾ ਬਚਨ ਕਬਹੂੰ ਨਹੀ ਟਲੇ।
ਤੁਮ ਸਨਮੁਖ ਕਰਾਮਾਤ ਨਹੀ ਚਲੇ।
ਮੈ ਜਾਨਾ ਜੋ ਗੁਰ ਕਰੇ ਸੋ ਹੋਇ।
ਕਰ ਰਹਾ ਜਤਨ ਪੁਨਿ ਦੀਨਾ ਰੋਇ।੨੨।

ਤਬ ਦਿਆਲ ਸੰਤੋਖ ਜਨਾਇ।
ਸਿਸਕਾਰ ਸਮਿਗ੍ਰੀ ਸਗਲ ਮੰਗਾਇ।
ਕੀਆ ਬਚਨ ਸੰਗਤ ਸਭ ਮਿਲੇ।
ਸਿਸਕਾਰ ਕਰਨ ਬਾਬਾ ਕੋ ਚਲੇ।੨੩।
ਕਰ ਸਿਸਕਾਰ ਪੁਨਿ ਕੀਆ ਸਨਾਨ।
ਤਬ ਭਏ ਦਿਆਲ ਗੁਰ ਕੇਵਲ ਗਿਆਨ।
ਕਰਤਾ ਹਰ ਰਾਇ ਜੀ ਲੀਏ ਬੁਲਾਏ।
ਬਾਬਾ ਜੀ ਕੇ ਸੁਤ ਗੁਰ ਭਾਏ।੨੪।
ਅਬ ਉਨ ਕੀ ਠੌਰ ਤੁਮ ਕੋ ਮੈ ਦੇਖੋਂ।
ਬਾਬਾ ਗੁਰਦਿਤਾ ਕਰ ਲੇਖੋਂ।
ਹੋਇ ਦਿਆਲ ਗੁਰ ਅੰਗ ਲਗਾਇ।
ਪੁਨ ਗੋਦ ਅਪਨੀ ਮੋ ਲੀਏ ਬੈਠਾਇ।੨੫।

### ਦੋਹਰਾ

ਗੁਰਬਚਨ ਪ੍ਰਮਾਨ ਕੀਨਾ ਜਗਤ ਬਾਬਾ ਜੀ ਤਨ ਤਿਆਗ।
ਜੋ ਗੁਰ ਆਗਿਆ ਮਨ ਮੋ ਧਰੇ ਤਾ ਕੇ ਜਗ ਬਡ ਭਾਗ।੨੬।
ਸੰਮਤੁ ੧੬੯੫ ਚੇਤ੍ਰ ਸੁਦੀ ਦਸਮੀ (੧੦)

## ਸ੍ਰੀ ਬਾਬਾ ਗੁਰਦਿਤਾ ਜੀ ਸਮਾਣੇ ਕੀਰਤਪੁਰ। ੧੬੩।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਸ਼ਿਕਾਰ ਦੀ ਬਿਰਤੀ ਨਾਲ, ਸ਼ਿਕਾਰ ਦੇ ਸ਼ੌਕ ਵਿਚ।
2. ਅਫ਼ਸੋਸ, ਦੁੱਖ, ਕੀਤੇ ਦੀ ਚਿੰਤਾ ਕਰਨੀ।
3. ਅਹੇਰ : ਸ਼ਿਕਾਰ
4. ਬੜੇ ਜ਼ੋਰ/ਦਾਈਏ ਨਾਲ ਬਿਨੈ ਕਰਨੀ।
5. ਪਰ ਇਹ ਵੀ ਬੇਫਾਇਦਾ ਹੀ ਜਾਪੀ।

******

## ਸਾਖੀ ੨੧

ਸ੍ਰੀ ਕਰਤਾ ਹਰਿ ਰਾਇ ਸਤਗੁਰੂ ਜੀ ਕਾ ਬਚਨ ਪਾਲਨ-ਮਹਾਤਮ

**ਦੋਹਰਾ**

ਦਿਵਸ ਏਕ ਸਤਿਗੁਰ ਜੀ ਕਰਤਾ ਹਰਿ ਰਾਇ ਬੁਲਾਇ।
ਬਾਗ ਦੇਖਨ ਕੋ ਪ੍ਰਭ ਚਲੇ ਲੇ ਗਏ ਸੰਗ ਲਵਾਇ।੧।

**ਚੌਪਈ**

ਬਾਗ ਮਾਹਿ ਗਏ ਸਤਿਗੁਰ ਦਿਆਲ।
ਕਰਤਾ ਹਰਿ ਰਾਇ ਗਏ ਪ੍ਰਭ ਨਾਲ।
ਜਿਹ ਜੁਗਤ ਬਾਬਾ ਜੀ ਸੇਵਨ ਕਰਤੇ।
ਸਤਿਗੁਰ ਕੀ ਆਗਿਆ ਸਿਰ ਧਰਤੇ।੨।
ਪਿਤਾ ਪ੍ਰਨਿ ਸ੍ਰੀ ਹਰਿ ਰਾਇ ਜੀ ਲੀਨਾ।
ਸਦਾ ਰਹੇ ਗੁਰ-ਬਚਨ ਅਧੀਨਾ।
ਸ੍ਰੀ ਸਤਿਗੁਰ ਕੇ ਪੀਛੇ ਚਲੇ।
ਗੁਰਚਰਨ ਧਿਆਨ ਨਿਮਖ ਨਹੀ ਟਲੇ।੩।
ਤਿਸ ਬਾਗ ਮਾਹਿ ਫੂਲ੍ਹ ਇਕ ਫੂਲਾ।
ਬਿਨਾ ਸਮੇ ਅਤਿ ਰੰਗ ਚਲੂਲਾ[1]।
ਤਹਾ ਦੇਖ ਗੁਰ ਠਾਢੇ ਭਏ।
ਭਈ ਖੁਸੀ, ਮਾਲੀ ਪਗ[2] ਸਭ ਪਏ।੪।
ਪੁਨ ਚਲੇ ਆਗੇ ਪ੍ਰਭ ਸਹਿਜ ਸੁਭਾਇ।
ਪਾਛੇ ਆਏ ਸ੍ਰੀ ਹਰਿ ਰਾਇ।
ਪਸਰਿਓ ਦਾਵਨ[3] ਪਵਨ ਤਬ ਚਲਾ।
ਛੁਹਤੇ ਫੂਲ ਟੂਟਿ ਧਰ ਗਿਰਾ।੫।

**ਦੋਹਰਾ**

ਸਗਲ ਬਾਗ ਕੋ ਦੇਖ ਕਰ ਤਹਿ ਆਏ ਪ੍ਰਭ ਪ੍ਰਬੀਨ।
ਕਿਉ ਟੂਟਾ ਫੂਲ ਸਾਚੀ ਕਹੋ ਸਤਿਗੁਰ ਪੂਛਨ ਕੀਨ।੬।

**ਤੋਮਰ ਛੰਦ**

ਸੁਨ ਬਚਨ ਸ੍ਰੀ ਹਰਿ ਰਾਇ।
ਸਨਮੁਖ ਬਹੇ ਗੁਰ ਆਇ।

ਛੂਹਿ ਬਸਤ੍ਰ ਟੂਟਾ ਫੂਲ।
ਮੋ ਸੋ ਭਈ ਇਹ ਭੂਲ।੭।
ਭੈ ਬਿਰਤ ਦੇਖ ਦਿਆਲ।
ਹਸ ਖੁਸੀ ਕਰੀ ਬਿਸਾਲ।
ਸੁਨ ਬਚਨ ਕੀਨਾ ਭਲੋ।
ਸੰਕੋਚ ਦਾਮਨ ਚਲੋ।੮।
ਸੰਕੋਚ ਦਾਮਨ ਲੀਨ।
ਗੁਰਬਚਨ ਦ੍ਰਿੜ ਮਨ ਕੀਨ।
ਜਬ ਕਬ ਚਲੇ ਸੰਕੋਚ।
ਨਹੀਂ ਬਚਨ ਕੀਨਾ ਮੋਚ।੯।
ਦ੍ਰਿੜ ਪਾਲਿਓ ਸੁਦੇਹੁ ਪ੍ਰਜੰਤ।
ਅਤ ਧਰਮ ਭਗਤ ਮਹੰਤ।
ਜੋ ਕਰੇ ਦ੍ਰਿੜ ਮਨ ਸਿਖ।
ਤਿਸ ਭੁਗਤ ਮੁਕਤ ਭਵਿਖ।੧੦।

**ਸੋਰਠਾ**



ਸਤਿਗੁਰ ਬਚਨ ਪ੍ਰਮਾਨ ਜਉ ਕੀਨਾ ਸ੍ਰੀ ਹਰਿ ਰਾਇ ਜੀ।
ਜੋ ਗੁਰ ਸਿਖ ਸੁਜਾਨ ਸੁਨ ਗੁਨ ਗੁਰ-ਸਾਖੀ ਮਨ ਦ੍ਰਿੜੇ।੧੧।

**ਸਾਖੀ ਪੂਰਨ ਹੋਈ। ੧੬੪।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਚਲੂਲਾ : ਗੂੜਾ, ਲਾਲ ਰੰਗ।
2. ਪੱਗ : ਪੈਰੀਂ
3. ਦਾਵਨ : ਦਾਮਨ, ਪਲੂ।
4. ਨਾਲ, ਸਾਥ
5. ਸਨਮੁਖ : ਸਾਮ੍ਹਣੇ, ਹੂ-ਬਹੂ

******

## ਸਾਖੀ ੨੨

ਸਾਖੀ ਸ੍ਰੀ ਸਤਿਗੁਰੂ ਜੀ ਗੁਰੂ ਕਰਤਾਰ ਹਰ ਰਾਇ ਜੀ ਕੋ ਗੁਰਿਆਈ ਕੋ ਬਖਸ ਕੀਆ

### ਦੋਹਰਾ

ਹਰਨ ਭਰਨ ਕਾਰਨ ਕਰਨ ਤਾਰਨ ਤਰਨ ਦਿਆਲ।
ਕਲਪਤਰ ਉਧਾਰਨ ਬਿਰਦ ਧਰ ਲੀਲਾ ਰਚਤ ਬਿਸਾਲ।੧।

### ਚੌਪਈ

ਦਿਵਸ ਏਕ ਗੁਰ ਸਭਾ ਸੁਹਾਇ।
ਸਭ ਸੰਗਤ ਕੋ ਲੀਆ ਬੁਲਾਇ।
ਪੁਨਿ ਸ੍ਰੀ ਕਰਤਾ ਹਰਿ ਰਾਇ ਬੁਲਾਏ।
ਹਾਥ ਜੋੜ ਠਾਢੇ ਭਏ ਆਏ।੨।
ਅਤਿ ਨਿੰਮ੍ਰ-ਭੂਤ ਗੁਰ ਚਰਨ ਧਿਆਨ।
ਭਗਤ ਸਰੂਪ ਪ੍ਰਗਟ ਭਗਵਾਨ।
ਦੇਖ ਦਿਆਲ ਸਤਿਗੁਰ ਬਿਗਸਾਨੇ।
ਦੇ ਅਕਮਾਲ ਸਾਦਰ ਸਨਮਾਨੇ।੩।
ਤੁਮਰੇ ਪਿਤਾ ਕੋ ਪਦ ਗੁਰਿਆਈ।
ਤੁਮਰੇ ਮਸਤਕ ਲੇਖ ਲਿਖਾਈ।
ਹੋਇ ਦਿਆਲ ਤਿਲਕ ਗੁਰਿਆਈ ਦੀਨਾ।
ਤੀਨ ਲੋਕ ਭਏ ਬਚਨ ਅਧੀਨਾ।੪।
ਅਛਿਤ ਆਪ ਨਵਤਨ ਬਪੁ ਧਰਾ।
ਜਿਮਿ ਦੀਪਕ ਪ੍ਰਕਾਸ ਦੀਪ ਸੋ ਕਰਾ।
ਏਕ ਜਤਿ ਦੁਇ ਰੂਪ ਬਿਰਾਜੈ।
ਅਦਭੁਤ ਲੀਲਾ ਸਤਿਗੁਰ ਛਾਜੈ।੫।

### ਦੋਹਰਾ

ਸਭ ਸੰਗਤ ਆਗਿਆ ਭਈ ਚਰਨੀ ਲਾਗੋ ਆਇ।
ਅਚਰਜ ਦਰਸਨ ਦੇਖ ਗੁਰ ਸਭ ਸੰਗਤ ਰਹੀ ਅਘਾਇ।੬।

## ਚੌਪਈ

ਤਬ ਸ੍ਰੀ ਸਤਿਗੁਰ ਬਚਨ ਬਖਾਨਾ।
ਅਬ ਪਰਮ ਧਾਮ ਮੈਂ ਕਰੋ ਪਿਆਨਾ।
ਪ੍ਰਗਟ ਰੂਪ ਮਮ ਗੁਰ ਹਰਿ ਰਾਉ।
ਭਗਤ ਰੂਪ ਭੈ ਤਾਰਨ ਨਾਉ।੭।
ਜਬ ਗੁਰ ਹਰਿ ਰਾਇ ਬਚਨ ਯਹ ਸੁਨਾ।
ਗੁਰ ਭਾਣਾ ਸੋਈ ਸਭ ਗੁਨਾ।
ਹਾਥ ਜੋੜ ਤਬ ਬਿਨੇ ਬਖਾਨੀ।
ਸਭ ਜਾਨਤ ਪ੍ਰਭ ਅੰਤਰ ਜਾਮੀ।੮।
ਦਿੱਲੀ ਪਤਿ ਦੁਭਦਾ ਸਦ ਕਰੇ।
ਜੋ ਆਗਿਆ ਹੋਇ ਸੋਈ ਅਨਸਰੇ।
ਸੁਨ ਮੁਸਕਾਇ ਕਹਾ ਗੁਰ ਦਿਆਲ।
ਤੁਮ ਜਗ ਕਾਟਨ ਭੈ ਜਮ ਜਾਲ।੯।
ਤੁਮ ਕੋ ਕਾਹੂ ਕੋ ਭੈ ਨਾਹਿ।
ਸਦਾ ਰਹੋ ਮੈਂ ਤੁਮਰੇ ਪਾਹਿ।
ਜੋ ਸਤਿਗੁਰ ਹਮ ਸੋ ਥਾ ਕਹਾ।
ਅਬ ਲਗ ਵਰਤਮਾਨ ਸੋ ਰਹਾ।੧੦।

## ਦੋਹਰਾ

ਜੋ ਕੋਈ ਉਦਮ ਤੁਮ ਪਰ ਕਰੇ ਦੁਸਟ ਕਰਮ ਮਨਧਾਰ।
ਨਾਸ ਹੋਇ ਤਤਕਾਲ ਤਿਹ ਜਿਉ ਓਲਾ ਅਗਨ ਮਝਾਰ।੧੧।

## ਚੌਪਈ

ਪੁਨ ਸਤਿਗੁਰ ਸਿਖਨ ਆਗਿਆ ਕੀਨੀ।
ਇਕੰਤਾ ਠੌਰ ਇਕ ਕਰੋ ਨਵੀਨੀ।
ਨਦੀ ਕੰਠੇ ਭੂ-ਘਰਾ ਖੁਦਾਇਆ।
ਸੁੰਦਰ ਦੁਆਰ ਕਿਵਾੜ ਲਗਾਇਆ।੧੨।
ਤਿਸ ਦੇਖ ਦਿਆਲ ਬਚਨ ਮੁਖ ਭਾਖਾ।
ਤਾ ਕਾ ਨਾਮ ਪਤਾਲਗੜ੍ਹ ਰਾਖਾ।
ਤਾ ਭੀਤਰ ਸਤਿਗੁਰ ਜੀ ਗਏ।

ਸ੍ਰੀ ਮੁਖ ਬਚਨ ਕਰਤ ਇਮ ਭਏ।੧੩।
ਕਹੀ ਸਪਤ ਦਿਵਸ ਤਕ ਈਹਾ ਨ ਆਵੈ।
ਯਹੀ ਜੁਗਤ ਮੈ ਕੋ ਅਬ ਭਾਵੈ।
ਦਿਵਸ ਆਠ ਵੇ ਖੋਲ ਕਿਵਾਰ।
ਜੋ ਬਿਧ ਬਨੇ ਕਰੋ ਬਿਵਹਾਰ।੧੪।
ਤਬ ਅੰਤਰ ਦੇ ਲੀਆ ਕਿਵਾਰਾ।
ਕਾਰਨ ਕਰਨ ਸਤਿਗੁਰ ਕਰਤਾਰਾ।
ਸਭ ਸੰਗਤ ਭਜਨ ਸਤਿਗੁਰ ਕਾ ਕਰੇ।
ਸਤ ਰੂਪ ਗੁਰ ਹਿਰਦੇ ਧਰੇ।੧੫।

## ਦੋਹਰਾ

ਜਬ ਸਾਤ ਦਿਵਸ ਬੀਤਤ ਭਏ ਤਬ ਸ੍ਰੀ ਸਤਿਗੁਰ ਹਰ ਰਾਇ।
ਮਾਥਾ ਟੇਕ ਦੁਆਰ ਪਰ ਦੀਏ ਕਿਵਾਰ ਖੁਲਾਇ।੧੬।

## ਚੌਪਈ

ਗੁਰ ਹਰਿ ਰਾਇ ਅੰਤਰ ਜਬ ਗਏ।
ਪਰਮ ਚਰਿਤ੍ਰ ਗੁਰ ਦੇਖਤ ਭਏ।
ਸ੍ਰੀ ਸਤਿਗੁਰ ਜੋਤੀ ਜੋਤ ਸਮਾਏ।
ਪਾਵਨ ਸਰੀਰ ਜਿਮ ਚਿਤ੍ਰ ਲਿਖਾਏ।੧੭।
ਯਹ ਚਲਤ ਦੇਖ ਬਿਓਗ ਅਤ ਕਰਾ।
ਪੁਨ ਜੋਤ ਰੂਪ ਪ੍ਰਭ ਮਨ ਮੋ ਧਰਾ।
ਸਭ ਸੰਗਤ ਗੁਰ-ਦਰਸਨ ਕੀਨਾ
ਅਦਭੁਤ ਚਲਤ ਸਤਗੁਰ ਕਾ ਚੀਨਾ।੧੮।
ਹਰਿ ਗੁਰ ਬਪੁ ਧਾਰ ਭਗਤ ਬਿਸਥਰੀ।
ਪੁਨ ਜੋਤ ਮਹ ਜੋਤ ਸੰਚਰੀ।
ਜਿਉ ਗੰਗਾ ਸਾਗਰ ਮਿਲ ਜਾਇ।
ਤਬ ਜਲ ਨਿਧ ਸਾਗਰ ਨਾਮ ਕਹਾਇ।੧੯।
ਅਖੰਡ ਭਜਨ ਸਤ ਸੰਗਤ ਮਿਲ ਕੀਨਾ।
ਪਵਿਤ੍ਰ ਬਿਬਾਨ ਤਿਆਰ ਗੁਰ ਲੀਨਾ।

ਗੁਰ ਪਾਵਨ ਦੇਹ ਸਨਾਨੁ ਕਰਾਇਆ।
ਬਸਤ੍ਰ ਨਵੀਨ ਸਗਲ ਪਹਿਰਾਇਆ।੨੦।

**ਦੋਹਰਾ**

ਚੰਦਨ ਚਿਤਾ ਬਨਾਇ ਕੈ ਕਰੀ ਪਾਵਨ ਦੇਹ ਸਿਸਕਾਰ।
ਪਾਂਚ ਤਤ ਤਤਨ ਮਿਲੇ ਮਿਲ ਜੋਤ ਜੋਤ ਸੁਖ ਸਾਰ।੨੧।

**ਦੋਹਰਾ**

ਸੱਢੀ ਕੁਲ ਅਰਜਨ ਪਿਤਾ ਗੰਗਾ ਜੀ ਵੈ ਮਾਤ।
ਪਤ ਦਮੋਦਰੀ ਨਾਨਕੀ ਹਰਿ ਗੋਬਿੰਦ ਪੰਜ ਤਾਤ।੨੨।

**ਸੋਰਠਾ**

ਸੰਮਤੁ ਸਤ੍ਰਹ ਸੈ ਏਕ ਚੇਤ ਸੁਦੀ ਥਿਤ ਪੰਚਮੀ।
ਆਦਿਤਵਾਰ ਵਸੇਖ ਨੌ ਘਟ ਕਾ ਰਾਤ੍ਰ ਗਈ।੨੩।
੩੮ ਵਰ੍ਹੇ, ੧ ਦਿਨ ਗੁਰਿਆਈ ਵਿੱਚ ਸਰੀਰੁ ਰਖਿਆ।

**ਸੋਰਠਾ**

ਗੁਰ ਜੋਤ ਸਮਾਵਨ ਕੋ ਚਲਤ ਸੁਨੇ ਸਿਖ ਕਰ ਪ੍ਰੇਮ।
ਗੁਰ ਲੀਲਾ ਹਿਰਦੇ ਧਰੇ ਹੋਤ ਭਗਤ ਦ੍ਰਿੜ ਨੇਮ।੨੪।

## ਸਾਖੀ ਪੂਰਨ ਹੋਈ। ੧੬੫

ਅਥ ਗੁਰ ਅਸਤੋਤਰ :—

ਧਰ ਬਪ ਭਗਤ ਹੇਤੰ।
ਸੁਭ ਕਰਮ ਧਰਮ ਸੇਤੰ।
ਕਲ ਕੁਤਸ ਅਘ ਬਿਨਾਸਨ।
ਹਰਿ ਭਗਤ ਪਥ ਪ੍ਰਕਾਸਨ।੨੫।
ਅਤ ਸੂਰ ਬੀਰ ਧੀਰੰ।
ਅਤ ਅਤੁਲ ਬਲ ਗੰਭੀਰੰ।
ਧਰ ਰਾਜ ਜੋਗ ਰੂਪੰ।
ਆਨੰਤ ਸਕਤ ਭੂਪੰ।੨੬।
ਨਿਰਬਾਣ ਰੂਪ ਲੀਨਾ।

 

ਅਦਭੁਤ ਚਲਿਤ੍ਰ ਕੀਨਾ।
ਦੀਪਕ ਸੋ ਦੀਪ ਧਾਰਾ।
ਕੀਆ ਤੀਨ ਲੋਕ ਉਜਾਰਾ।੨੭।
ਹੇ ਦਿਆਲ ਦਇਆ ਕੀਜੈ।
ਸਦਾ ਸੰਤ ਸੰਗ ਦੀਜੈ।
ਕਰੋ ਛਿਨ ਮਨੋ ਬਸੇਰਾ।
ਨਿਜ ਰੂਪ ਦਾਸ ਤੇਰਾ।੨੮।

**ਇਤ ਸ੍ਰੀ ਸਤਿਗੁਰ ਜੋਤੀਜੋਤ ਚਲਿਤ੍ਰ ਸੰਪੂਰਨ।**

****

ੴ ਸਤਿਗੁਰ ਪ੍ਰਸਾਦਿ।

## ਸਾਖੀ ੧

## ਮਹਿਮਾ ਸਤਵੇਂ ਮਹਿਲ ਕੀ

### ਸੋਰਠਾ

ਸਤਿਗੁਰ ਦੀਨ ਦਿਆਲ ਧਰ ਸਰੂਪ ਜਗ ਸਾਤਵੋ[1]।
ਕੀਨਾ ਜਗਤ ਉਧਾਰ ਚੜ ਸਬਦ ਨਾਵ ਭਵਜਲ ਤਰੇ।੧।

### ਚੌਪਈ

ਨਾਮ ਚੰਦੋਆ ਅਗਮ ਅਪਾਰ।
ਅਨਹਦ ਧੁਨ ਨੌਬਤ ਸੁਖ ਸਾਰ।
ਝਲਮਲ ਜੋਤ ਫਰਹਰ ਛਾਜੈ।
ਸਭ ਘਟ ਪੂਰਨ ਜਗਤ ਬਿਰਾਜੈ।੨।
ਪ੍ਰਗਟੇ ਸਤਿਗੁਰ ਜਗ ਹਰਿਰਾਇ।
ਸੁਨਿ ਸੰਗਤ ਆਈ ਚਰਨਨ ਧਾਇ।
ਪ੍ਰੇਮ ਪ੍ਰੀਤ ਬਸ ਭਏ ਦਿਆਲ।
ਦੇ ਦਰਸਨ ਸੰਗਤ ਕਰੇਂ ਨਿਹਾਲ।੩।

### ਦੋਹਰਾ

ਤਿਸੀ ਸਮੇ ਸਤਿਗੁਰ ਦਇਆਲ ਅਦਭੁਤ ਸਭਾ ਬਨਾਇ।
ਨਿਜ ਸੋਭਾ ਤਾ ਕੀ ਸੁਨੈ ਮਨ ਪਰਤੀਤ ਬਢਾਇ।੪।

### ਚੌਪਈ

ਨਿਸਚਲ ਚਿਤ ਸਿਘਾਸਨ ਛਾਜੈ।
ਅਬਗਤ[2] ਭਗਤ ਸਿਰ ਛਤ੍ਰ ਬਿਰਾਜੈ।
ਨਿਰਬਿਕਲਪ ਸਿਰ ਮੁਕਟ ਸੁਹਾਇ।
ਅਨ ਭੈ ਛਬ ਸਤਿਗੁਰ ਹਰਿ ਰਾਇ।੫।
ਉਨਮਨੀ ਤਿਲਕ ਮਸਤਕ ਸੁਭ ਸੋਹੈ।
ਤੀਨ ਲੋਕ ਮੁਨ ਜਨ ਮਨ ਮੋਹੈ।
ਕਥਾ ਕੀਰਤਨ ਕਰਨਨ ਸੁਭ ਕੰਡਲ।



 

ਅਦਭੁਤ ਪ੍ਰਕਾਸ ਕੀਨਾ ਤਿਹੁ ਮੰਡਲ।੬।

**ਦੋਹਰਾ**

ਪ੍ਰੇਮ ਭਗਤ ਵੈਰਾਗ ਦ੍ਰਿੜ ਸੁਧ ਜੋਗ ਤਤ ਗਿਆਨ।
ਧਾਰ ਚਾਰ ਆਇਦ ਗੁਰੂ ਸੰਤ ਰੂਪ ਭਗਵਾਨ।੭।

**ਚੌਪਈ**

ਸਭਾ ਸਿੱਖ ਸਤਿਗੁਰ ਕੇ ਪਿਆਰੇ।
ਜਿਉ ਰਾਮ ਰਜਾਇ ਲਛਮਨ ਧਾਰੇ।
ਸਤਿਗੁਰ ਬਚਨ ਦ੍ਰਿੜੇ ਸਭ ਭਾਇ।
ਜਿਉ ਹਨੁਮਾਨ ਦ੍ਰਿੜ ਰਾਮ ਰਜਾਇ।੮।
ਦੁਰਲਭ ਦਰਸਨ ਸਿਖਨ ਪਾਇਆ।
ਜਿਉ ਚਕੋਰ ਸਸ ਧਿਆਨ ਲਗਾਇਆ।
ਮਹਾ ਅਨੰਦ ਦਰਸਨ ਮਗਨਾਨੇ।
ਪਾਰ ਬ੍ਰਹਮ ਸਤਿਗੁਰ ਪਹਿਚਾਨੇ।੯।

**ਦੋਹਰਾ**



ਜਿਮ ਅਕਾਸ ਪਰਕਾਸ ਰਵਿ[3] ਤਿਉ ਸਭਾ ਮਾਹਿ ਗੁਰ ਦਿਆਲ।
ਉਦੇ ਭਾਨ ਰਵਿ ਗਿਆਨ ਤੇਜ ਅਨਭੈ ਕਿਰਨ ਬਿਸਾਲ।੧੦।

**ਚੌਪਈ**

ਸ੍ਰੀ ਮੁਖ ਭਗਤ ਨਿਰੂਪਨ ਕਰੈ।
ਜਿਮ ਲਛਮਨ ਪ੍ਰਤ ਰਘੁਨਾਥ[4] ਉਚਰੈ।
ਮੋਦਕ[5] ਗਿਆਨ ਭਗਤ ਰਸ ਪਾਗ।
ਮਿਲੇ ਪ੍ਰਸਾਦਿ ਸਿਖਨ ਵਡ ਭਾਗ।੧੧।
ਜਿਨ ਖਾਇਆ ਸੋਊ ਮਗਨਾਨਾ।
ਮੁਕਤ ਭੁਗਤ ਰਸ ਤਿਨ ਹੀ ਜਾਨਾ।
ਜਿਹ ਨੈਨਨ ਦਰਸਨ ਗੁਰ ਕੀਆ।[6]
ਭਗਤ ਅੰਕੁਰ ਤਿਸ ਹਿਰਦੇ ਥੀਆ।੧੨।

**ਦੋਹਰਾ**

ਗੁਰ ਦਰਸਨ ਮਹਿਮਾ ਅਮਿਤ ਸੋਭਾ ਅਪਰ ਅਪਾਰ।
ਬਡ ਭਾਗੀ ਪੂਰਬ ਭਗਤ ਜਿਨ ਭੇਟਾ ਗੁਰ ਕਰਤਾਰ।੧੩।

 

ਗੁਰ ਉਸਤਤ :—

## ਸਵੈਯਾ

ਕਲ ਕੁਤਸ

ਸਤਿਗੁਰੂ ਬਪ ਧਾਰ ਸੰਸਾਰ ਉਜੀਆਰ[7] ਕੀਓ ਗੁਰਮੁਖੀ ਪੰਥ ਭਵ ਸਿੰਧ ਸੇਤਾ।
ਬਿਨ ਪਿਆਸ ਪ੍ਰਕਾਸ ਜਿਮ ਦੀਪ ਤੇ ਦੀਪ ਹੋਇ ਭਗਤ ਉਪਦੇਸ ਕੀਆ ਮੁਕਤ ਹੇਤਾ।
ਆਮਾਇ ਆਕਾਇ ਹਰਿ ਰਾਇ ਕਰਤਾ ਗੁਰੂ ਨਿਗਮ ਖਟ ਅਸਟ ਦਸ ਕਹਤ ਨੇਤਾ।੧੪।

## ਦੋਹਰਾ

ਉਸਤਤ ਗੁਰ ਦੀਬਾਨ ਸੁਨ ਧਰੇ ਸਿਖ ਮਨ ਧਿਆਨ।
ਗੁਰ ਦਰਸਨ ਧਿਆਨ ਪ੍ਰਤਾਪ ਤੇ ਪਾਵੈ ਪਦ ਬਿਗਿਆਨ।੧੫।

**ਸਾਖੀ ਗੁਰ ਦੀਬਾਨ ਮਹਿਮਾ ਕੀ ਪੂਰਨ ਹੋਈ। ੧੬੬।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਸ੍ਰੀ ਗੁਰੂ ਹਰਿ ਰਾਇ ਜੀ ਦੀ ਪ੍ਰਤਿਭਾ ਦੀ ਸਿਫ਼ਤ ਕਰਦਿਆਂ ਕਵੀ ਬਿਆਨ ਕਰਦਾ ਹੈ ਕਿ ਉਹ ਹਰਿ ਦੇ ਹੀ ਸਾਕਸ਼ਾਤ ਸਰੂਪ ਸਨ।
2. ਉਨ੍ਹਾਂ ਦਾ ਸਿੰਘਾਸਨ ਅਚਲ ਅਤੇ ਅਟਲ ਹੈ ਅਤੇ ਉਨ੍ਹਾਂ ਦੀ ਸਥਿਤੀ ਅਵਿਨਾਸ਼ੀ ਹੈ।
3. ਗੁਰੂ ਦੀ ਗਿਆਨ ਮਈ ਜੋਤੀ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਸੂਰਜ ਦਾ ਪ੍ਰਕਾਸ਼।
4. ਰਘੁਨਾਥ : ਰਘੂ + ਨਾਥ ਰਘੂਕੁਲ ਦੇ ਸੁਆਮੀ ਸ੍ਰੀ ਰਾਮ ਚੰਦਰ ਜੀ।
5. ਮੋਦਕ : ਮਨਮੋਲਕ, ਪ੍ਰਸੰਨ ਕਰਨਵਾਲਾ, ਖ਼ੁਸ਼, ਕਰਨ ਵਾਲਾ।
6. ਉਹ ਅੱਖੀਆਂ ਧੰਨ ਹਨ ਜਿਨ੍ਹਾਂ ਨੇ ਹਰਿ ਰੂਪੀ ਗੁਰੂ ਦੇ ਦਰਸ਼ਨ ਆਪ ਕੀਤੇ ਸਨ। ਉਨ੍ਹਾਂ ਦੇ ਮਨ ਅੰਤਰ ਵਿਚ ਭਗਤੀ ਦੀ ਕਰੂਮਲ ਆਪ ਮੁਹਾਰੇ ਫੁੱਟ ਪਈ ਹੈ।
7. ਸਤਿਗੁਰੂ ਨੇ ਮਾਨਵ ਸਰੀਰ ਧਾਰ ਕੇ ਸੰਸਾਰ ਵਿਚੋਂ ਅਗਿਆਨ ਦਾ ਹਨੇਰਾ ਦੂਰ ਕਰ ਦਿੱਤਾ।

*****

## ਸਾਖੀ ੨

ਸਾਖੀ ਸਤਿਗੁਰੂ ਜੀ ਕੇ ਨਿਤਕਰਮ ਦੀ

### ਦੋਹਰਾ

ਅਕੋ[1] ਕਰਤਾ ਰੂਪ ਧਰ ਕਰੇ ਕਰਮ ਸੁਖਸਾਰ।
ਸੁਨ ਗੁਰ-ਲੀਲਾ ਸਿਖ ਮਨ ਧਰੇ ਪਾਵੇ ਮੋਖ ਦੁਆਰ।੧।

### ਚੌਪਈ

ਗੁਰ ਨਿਤ ਕਰਮ ਮਹਿਮਾ ਲਖ ਠਾਨੀ।
ਜਿਉ ਗੁਰਮੁਖ ਸਿਖਨ ਕਥਾ ਬਖਾਨੀ।
ਅੰਮ੍ਰਿਤ ਕਰਮ ਕਥਾ ਸੁਭ ਭਾਇ।
ਜਿਹ ਸੁਨ ਉਪਜੈ ਭਗਤ ਸੁਭਾਇ।੨।
ਪਹਰ ਰਾਤਿ ਪਿਛਲੀ ਜਬ ਰਹੇ।
ਜਾਗਤ ਸੁਭਾਉ ਦਿਆਲ ਗੁਰ ਗਹੇ।
ਕਰ ਸੋਚਾਚਾਰ ਹੋਇ ਪੰਚ-ਸਨਾਨੀ[2]।
ਪੁਨ ਕਰੇ ਸਨਾਨ ਗੁਰ ਕੇਵਲ ਗਿਆਨੀ।੩।
ਏਕ ਸੌ ਏਕ ਗਾਗਰ ਜਲ ਭਰੇ।
ਤਾ ਸੋ ਮੱਜਨ[3] ਸਤਿਗੁਰ ਕਰੇ।
ਪੁਨ ਨਿਸਚਲ ਚਿਤ ਆਸਨ ਪ੍ਰਭ ਬਹੈ।
ਨਿਰਬਿਲਕਪ ਸਮਾਧ ਦ੍ਰਿੜ ਗਹੈ।੪।
ਜਹ ਸਹਜ ਪ੍ਰਕਾਸ ਸਬਦ ਝੁਨਕਾਰ।
ਨਿਜ ਰੂਪ ਲੀਨ ਹੋਇ ਗੁਰ ਕਰਤਾਰ।
ਪੁਨ ਅੰਮ੍ਰਿਤ ਸਮਾ ਹੋਇ ਪ੍ਰਾਤਹਕਾਲ।
ਕਰੇਂ ਤਿਲਕ ਗੁਰਮੁਖੀ ਮਸਤਕ ਦਿਆਲ।੫।
ਬਸਨ ਪਵਿਤ੍ਰ ਧਾਰੇ ਗੁਰ ਅੰਗ।
ਨਿਰਖਤ ਸੋਭ ਲਜਤ ਅਨੰਗ[4]।
ਇਸੀ ਭਾਂਤਿ ਗੁਰ ਚਲਤ ਦਿਖਾਵੈ।
ਸਿਖ ਸਭਾ ਦੇਖਤ ਸੁਖ ਪਾਵੈ।੬।

### ਦੋਹਰਾ

ਜਾਮਾ ਏਕ ਸੌ ਏਕ ਪਾਟ ਅਥਵਾ ਪੈਰਾਹਨ[5] ਹੋਇਆ।
ਬਹੁਤ ਮਹੀਨ ਸੁੰਦਰ ਸੁਭਗ ਪਹਰੇ ਸਤਿਗੁਰ ਸੋਇ।੭।

## ਚੌਪਈ

ਜਬ ਬਸਤ੍ਰ ਪਹਰ ਪ੍ਰਭ ਕਤਹੂ ਜਾਹਿ।
ਦਾਮਨ ਸਮੇਟ ਲੇਵੈਂ ਕਰ ਮਾਹਿ।
ਜੋ ਛਠਵੇ ਮਹਲ ਬਚਨ ਗੁਰ ਕਹਾ।
ਪ੍ਰਭ ਉਮਰ ਪ੍ਰਜੰਤ ਸੋਈ ਪ੍ਰਨ ਗਹਾ[6]।੮।
ਪੁਨਿ ਚੋਆ ਚੰਦਨ ਅਤਰ ਸੁਗੰਧ।
ਗੁਰ ਅੰਗ ਲਗਾਵੈ ਦੀਨਨ ਬੰਧ।
ਪ੍ਰਭ ਬਹੇ ਸਭਾ ਹਰਿ ਭਗਤ ਰਸ ਪਾਗੇ।
ਗਿਰੰਥ ਪਾਠ ਹੋਨ ਤਬ ਲਾਗੇ।੯।
ਪੁਨ ਕੀਰਤਨ ਭਜਨ ਹੋਇ ਆਭੰਗ।
ਰਬਾਬ ਪਖਾਵਜ[7] ਤਾਨ ਤਰੰਗ।
ਤਿਸ ਮੋ ਸਾਧ ਸਿਧ ਸਭ ਆਵੈ।
ਅਦਭੁਤ ਦਰਸਨ ਸਤਿਗੁਰ ਪਾਵੈ।੧੦।
ਉਸ ਸਮੇ ਦਰਸਨ ਗੁਰ ਪਾਵੈ ਕੋਇ।
ਭਗਤ ਅੰਕੁਰ ਤਿਨ ਹਿਰਦੇ ਹੋਇ।
ਕਰ ਪ੍ਰੇਮ ਪ੍ਰਤੀਤ ਦਰਸਨ ਜੋ ਆਵੈਂ।
ਤਾਤ ਕਾਲ ਇੱਛੇ ਫਲ ਪਾਵੈਂ।੧੧।

## ਦੋਹਰਾ

ਚਰਨ ਕਮਲ ਆਰਤੀ ਪੜ੍ਹੇ, ਪੁਨਿ ਲੰਗਰ ਹੋਇ ਤਿਆਰ।
ਗੁਰ-ਬਚਨ ਭੰਡਾਰੀ ਪਾਇ ਕੇ ਸਭ ਸੰਗਤ ਲੇਹ ਹਕਾਰ।੧੨।

## ਚੌਪਈ

ਲੰਗਰ ਮਾਹਿ ਦਇਆਲ ਗੁਰ ਛਾਜੈ।
ਜਿਉ ਤਾਰਾ ਮੰਡਲ ਚੰਦ ਬਿਰਾਜੈ।
ਵਰਤੇ ਸਭੁ ਭਾਇ ਪ੍ਰਸਾਦਿ।
ਅੰਮ੍ਰਿਤ ਭੋਜਨ ਅਦਭੁਤ ਸੁਆਦ।੧੩।
ਗੁਰ ਸੰਗਤ ਕੋ ਕਰ ਪ੍ਰੀਤ ਖਿਲਾਵੈਂ।
ਜਿਉ ਰਾਮਚੰਦ[8] ਰਿਖ ਭੋਗ ਭੁਗਾਵੈ।
ਮਿਰਜਾਦਾ ਸੋ ਚੌਕਾ ਹੋਇ।
ਜੁਗਤ ਪਵਿਤ੍ਰ ਪਾਵੈ ਸਭ ਕੋਇ।੧੪।
ਮਾਸ ਆਦਕ ਲੰਗਰ ਨਹੀ ਹੋਇ।
ਗੁਰ ਆਗਿਆ ਕਰੀ ਨ ਖਾਵੈ ਕੋਇ।
ਬਾਬੇ ਗੁਰਦਿਤੇ ਜਬ ਤੇ ਤਨ ਤਜਾ।

ਨਹੀ ਲੰਗਰ ਪੜੇ ਅਹੇੜਾ ਅਜਾ[1]।੧੫।
ਬ੍ਰਹਮਚਰਜ ਜੁਗਤ ਪ੍ਰਭ ਰਹੇਂ।
ਸਦਾ ਅਭੋਗੀ ਸਭੁਰ ਸੁ ਲਹੇਂ।
ਅੰਮ੍ਰਿਤ ਜੁਗਤ ਸਦਾ ਸੁਖ ਸਾਰ।
ਅਚਰਜ ਲੀਲਾ ਅਪਰ ਅਪਾਰ।੧੬।

**ਦੋਹਰਾ**

ਪਾਇ ਪ੍ਰਸਾਦਿ ਦਿਆਲ ਗੁਰ ਹੋਇ ਸੇਜ ਸਹਜ ਸੁਖ ਸੈਨ।
ਪੁਨਿ ਜਾਗਿ ਬਸਤ੍ਰ ਧਰ ਸਸਤ੍ਰ ਸਭ ਹੋਇ ਬਨ ਅਖੇੜ ਬ੍ਰਿਤ ਚੈਨ।੧੭।

**ਚੌਪਈ**

ਪੁਨਿ ਦਿਆਲ ਸਿਕਾਰ ਚੜ ਜਾਵੈਂ।
ਸਿਖ ਸੂਰ ਬੀਰ ਸੰਗ ਗੁਰ ਧਾਵੈਂ।
ਬਨ ਪਸ ਪੰਖੀ ਖੇਦ ਬਸ ਕਰੇ।
ਕੋਊ ਨ ਮਾਰੇਂ ਜੀਵਤ ਬਰੇਂ।੧੮।
ਗ੍ਰਹ ਮੋ ਰਾਖ ਪਾਲਨਾ ਹੋਇ।
ਖਾਨ ਪਾਨ ਦੁਖ ਤਿਨੇ ਨ ਕੋਇ।
ਭਏ ਇਕਤ੍ਰ ਕਈ ਲਾਖ ਹਜ਼ਾਰ।
ਪਸ ਪੰਖੀ ਬਾਘ ਬਿਲੀਆਂ ਸਿਆਰ।੧੯।
ਪੁਨ ਕਥਾ ਸਮੇ ਪੰਡਤ ਸਭ ਆਵੈ
ਕਰ ਕਥਾ ਦਿਆਲ ਗੁਰ ਸ੍ਰਵਨ ਕਰਾਵੈ।
ਤਹਾ ਭਰੰਤ ਗਿਆਨ ਅੰਮ੍ਰਿਤ ਮੈ ਬਰਖੈ।
ਸਾਧ ਅਉਰ ਸਿੱਧ ਸਭ ਸੁਨ ਹਰਖੈ।੨੦।
ਪੁਨਿ ਹੋਇ ਅਖੰਡ ਕੀਰਤਨ ਦਰਬਾਰ।
ਸੋਦਰ ਚੌਕੀ ਪਰਮ ਸੁਖ ਸਾਰ।
ਪਹਰਿ ਰਾਤਿ ਲਗ ਸਭਾ ਸੁਹਾਇ।
ਯਹ ਅੰਮ੍ਰਿਤ ਜੁਗਤ ਸਤਿਗੁਰ ਹਰਿ ਰਾਇ।੨੧।

**ਦੋਹਰਾ**

ਅਮ੍ਰਿਤ ਮੈ ਪੈ ਪਾਨ ਕਰ ਸੁਖ ਸੈਨ ਕਰੇ ਗੁਰ ਦਿਆਲ।
ਯਹੀ ਭਾਂਤ ਨਿਤਪ੍ਰਤ ਸਦਾ ਹੋਇ ਲੀਲਾ ਪਰਮ ਬਿਸਾਲ।੨੨।

 

## ਦੋਹਰਾ

ਯਹ ਲੀਲਾ ਗੁਰ ਪਰਵਿਰਤ ਜੁਗਤਿ ਸੁਨ ਧਰੇ ਸਿਖ ਮਨ ਭਾਉ।
ਭੈ ਨਿਧ ਸਾਗਰ ਤਰਨ ਕੋ ਯਹ ਸਮ ਨਹੀ ਉਪਾਉ।੨੩।

## ਸਾਖੀ ਪੂਰਨ ਹੋਈ। ੧੬੭।

ਸ੍ਰੀ ਵਾਹਿਗੁਰ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਅਕ੍ਰੇ : ਕ੍ਰਿਆ ਰਹਿਤ, ਅਟਲ; ਮੂਰਤ।
2. ਪੰਚ ਸਨਾਨੀ : ਪੰਜ ਅੰਗਾਂ ਨੂੰ ਧੋਣਾ/ਸਵਛ ਕਰਨਾ, ਦੋ ਹੱਥ, ਦੋ ਪੈਰ ਅਤੇ ਇਕ ਮੂੰਹ।
3. ਮਜਨ : ਇਸ਼ਨਾਨ ਸਿੱਖ ਰਹਿਣੀ ਦੀ ਇਕ ਵਿਸ਼ੇਸ਼ ਵਿਸ਼ੇਸ਼ਤਾ।
4. ਉਨ੍ਹਾਂ ਦੀ ਸ਼ਾਨ-ਓ-ਸ਼ੌਕਤ ਵੇਖ ਕੇ ਮਦਨ/ਕਾਮਦੇਵ ਵੀ ਸ਼ਰਮਾਉਂਦਾ ਹੈ।
5. ਪੈਰਾਹਨ : ਪਹਿਰਾਵਾ : ਲਿਬਾਸ, ਲੀੜੇ, ਕਪੜੇ
6. ਜੋ ਕੁਝ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਆਦੇਸ ਦਿਤਾ ਸੀ, ਸ੍ਰੀ ਗੁਰੂ ਹਰਿ ਰਾਇ ਜੀ ਨੇ ਉਮਰ ਭਰ ਉਸ ਦੀ ਪਾਲਨਾ ਕੀਤੀ ਅਰਥਾਤ ਉਸਤੇ ਪਹਿਰਾ ਦਿਤਾ।
7. ਪਖਾਵਜ: ਤਬਲਾ, ਜੋੜੀ
8. ਸ੍ਰੀ ਰਾਮ ਚੰਦਰ ਨੂੰ ਵੀ ਕਵੀ ਨੇ ਰਿਸ਼ੀ ਪਦ ਨਾਲ ਹੀ ਸੰਬੋਧਿਤ ਕੀਤਾ ਹੈ।
9. ਬਾਬਾ ਗੁਰਦਿੱਤਾ ਜੀ ਦੇ ਸਰੀਰ ਤਿਆਗਣ ਤੋਂ ਬਾਅਦ ਲੰਗਰ ਵਿਚ ਕਦੀ ਮਾਸ (ਬਕਰਾ) ਨਹੀਂ ਬਣਾਇਆ। ਮਾਸ ਬਾਰੇ ਇਸ ਗ੍ਰੰਥਕਾਰ ਦੇ ਵਿਚਾਰ ਬੜੇ ਅਸਪਸ਼ਟ ਹਨ। ਜੇ ਮਾਸ ਪਹਿਲੋਂ ਗੁਰੂ ਸਾਹਿਬਾਨ ਦੇ ਅਹਿਦ ਵਿਚ ਬਣਦਾ ਸੀ ਤਾਂ ਹੁਣ ਕਿਉਂ ਇਸਦੀ ਵਰਤੋਂ ਤੋਂ ਵਰਜਿਆ ਗਿਆ?

******

## ਸਾਖੀ ੩

# ਸਾਖੀ ਜੋ ਸ਼ਾਹਜਹਾਂ ਬਾਦਸ਼ਾਹ ਸੋ ਮੇਲ ਦੀ

### ਦੋਹਰਾ

ਸਰਬ ਸਿਧ[1] ਪਦ ਜਗਤ ਕੇ ਸੇਵਕ ਸਤਿਗੁਰ ਦੁਆਰ।
ਸਤਿਗੁਰ ਦਾਤਾ ਨਾਮ ਕਾ ਭਰੇ ਭਗਤ ਭੰਡਾਰ।੧।

### ਚੌਪਈ

ਸ਼ਾਹ ਜਹਾਂ ਦਿੱਲੀ ਪਤਿਸਾਹੁ।
ਚਲੇ ਅਦਾਲਤ ਅਦਲ ਕੇ ਰਾਹ।
ਰਹਮੁ ਬਡਾ ਪਰਜਾ ਪਰ ਕਰੇ।
ਤੁਰਕ ਹਿੰਦੂ ਕਾ ਪੱਖ ਨ ਧਰੇ।੨।
ਏਕ ਗਜਮੋਤੀ ਕੀ ਤਿਸੁ ਖਾਹਸ।
ਹਿੰਦ ਸਗਲ ਮੋ ਕਰੀ ਤਲਾਇਸ।
ਬਡੇ ਲੌਂਗ ਅਰੁ ਰਾਇ ਹਰੀੜ।
ਖੋਜੇ ਨਹੀ ਮਿਲੇ ਕਾਰਜ ਅਤ ਭੀੜ।੩।
ਤਬ ਵਜੀਰ ਅਰਜ ਇਹ ਕਰੀ।
ਮਾਤਬਰ[2] ਲੋਕਨ ਸੋਂ ਸੁਨ ਪਰੀ।
ਗੁਰ ਹਰ ਰਾਇ ਜੀ ਕੇ ਘਰ ਆਹਿ।
ਜੋ ਮਾਗੋ ਹਜਰਤ ਦੇਇ ਪਠਾਇ।੪।
ਸ਼ਾਹ ਜਹਾਂ ਜਬ ਯਹ ਸੁਨ ਪਾਇਆ।
ਲਿਖ ਪ੍ਰੀਤ ਬਚਨ ਇਕ ਪੈਕ ਪਠਾਇਆ।
ਤਿਨ ਜਾਇ ਲਿਖਾ ਸਤਿਗੁਰ ਕੋ ਦੀਆ।
ਪੜ ਦੀਬਾਨ ਅਰਦਾਸ ਗੁਰ ਕੀਆ।੫।
ਇਕ ਗਜਮੋਤੀ ਅਰੁ ਲੌਂਗ ਹਰੀੜ।
ਮਾਂਗੀ ਬਾਦਸਾਹ ਕਾਰਜ ਹੈ ਭੀੜ।
ਜੋ ਦੇਵੈ ਦਿਆਲ ਦੇਖ ਤਿਸ ਚਾਹ।
ਉਚਿਤ ਨਾਹੀ ਦੇਨਾ ਬਾਦਸਾਹ।੬।

### ਦੋਹਰਾ

ਸੁਨ ਅਰਦਾਸ ਦੀਵਾਨ ਕੀ ਮੁਸਕਾਇ ਕਹਾ ਗੁਰ ਦਿਆਲ।
ਉਨ ਮਾਂਗੀ ਪ੍ਰੀਤ ਪ੍ਰਤੀਤ ਸੋਂ ਦੇ ਭੇਜੋ ਤਤਕਾਲ।੭।

 

## ਚੌਪਈ

ਪੁਨ ਤੀਨੋ ਬਸਤ ਪ੍ਰਭ ਲਈ ਮੰਗਾਇ।
ਸ਼ਾਹ ਜਹਾਂ ਕੇ ਦਈ ਪਠਾਇ।
ਗਜਮੋਤੀ ਅਤ ਮੋਲ ਅਮੋਲਕ।
ਸੁੰਦਰ ਕ੍ਰਿਤ ਦਰਘ ਅਤਿ ਲੋਲਕ[3]।੮।
ਹਰੜ ਤੋਲ ਚੌਦਹ ਸਿਰਸਾਹੀ।[4]
ਇਹ ਗੁਨ ਸੋਭਾ ਤਾ ਮੋ ਆਹੀ।
ਲੇਤੇ ਹਾਥ ਉਦਰ ਦੁਖ ਰੋਗ.
ਸਭ ਝਰ ਪਰੇ ਮਿਟੇ ਸਭ ਸੋਗ।੯।
ਸੀਤੰਗ ਰੋਗ ਬਾਈ ਸਨਪਾਤ।
ਵੈ ਲੌਂਗ ਹਾਥ ਤੇ ਲੇ ਮਿਟ ਜਾਤ।
ਏਕ ਲੌਂਗ ਮਾਸਾ ਭਰ ਤੋਲ।
ਕਹੂੰ ਨ ਮਿਲਾ ਫਿਰੇ ਜਗ ਟੋਲ।੧੦।
ਯਹ ਤੀਨੋ ਪ੍ਰਭ ਦੀਏ ਪਠਾਇ।
ਸ਼ਾਹ ਜਹਾਂ ਕੋ ਪਹੁਤੇ ਜਾਇ।
ਭਇਆ ਪ੍ਰਸੰਨ ਪਦਾਰਥ ਪਾਇ।
ਪੁਨ ਤਾ ਕੇ ਮਨ ਉਪਜੀ ਆਇ।੧੧।

## ਦੋਹਰਾ

ਪੁਨ ਕਰ ਅਫਸੋਸ ਮੁਖ ਸੋ ਕਹਾ ਕਾਦਰ ਬੇ-ਪਰਵਾਹ।
ਹਿੰਦੂ ਫਕੀਰ ਕੋ ਜੋ ਦੀਆ ਸੋ ਹਮਰੇ ਘਰ ਨਾਹ।੧੨।

## ਚੌਪਈ

ਬਾਦਸਾਹ ਅਫਸੋਸ ਯਹ ਕੀਆ।
ਬਢੀ ਹਿਰਸ ਉਸਾਸ ਮੁਖ ਲੀਆ।[5]
ਦਾਰਾ ਸਕੋਹ ਸਹਜਾਦਾ ਗਿਆਨੀ।
ਬਾਦਸਾਹ ਸੋ ਅਰਜ ਬਖਾਨੀ।੧੩।
ਹਜਰਤ ਆਦਲ ਫੈਜ਼-ਹਸਾਨ[6]।
ਹਿਰਸ ਬੁਖਲ[7] ਹਰਕਤ ਸੈਤਾਨ[8]।
ਵੈ ਫਕੀਰ ਰੱਬ ਕੀ ਜਾਤ।
ਬੇ-ਖਾਹਸ ਜਾਹਰ ਕਰਾਮਾਤ।੧੪।
ਕਾਮਲ ਵਲੀ ਘਰ ਨਾਨਕ ਸਾਹ।
ਜਾਨਤ ਹੈ ਹਜਰਤ ਬਾਦਸਾਹ।

ਦਾਰਾ ਸਕੋਹ ਕੀ ਅਰਜ ਜਬ ਸੁਨੀ।
ਬੂਝ ਸਮਝ ਮਨ ਮੋ ਭਲ ਗੁਨੀ।੧੫।
ਮਿਟੀ ਹਿਰਸ ਅਦਲ ਮਤ ਆਈ।
ਤਬ ਦਾਰਾ ਕੋ ਆਖ ਸੁਨਾਈ।
ਯਹ ਦੁਨੀਆ ਸਭ ਹਿਰਸ ਹਵਾਇ।
ਨਹੀ ਹਿਰਸ ਜਿਸ ਫਜ਼ਲ ਖੁਦਾਇ।੧੬।

### ਦੋਹਰਾ

ਜਾ ਕੋ ਫਜਲ ਅਲਾਹ ਤ੍ਰਿਸ ਹਿਰਸ ਬਖੀਲੀ ਨਾਹ[9]।
ਮੈ ਦੇਖਤ ਜਾਨਤ ਸੁਨਤ ਹੌ ਕਾਮਲ ਘਰ ਨਾਨਕ ਸਾਹ।੧੭।

## ਸਾਖੀ ਪੂਰਨ ਹੋਈ। ੧੬੮।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਸਿਧ : ਦਇਆਲੂ ਸਤਿਗੁਰੂ ਨੂੰ ਸਾਰੀਆਂ ਰਿਧੀਆਂ ਸਿਧੀਆਂ ਦਾ ਮਾਲਿਕ ਦੱਸਿਆ ਗਿਆ ਹੈ।
2. ਮਾਤਬਰ : ਮੁਅਤਬਿਰ, ਇਤਬਾਰ ਵਾਲਾ, ਮੁਖੀ, ਚੌਧਰੀ, ਆਗੂ, ਨੇਤਾ।
3. ਲੋਲਕ : ਲਟਕਦਾ ਹੋਇਆ ਮੋਤੀ।
4. ਚੌਦਹ ਸਿਰਸਾਹੀ : ਇਕ ਤੋਲਾ
5. ਔਖਾ ਸਾਹ ਲਿਆ, ਹੌਕਾ ਭਰਿਆ।
6. ਫੈਜ਼-ਹਸਾਨ : ਅਹਿਸਾਨ, ਕ੍ਰਿਪਾ ਦ੍ਰਿਸ਼ਟੀ ਤੋਂ ਹੀ ਮੁਰਾਦ ਹੈ।
7. ਬੁਖਲ : ਬਖ਼ੀਲ, ਝੂਠ, ਕੂੜ, ਕੁਸਤ।
8. ਸ਼ੈਤਾਨ ਦੀਆਂ ਹਰਕਤਾਂ/ਕਾਰਗੁਜ਼ਾਰੀਆਂ
9. ਜਿਸ ਤੇ ਈਸ਼ਵਰ ਦੀ ਬਖ਼ਸ਼ਿਸ਼ ਹੈ ਉਸਨੂੰ ਹਿਰਸ ਬਖੀਲੀ/ਪਰ ਨਿੰਦਿਆ, ਈਰਖਾ ਜਾਂ ਝੂਠ ਦਾ ਸਹਾਰਾ ਲੈਣ ਦੀ ਲੋੜ ਨਹੀਂ।

******

## ਸਾਖੀ ੪

### ਸਾਖੀ ਸ੍ਰੀ ਸਤਿਗੁਰੂ ਅਪਨੇ ਸੇਵਕ ਪ੍ਰੇਮੀ ਕੀ ਸ੍ਰਧਾ ਪੂਰਨ ਕਰਨੀ

### ਦੋਹਰਾ

ਜੈਸੇ ਸੁੰਨ ਅਕਾਸ ਹੈ ਤਿਉ ਹਿਰਦਾ ਸਤਿਗੁਰ ਦਿਆਲ।
ਪੁਨ ਤਾ ਮੈਰਵ ਪ੍ਰਕਾਸ ਵਤ ਗੁਰ ਲੀਲਾ ਚਲਤ ਬਿਸਾਲ।੧।

### ਚੌਪਈ

ਇਕ ਮਾਈ ਸਤਿਗੁਰ ਕੀ ਸਿਖ ਰਹੀ।
ਗੁਰ ਭਗਤ ਪ੍ਰੀਤ ਮੈ ਤਤਫੁਰ[1] ਅਹੀ।
ਨਿਸ ਦਿਨ ਗੁਰੂ-ਮੂਰਤ ਮਨ ਧਰੇ।
ਗੁਰ ਭੋਗ ਭੁਗਾਵਨ ਸਰਧਾ ਕਰੇ।੨।
ਅਤ ਅਸਕਤ ਕਿਛੁ ਤਿਸ ਘਰ ਨਾਹਿ।
ਗੁਰ ਸੇਵਾ ਕੀ ਮਨ ਮੈ ਚਾਹਿ।
ਇਕ ਦਿਨ ਤਾ ਕੋ ਬਨੀ ਮਜੂਰੀ।
ਧਰਮ ਮਜੂਰੀ ਪਾਵੈ ਪੂਰੀ।੩।
ਜਿਉ ਚੂਨਕ ਰਿਖੀਸ੍ਰ ਕਾ ਜਗੁ ਥੀਆ।
ਤਿਉ ਗੁਰ ਅਰਪਨ ਮਾਈ ਕੀਆ।
ਇਕੁ ਟਕਾ ਤਿਸ ਮਿਹਨਤ ਪਾਈ।
ਲੀਏ ਸਮਗ੍ਰੀ ਗ੍ਰਹ ਮੈ ਆਈ।੪।
ਸੁਚ ਪਵਿਤ੍ਰ ਮਨ ਚੌਕਾ ਬਨਾ।
ਗੁਰ ਸੇਵਾ ਸਰਧਾ ਬਰਤਨ ਘਨਾ।
ਗੁਰ ਪ੍ਰੇਮ ਭਗਤ ਕੀ ਅਗਨ ਜਲਾਏ।
ਮਨਮਤ ਹੌਮੈ ਸਮਧਾ[2] ਲਾਏ।੫।

### ਦੋਹਰਾ

ਪ੍ਰੀਤ ਪ੍ਰਸਾਦੀ ਪੋਇ ਕੈ ਡਾਰ ਖਾਂਡ ਘਿਉ ਆਦਿ।
ਨਿੰਮ੍ਰਿਤ ਬਸਤਰ ਢਾਪ ਕਰ ਲੇ ਚਲੀ ਗੁਰ ਪ੍ਰਸਾਦਿ।੬।

### ਚੌਪਈ

ਆਗੇ ਸਤਿਗੁਰ ਚਲੇ ਸਿਕਾਰ।
ਸੰਗ ਸਿਖ ਲੈ ਭਏ ਸਵਾਰ।

ਮਾਈ ਕੋ ਮਗ ਮਿਲੀ ਸਵਾਰੀ।
ਗੁਰ-ਦਰਸ ਦੇਖ ਸਿਖਨ ਬਲਿਹਾਰੀ।੭।
ਦੇਖ ਮਾਈ ਗੁਰ ਅੰਤਰਜਾਮੀ।
ਸਰਧਾ ਪੂਰਨ ਸਭ ਘਟ ਗਾਮੀ।
ਘੋੜਾ ਫੇਰ ਸਿਖਨੀ ਢਿਗ ਆਏ।
ਗੁਰਚਰਨ ਲਾਗ ਤਿਨ ਬਿਨੇ ਸੁਨਾਏ।੮।
ਹੇ ਪ੍ਰਭ ਪ੍ਰਸਾਦ ਸਰਦਾ ਮਮ ਭੋਗੋ।
ਗੁਰ ਸੇਵਕ ਮਨਸਾ ਪੂਰਨ ਜੋਗੋ।
ਤੁਮ ਬਿਦਰ ਭਗਤ ਕਾ ਸਾਗੁ ਮੁਖ ਪਾਇਆ।
ਸੁਦਾਮਾ ਕਾ ਤੰਦਲ ਪ੍ਰਭ ਖਾਇਆ[3]।੯।
ਮਮ ਅਨਾਥ ਦਾਸੀ ਹੌ ਤੇਰੀ।
ਹੋਹੁ ਦਿਆਲ ਸਰਧਾ ਰਖ ਮੇਰੀ।

## ਦੋਹਰਾ

ਲੇ ਪ੍ਰਸਾਦਿ ਪ੍ਰਭ ਭੋਗਿਆ ਸਤਿਗੁਰ ਦੀਨ ਦਿਆਲ।
ਸਭ ਪ੍ਰਸਾਦਿ ਪਾਇਆ ਪ੍ਰਭੂ ਮਾਈ ਭਈ ਨਿਹਾਲ।੧੦।



## ਚੌਪਈ

ਯਹ ਸਭ ਲੀਲਾ ਸਿਖਨ ਗੁਰ ਦੇਖਾ।
ਬਿਨ ਪ੍ਰੇਮ ਪ੍ਰਤੀਤ ਸੰਕਾ ਮਨ ਲੇਖਾ।
ਤਬ ਸਭਹਨ ਮਿਲ ਕੀਨੀ ਅਰਦਾਸ।
ਹੇ ਅੰਤਰਜਾਮੀ ਸਰਬ ਨਿਵਾਸ।੧੧।
ਇਹ ਮਾਈ ਪ੍ਰਸਾਦੀ ਕਰ ਲਿਆਈ।
ਬਿਨ ਹਾਥ ਧੋਏ ਘੋੜੇ ਚੜ੍ਹੇ ਖਾਈ।
ਨਹੀ ਖਾਇ ਪ੍ਰਸਾਦਿ ਚੂਲੀ ਪ੍ਰਭ ਕਰੀ।
ਯਹ ਨਵਤਨ ਜੁਗਤ ਦਿਆਲ ਗੁਰ ਧਰੀ।੧੨।
ਸੁਨ ਮੁਸਕਾਇ ਸਤਿਗੁਰ ਮਗ ਲੀਆ।
ਕਾਹੂ ਕਛੂ ਉਤ੍ਰ ਨਹੀ ਦੀਆ।
ਖੇਲ ਸਿਕਾਰ ਗ੍ਰਿਹ ਮੋ ਪੁਨ ਆਏ।
ਆਨੰਦ ਮੰਗਲ ਹਰਿ ਕੇ ਗੁਨ ਗਾਏ।੧੩।
ਪੁਨ ਮਿਲ ਸਭ ਸੰਗਤ ਕੀਆ ਬਿਚਾਰ।
ਗੁਰ ਛੁਧਾਵੰਤ[4] ਹੋਇ ਸਮੇ ਸਿਕਾਰ।
ਜਬ ਅਗਲੇ ਦਿਨ ਸਿਕਾਰ ਗੁਰ ਗਏ।
ਲੇ ਸਿਖ ਪ੍ਰਸਾਦਿ ਮਗ ਠਾਢੇ ਭਏ। ੧੪।

## ਦੋਹਰਾ

ਜਬ ਆਏ ਮਾਰਗ ਦਿਆਲ ਗੁਰ ਸਿਖ ਚਰਨੀ ਲਾਗੇ ਜਾਇ।
ਸਬਹਨ ਪ੍ਰਸਾਦ ਆਗੇ ਧਰਾ ਕਰ ਕਿਰਪਾ ਗੁਰ ਮੁਖ ਪਾਇ।੧੫।

## ਚੌਪਈ

ਸਿਖਨ ਪ੍ਰਸਾਦ ਗੁਰ ਆਗੇ ਧਰਾ।
ਸਤਗੁਰ ਅੰਗੀਕਾਰ ਨ ਕਰਾ।
ਤਬ ਹਾਥ ਜੋੜ ਤਿਨ ਬਿਨਤੀ ਕੀਨੀ।
ਕਾਹੇ ਨਹੀ ਭੋਗੋ ਦਿਆਲ ਪ੍ਰਬੀਨੀ।੧੬।
ਸੁਨ ਬਿਨੈ ਦਿਆਲ ਇਮ ਬਚਨ ਬਖਾਨਾ
ਬੇ-ਮਿਰਜਾਦ[5] ਭੋਜਨ ਤੁਮ ਆਨਾ।
ਤਬ ਸਿਖਨ ਕੀਨੀ ਅਰਦਾਸ।
ਗੁਰ ਪੂਰਨ ਕਰਨ ਜੋਗ ਸਿਖ ਆਸ।੧੭।
ਕਲ ਮਾਈ ਈਹਾ ਪ੍ਰਸਾਦਿ ਲਿਆਈ।
ਤਾ ਮੇ ਮਿਰਜਾਦ ਨ ਕੋਊ ਆਹੀ।
ਘੋੜੇ ਪਰ ਚੜੇ ਦਿਆਲ ਪ੍ਰਭ ਖਾਇਆ।
ਧੋਏ ਨ ਹਾਥ ਨ ਚੁਲੀ ਭਰਾਇਆ।੧੮।
ਅਬ ਯਹ ਪ੍ਰਸਾਦਿ ਕਿਉ ਪ੍ਰਭ ਨਹੀ ਖਾਵੈ।
ਉਤ੍ਰ ਮਿਲੇ ਸਾਤ ਤਬ ਆਵੈ।
ਤਬ ਦਿਆਲ ਤਿਹ ਉਤ੍ਰ ਦੀਨਾ।
ਸੁਨੋ ਸਿਖ ਗੁਰਮੁਖ ਪਰਬੀਨਾ।੧੯।

## ਦੋਹਰਾ

ਲੇ ਜੁਹਦ ਅੰਸ ਅਤ ਪ੍ਰੇਮ ਸੋ ਮਨ ਸੁਧ ਭਗਤ ਚਿਤ ਭਾਇ।
ਹੋਇ ਨਿੰਮ੍ਰਿਤ[6] ਅਰਪਨ ਕੀਆ ਮਹਮਾ ਕਹੀ ਨ ਜਾਇ।੨੦।

## ਚੌਪਈ

ਹਰਿ ਜੂਠੇ ਬੇਰ ਸਿਵਰੀ ਕੇ ਖਾਏ।
ਬਸ ਪ੍ਰੇਮ ਭਗਤ ਤਿਹ ਆਸ੍ਰਮ ਆਏ।
ਪ੍ਰੇਮੀ ਕੋਊ ਮਿਰਜਾਦ ਨ ਧਰੇ।
ਪ੍ਰੇਮ ਖੇਲ ਬੇਦਨ ਸੇ ਪਰੇ।੨੧।
ਪ੍ਰੇਮ ਪ੍ਰਤੀਤ ਮੋ ਕੋ ਅਤਿ ਪਿਆਰੀ।
ਪ੍ਰੀਤ ਰੀਤ ਕੀ ਕ੍ਰਿਆ ਨਿਆਰੀ।
ਜਿਸ ਪ੍ਰੇਮ ਹੋਇ ਸੋ ਮਹਿਮਾ ਜਾਨੇ।

 

ਪ੍ਰੇਮ ਸੁਆਦ ਪ੍ਰੀਤਮ ਮਨ ਮਾਨੇ।੨੨।
ਗੁਰ ਸਿਖਨ ਪ੍ਰੇਮ ਕਥਾ ਜਬ ਸੁਨੀ।
ਸ੍ਰੀ ਸਤਿਗੁਰ ਜੀ ਨਿਜ ਮੁਖ ਭਨੀ।
ਸਭ ਸੰਗਤ ਸਭਾ ਪ੍ਰਭ ਚਰਨਨ ਲਾਗੇ।
ਸੁਨ ਗੁਰ ਉਪਦੇਸ਼ ਪ੍ਰੇਮ ਰਸ ਪਾਗੇ।੨੩।
ਸਭ ਪ੍ਰੇਮ ਭਗਤ ਸਤਿਗੁਰ ਸੋ ਮਾਗੇ।
ਹੋਇ ਮਾਨਸ ਦੇਹ ਜਗ ਸਾਂਗ ਉਪਾਗੇ।
ਹੋਇ ਦਿਆਲ ਗੁਰ ਕਿਰਪਾ ਕਰੀ।
ਪ੍ਰੇਮ ਭਗਤ ਤਿਨ ਹਿਰਦੇ ਧਰੀ।੨੪।

**ਦੋਹਰਾ**

ਸਤਿਗੁਰ ਦਾਤਾ ਪ੍ਰੇਮ ਕਾ ਸੋ ਲੇ ਜਿਸੁ ਮਸਤਕ ਭਾਗ।
ਮੋਹ ਨੀਂਦ ਮਨ ਮੂਰਛਾ[8] ਲਗਤ ਪ੍ਰੇਮ ਹੋਇ ਜਾਗ।੨੫।

**ਸਾਖੀ ਪੂਰਨ ਹੋਈ ।੧੬੮।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰਾਂ ਲਏ ਉਧਾਰ।



## ਟਿੱਪਣੀਆਂ ਅਤੇ ਹਵਾਲੇ

1. ਤਤਫੁਰ : ਮੁਕੰਮਲ, ਸੰਪੂਰਣ।
2. ਸਮਧਾ : ਲਕੜਾਂ, ਕਾਠ, ਬਾਲਣ।
3. ਭਗਵਾਨ ਸ੍ਰੀ ਕ੍ਰਿਸ਼ਨ ਨੇ ਆਪਣੇ ਗਰੀਬੜੇ ਦੋਸਤ ਸੁਦਾਮੇ ਦੇ ਲਿਆਂਦੇ ਹੋਏ ਤੰਦਲ (ਚਾਵਲਾਂ ਦੀਆਂ ਕਣੀਆਂ) ਬੜੇ ਪਿਆਰ ਨਾਲ ਸੇਵਨ ਕੀਤੇ ਸਨ।
4. ਛੁਧਾਵੰਤ : ਭੁੱਖਾ, ਜਿਸ ਨੂੰ ਭੁੱਖ ਲਗੀ ਹੋਈ ਹੋਵੇ।
5. ਬੇ-ਮਿਰਜਾਦ : ਮਰਯਾਦਾ-ਵਿਹੀਣ, ਪ੍ਰਚਲਿਤ ਮਾਪ ਦੰਡਾਂ ਦੇ ਵਿਪਰੀਤ।
6. ਨਿਮ੍ਰਭੂਤ : ਨਿਰ ਅਭਿਮਾਨ
7. ਪ੍ਰੇਮ ਦੀ ਪੀੜਾ ਸਾਧਾਰਣ-ਰੋਗਾਂ ਨਾਲੋਂ ਵਖਰੀ ਹੈ।
8. ਮੂਰਛਾ : ਮੂਰਛਿਤ ਹੋਣਾ, ਬੇਹੋਸ਼ ਹੋਣਾ, ਮਰ ਜਾਣਾ।

****

## ਸਾਖੀ ੫

### ਭਗਵਾਨ ਗਿਰ ਸੰਨਿਆਸੀ ਕੋ ਸਰੂਪ ਫਕੀਰੀ ਬਖਸ ਹੋਆ ਅਰੁ ਚਤੁਰ ਭੁਜ ਦਰਸਣ ਦੀਆ

### ਦੋਹਰਾ

ਜਿਉ ਅੰਧਕਾਰ ਰਵਿ ਪ੍ਰਗਟਿ ਹੋਇ ਤਿਉ ਪ੍ਰਗਟੇ ਗੁਰ ਦਿਆਲ।
ਗਿਆਨ ਕਿਰਨ ਪ੍ਰਕਾਸ ਤੇ ਹੋਇ ਭਗਤ ਚਿਰਿਤ੍ਰ ਬਿਸਾਲ।੧।

### ਚੌਪਈ

ਤਿਸ ਚਾਂਦਨ ਕਰੇ ਜਗਿਆਸੀ ਕੇਲ।
ਗੁਰ ਦਰਸਨ ਆਵੈ ਮਿਲ ਮੇਲ।
ਹਿਰਦੇ ਸੁਧ ਭਗਤ ਫਲ ਪਾਵੈ।
ਬਿਵਹਾਰੀ ਆਵੈ ਬਹੁ ਜਾਵੈ।੨।
ਜਾ ਕੇ ਮਨ ਹਰ ਪ੍ਰੇਮ ਪ੍ਰਤੀਤ।
ਸੋ ਗੁਰਮੁਖ ਸਤਗੁਰ ਕੇ ਮੀਤ।
ਸਤਗੁਰ ਬਚਨ ਤਾ ਕੇ ਮਨ ਲਾਗੇ।
ਜਨਮੰਤਰ ਕਾ ਸੋਇਆ ਜਾਗੇ।੩।
ਕਰ ਸਭ ਦਿਆਲ ਸਿੰਘਾਸਨ ਬੈਸੇ।
ਭਗਤਾਚਲ ਉਦੇ ਗਿਆਨ ਰਵਿ ਜੈਸੇ।
ਜੋ ਹੀਏ ਹਿਮਾਚਲ ਜਗ ਅਗਿਆਨੀ।
ਗੁਰਬਚਨ-ਕਿਰਨ ਲਾਗਤ ਹੋਇ ਪਾਨੀ।੪।
ਗੁਰਦਰਸਨ ਪਾਰਸ ਪਰਸ ਪ੍ਰਮਾਨ।
ਗੁਰ-ਸੇਵਾ ਫਲੁ ਸਰਬ ਨਿਧਾਨ।
ਗੁਰ-ਕਿਰਪਾ ਦ੍ਰਿਸਟਿ ਜਿਹ ਜਨ ਪਰ ਹੋਇ।
ਢੁਲ ਮਿਲੇ ਬੂੰਦ ਸਾਗਰ ਸੋ ਹੋਇ।੫।

### ਦੋਹਰਾ

ਤਿਸੀ ਸਮੇ ਭਗਵਾਨ ਗਿਰ ਪਹੁਚੇ ਦੇਸ ਪੰਚਾਲ।
ਮਹਿਮਾ ਸਤਿਗੁਰ ਕੀ ਸੁਨੀ ਮਨ ਅਨਰਾਗ ਬਿਸਾਲ।੬।

### ਅੜਲ

ਸੰਨਿਆਸੀ ਕੋ ਭੇਖ ਪ੍ਰੇਮ ਹਰ ਕੋ ਧਰੇ।
ਧੰਨ ਅਰੁ ਕੁਲ ਅਭਮਾਨ ਨ ਕੁਛ ਮਨ ਮੋ ਧਰੇ।
ਪਹੁਚਾ ਸਤਿਗੁਰ ਦੁਆਰੇ ਚਿਤ ਬਿਚਾਰ ਕੇ।

ਹੇ ਮੋਹਿ ਦਰਸਨ ਦੇਹ ਦਿਆਲ ਚਤੁਰਭੁਜ ਧਾਰ ਕੇ।੭।
ਗੁਰ ਅੰਤਰਜਾਮੀ ਦਿਆਲ ਮਨੇ ਮਨ ਕੀ ਸਨੀ।
ਵੈ ਦਰਸਨ ਦੀਆ ਦਿਖਾਇ ਜਾਸ ਕੀ ਰੁਚ ਘਨੀ।
ਮਨ ਚਿਤੁ ਬੁਧ ਗਲਤਾਨ ਜਬੀ ਦਰਸਨ ਕਰਾ।
ਪ੍ਰਭ ਸੰਖ ਚਕ੍ਰ ਅਰੁ ਗਦਾ ਪਦਮ ਕਰ ਮੈ ਧਰਾ।੮।

### ਦੋਹਰਾ

ਕਮਲ ਨੈਨ ਸੁੰਦਰ ਸਿਆਮ ਉਰ ਬਨਮਾਲ ਸੁਹਾਇ।
ਤਿਲਕ ਰੇਖ ਮਸਤਕ ਸੁਭਗ ਮੁਖ ਅਧਰਮੰਦ ਮੁਸਕਾਇ।੯।

### ਚੌਪਈ

ਜਬ ਐਸਾ ਦਰਸਨ ਤਿਨ ਪਾਵਾ।
ਮਗਨ ਭਇਆ ਪੁਨ ਸੁਧ ਮੈ ਆਵਾ।
ਦੁਇ ਕਰ ਜੋਰ ਕਰੀ ਅਰਦਾਸ।
ਹੇ ਸਤਿਗੁਰ ਦਿਆਲ ਕਰੋ ਮੁਹਿ ਦਾਸ।੧੦।
ਦਰਸਨ ਭੇਖ ਅਪਨਾ ਮੋਹ ਦੀਜੈ।
ਮਗਨ ਰਹੋਂ ਸੁਖ ਸਮਾ ਬਿਤੀਜੈ।
ਤਬ ਸਤਗੁਰ ਤਾ ਕੋ ਬਚਨ ਸੁਨਾਇਆ।
ਤੁਮ ਈਹਾ ਹਰਿ ਦਰਸਨ ਪਾਇਆ।੧੧।

### ਦੋਹਰਾ

ਸ੍ਰੀ ਸਤਿਗੁਰ ਆਗਿਆ ਕਰੀ ਜਾਵੋ ਮਿਹਰ ਚੰਦ ਪਾਸ।
ਸ੍ਰੀ ਚੰਦ ਤਾਹ ਕਿਰਪਾ ਕਰੀ ਪੂਰੇ ਤੁਮਰੀ ਆਸ।੧੨।

### ਚੌਪਈ

ਅਬ ਗੁਰਦਰਸਨ ਊਹਾ ਤੁਮ ਕਰੋ।
ਈਹਾ ਊਹਾ ਤੁਮ ਭੇਦ ਨ ਧਰੋ।
ਤਬ ਭਗਵਾਨ ਦੇਹੁਰੇ ਜੀ ਗਏ।
ਸ੍ਰੀ ਮਿਹਰ ਚੰਦ ਪਗ ਪਰਸਤ ਭਏ।੧੩।

### ਦੋਹਰਾ

ਭੇਖ ਉਦਾਸੀ ਕੋ ਮਿਲਿਓ ਸਤਨਾਮੁ ਮਨ ਮੰਤ।
ਭਗਤ ਭਗਵਾਨ ਨਾਮ ਧਰ ਬਿਚਰੋ ਜਗ ਮੈ ਸੰਤ।੧੪।

### ਚੌਪਈ

ਪਹਿਲੇ ਹਰਿ ਕੋ ਦਰਸਨ ਦੇਓ।
ਪਾਛੇ ਦਿਛਿਆਮੰਤਰ ਭਓ।

ਸਗਲ ਬਿਵਹਾਰ ਸਮਿਗ੍ਰੀ ਤਜੀ।
ਤਾ ਕੋ ਦੀਨੀ ਜਾ ਕੋ ਸਜੀ।੧੫।
ਬਿਚਰਤ ਫਿਰੇ ਜਿਹ ਦਿਸ ਕੋ ਜਾਇ।
ਗੁਰ-ਮਾਰਗ ਉਪਦੇਸ ਦ੍ਰਿੜਾਇ।
ਰੁਚ ਕਰ ਲੋਗਨ ਤਾ ਸੋ ਮਿਲੇ।
ਅਚਰਜ ਬਾਤ ਦੇਖ ਮਨ ਗਿਲੇ।੧੬।
ਤਬ ਬਾਬਾ ਮਿਹਰ ਚੰਦ ਪਹਿ ਆਏ।
ਜਗ ਬ੍ਰਿਤੰਤ ਸਭ ਆਖ ਸੁਨਾਏ।
ਇਹ ਸਭ ਜਗ ਗੁਰ-ਮਹਿਮਾ ਜਾਨੇ।
ਮੇਰਾ ਉਪਦੇਸੁ ਨ ਮਨ ਮੋ ਆਨੇ।੧੭।
ਬਾਬਾ ਮਿਹਰ ਚੰਦ ਜੀ ਕੀਆ ਬਖਾਨ।
ਦ੍ਰਿੜ ਮਨ ਸੁਨੋ ਭਗਤ ਭਗਵਾਨ।
ਸ੍ਰੀ ਗੁਰੂ ਹਰਿ ਰਾਇ ਚਰਨ ਪੁਨ ਦੇਖੋ।
ਆਸਾ ਪੂਰੇ ਸਫਲ ਹੋਇ ਭੇਖੋ।੧੮।
ਲੇ ਹੁਕਮ ਤਖ਼ਤ ਕਾਰਜ ਜੋ ਕੀਜੈ।
ਤਬ ਜਗ ਤੁਮਰੇ ਉਪਦੇਸ ਪਤੀਜੈ।
ਭ੍ਰਮ ਮਹਿਮਾ ਤਾ ਕੀ ਸਭ ਦੇਖੀ।
ਦੇਖ ਪੇਖੀ ਮਨ ਮੋ ਲੇਖੀ।੧੯।

## ਸੋਰਠਾ

ਸੁਨਤ ਬਚਨ ਭਗਵਾਨ ਸਤਿਗੁਰ ਦਰਸਨ ਕੋ ਚਲਿਓ।
ਮਨ ਮੋ ਧਰਤ ਧਿਆਨ ਹੋਇ ਸਫਲ ਭੇਖ ਸਤਿਗੁਰ ਮਿਲੇ।੨੦।

## ਚੌਪਈ

ਮਗ ਮੋ ਚਿਤਵਨ ਇਮ ਭਈ।
ਯਹੀ ਬਾਤ ਮੋ ਸੋ ਚੁਕ ਗਈ।
ਗੁਰ-ਬਚਨ ਪਾਇ ਭੇਖ ਮੈ ਪਾਇਆ।
ਪੁਨ ਦਰਸਨ ਸਤਿਗੁਰ ਨਹੀਂ ਆਇਆ।੨੧।
ਗੁਰ ਸਰਬ ਘਟਾ ਕੇ ਅੰਤਰਜਾਮੀ
ਸਕਲ ਮਨੋਰਥ ਪੂਰਨਕਾਮੀ।
ਮੋਹਿ ਪਤਿਤ ਹਰਿ ਦਰਸਨ ਦੀਨਾ।
ਤਾਤਕਾਲੁ ਜੁੜੂ ਕੀਆ ਪ੍ਰਬੀਨਾ।੨੨।

## ਦੋਹਰਾ

ਸਤਿਗੁਰ ਮੋਹ ਅਪਨਾ ਕੀਆ ਪਾਪ ਅਨੇਕ ਮਿਟਾਇ।
ਸਰਬ ਜੁਗਤ ਪੂਰਨ ਕਰਨ ਦਿਆਲ ਗੁਰੂ ਹਰਿ ਰਾਇ।੨੩।

 

## ਚੌਪਈ

ਹੀਆ ਉਮਗ ਗਦ ਗਦ ਹੋਇ ਆਇਆ।
ਨੈਨਨ ਜਲ ਪਰਵਾਹੁ ਬਹਾਇਆ।
ਬਿਆਕਲ ਪ੍ਰੇਮ ਬਸ ਮਨ ਮੋ ਬੂਝੈ।
ਗੁਰ ਮੂਰਤ ਬਨ ਤ੍ਰਿਨ ਸਭ ਸੂਝੈ।੨੪।
ਪ੍ਰੇਮ ਮਗਨ ਪਹੁੰਚੇ ਗੁਰ-ਦਿਆਰ।
ਚਰਨ ਧੂਰ ਲਈ ਮਸਤਕ ਧਾਰ।
ਪੁਨ ਅੰਤ੍ਰ ਜਾਇ ਦਰਸ ਪ੍ਰਭ ਪਾਇਆ।
ਭਇਆ ਮੁਕਤ ਸਤਿਗੁਰੂ ਬੁਲਾਇਆ।੨੫।
ਆਗੇ ਆਉ ਭਗਤ ਭਗਵਾਨ।
ਅਬ ਹੂਆ ਦਰਗਹ ਪਰਵਾਨ।
ਮਸਤਕ ਡਾਲ ਚਰਨਨ ਪਰ ਰਹਾ।
ਮਨ ਬੁਧ ਗਲਤਾਨ ਕਛੁ ਜਾਤ ਨ ਕਹਾ।੨੬।
ਪੂਰਨ ਪ੍ਰੇਮ ਦਿਆਲ ਗੁਰ ਦੇਖਾ।
ਦੀਆ ਹਿਰਦੇ ਨਾਮ ਪ੍ਰਕਾਸ ਬਸੇਖਾ।
ਕਰ ਦਇਆ ਹਾਥ ਸੋ ਸੀਸ ਉਠਾਇਆ।
ਪੁਨ ਸ੍ਰੀ ਮੁਖ ਗੁਰ ਬਚਨ ਸੁਨਾਇਆ।੨੭।



## ਦੋਹਰਾ

ਅਬ ਤੁਮ ਪੂਰਬ ਦੇਸ ਮੋ ਜਾਇ ਕਰੋ ਉਪਦੇਸ।
ਸੁਨਤ ਬਚਨ ਸਭ ਕੋ ਦਿੜੇ ਤੁਮ ਕੋ ਕਰੇ ਅਦੇਸ।੨੮।

## ਚੌਪਈ

ਲੇ ਆਗਿਆ ਪੂਰਬ ਕੋ ਆਏ।
ਭਇਆ ਪਰਕਾਸ ਅੰਤਰਿ ਲਿਵ ਲਾਏ।
ਜੋ ਦਰਸਨ ਕਰੇ ਸੁ ਚਰਨੀ ਲਾਗੇ।
ਗੁਰਮੁਖ ਹੋਇ ਬਚਨ ਅਨਰਾਗੇ।੨੯।
ਜਹਾ ਰਹੇ ਤਹਾ ਝੁੰਗੀ ਪਾਇ।
ਨਿਸ ਦਿਨ ਧਿਆਨ ਗੁਰੂ ਹਰਿ ਰਾਇ।
ਭਗਤ ਭਗਵਾਨ ਗੁਰ ਭਏ ਦਿਆਲ।
ਪੂਰਬ ਦੇਸ ਤਿਨ ਕੀਆ ਨਿਹਾਲ।੩੦।

## ਸਾਖੀ ਪੂਰਨ ਹੋਈ। ੧੭੦।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

*****

## ਸਾਖੀ ੬

**ਆਗੇ ਸਾਖੀ ਸਿਖ ਕੀ ਪ੍ਰਤੀਤ ਬ੍ਰਿਧ ਕਰਨ ਕੀ**

### ਦੋਹਰਾ

ਇਕ ਦਿਨ ਸਤਿਗੁਰ ਸਭਾ ਮੇਂ ਸੁੰਦਰ ਬਚਨ ਬਿਸਾਲ।
ਸਿਖਨ ਪ੍ਰਤਿ ਉਪਦੇਸ ਹੋਇ ਜਿਤ ਸੁਨ ਹੋਇ ਨਿਹਾਲ।੧।

### ਦੋਹਰਾ

ਤਹਾ ਏਕ ਬਿਨਤੀ ਕਰੀ ਹੇ ਸਤਿਗੁਰ ਨਾਥ ਅਨਾਥ।
ਗੁਰ ਸੇਵਾ ਸਿਖ ਕਿਤ ਕਰੇ ਜੋ ਘਰ ਹੋਇ ਨ ਆਥ।੨।

### ਚੌਪਈ

ਤਬ ਸਤਿਗੁਰ ਕਹਾ ਸੁਨ ਸਿਖ ਸੁਜਾਨ।
ਜੋ ਮੋਹਿ ਜਾਨੈ ਮੈ ਤਾ ਕੋ ਜਾਨਿ।
ਸੁੰਦਰ ਕਥਾ ਤੋਹਿ ਕਹੋਂ ਸੁਨਾਇ।
ਮਨ ਦ੍ਰਿੜ ਕਰ ਦੇਖੋ ਪਤੀਆਇ[1]।੩।
ਸਿਖ ਮਮ ਏਕ ਨਗਰ ਮੋ ਆਹਾ।
ਅਨ ਧਨੁ ਤਿਸ ਘਰ ਕਛੂ ਨ ਰਹਾ।
ਇਕ ਚਿੜੀ ਚਿੜਾ ਤਾ ਕੇ ਘਰ ਰਹੇਂ।
ਵੈਸ ਗਿਆਨ ਤਾਕੋ ਦੁਖ ਦਹੇ।੪।
ਪੂਰਬ ਕਰਮ ਗਤ ਪੰਛੀ ਭਏ।
ਨਿਜਮਤ ਸਿਖ ਮੇਰੇ ਵੈ ਰਹੇਂ।
ਸਿਖ ਬਿਪਤ ਦੇਖਤ ਬਿਲਖਾਇ।
ਤਬ ਕਰ ਬਿਚਾਰ ਤਿਨ ਕਰ੍ਹੀ ਸਹਾਇ।੫।
ਕਛੂ ਇਨ ਕਾ ਅੰਸ ਗੁਰ ਕੇ ਮੁਖ ਪਰੇ।
ਤਬ ਬਿਪਤ ਮਿਟੈ ਸਪਤਾ ਗ੍ਰਹ ਭਰੇ।
ਵੈ ਕਰ ਮਿਹਨਤ ਕਛੂ ਅੰਨ ਲਿਆਵੈ।
ਸੁਕਾਇ ਕੂਟ ਪੀਸ ਤਬ ਖਾਵੈਂ।੬।

### ਸੋਰਠਾ

ਜਬ ਵੈ ਅੰਨ ਸੁਕਾਇ ਤਬ ਚਿੜੀ ਚਿੜਾ ਦੁਇ ਚਿੰਚ ਭਰ।
ਲੈ ਮਮ ਲੰਗਰ ਮੇ ਪਾਇ ਜਹਾਂ ਸੰਗਤ ਹੋ ਭੋਜਨ ਕਰੋ।੭।

### ਚੌਪਈ

ਤਾ ਕੇ ਉਪਕਾਰ ਗਈ ਬਿਪਤ ਬਿਲਾਇ।

ਅੰਨ ਧੰਨ ਸਿਖ ਘਰ ਹੂਆ ਆਇ।
ਤਿਨ ਬਿਪਤ ਕੀ ਛਾਨ[2] ਉਜਾਰ ਪਵਾਰੀ[3]।
ਨਈ ਹਵੇਲੀ ਤਾਹਿ ਉਸਾਰੀ।੮।
ਤਬ ਚਿਰੀ ਚਿਰਾ ਵਹ ਠੌਰ ਤਜ ਗਏ।
ਕਿਸੀ ਬਿਰਛ ਪਰ ਆਲਨਾ ਕੀਤੇ ਭਏ।
ਤਿਸ ਸਿਖ ਕੀ ਅੰਸ ਲੰਗਰ ਨਹੀ ਪਾਇ।
ਗਈ ਬਿਪਤ ਪੁਨ ਲਾਗੀ ਆਇ।੯।

**ਦੋਹਰਾ**

ਤਬ ਸਿਖ ਮੋ ਪੈ ਆ ਕਹੀ ਕਥਾ ਸਭ ਬਿਪਤ ਕੀ।
ਹੇ ਸਤਿਗੁਰ ਕਰੋ ਸਹਾਇ ਬਿਨ ਪ੍ਰਭ ਮੇਰਾ ਕੋ ਨਹੀ।੧੦।

**ਸੋਰਠਾ**

ਤਬ ਮੈ ਸਿਖ ਸਮਝਾਇ ਕਹੀ ਕਥਾ ਚਿੜੀ ਅਰੁ ਚਿੜੇ ਕੀ।
ਤੂੰ ਗੁਰ ਸਿਖ ਸੇਵ ਕਮਾਇ ਗਈ ਸੰਪਦਾ[4] ਪੁਨ ਮਿਲੇ।੧੧।

**ਸੋਰਠਾ**

ਜੋ ਕੋਈ ਮਮ ਸਿਖ ਕਰੇ ਸੇਵ ਗੁਰ-ਸਿਖ ਕੀ।
ਮੈ ਤਿਸੁ ਕਰੌ ਸਹਾਇ ਅੰਨ ਧਨ ਦੇਵੋਂ ਹਰ ਭਗਤ।੧੨।

**ਸੋਰਠਾ**

ਸੁਨਿ ਸਿਖ ਸ੍ਰੀ ਮੁਖ ਵਾਕ ਕਥਾ ਸੇਵ ਬਿਪਤਾ ਹਰਨ[5]।
ਮਨ ਮੋ ਦ੍ਰਿੜ ਕਰ ਰਾਖ ਸਤਗੁਰ ਕੇ ਚਰਨ ਪਰੇ।

**ਸਾਖੀ ਪੂਰਨ ਹੋਈ।੧੭੧।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

******

## ਟਿੱਪਣੀਆਂ ਅਤੇ ਹਵਾਲੇ

1. ਪਤੀਆਇ : ਮਨ ਨੂੰ ਤਸੱਲੀ ਆਉਣੀ
2. ਛਾਨ : ਛੱਪਰੀ, ਛੰਨ, ਝੁੱਗੀ
3. ਉਜਾਰ ਪਵਾਰੀ : ਵੀਰਾਨ ਕੀਤੀ, ਉਜਾੜ ਦਿੱਤੀ
4. ਸੰਪਦਾ : ਸੰਪਤੀ, ਧੰਨ, ਮਾਇਆ
5. ਬਿਪਤਾ ਹਰਨ : ਮੁਸੀਬਤ ਦੂਰ ਕਰਨ ਵਾਲਾ

*****

 

## ਸਾਖੀ ੭

ਸਾਖੀ ਸਰਪ ਅਜਗਰ ਕੀ ਸਿਕਾਰ ਲੀਲਾ ਕੀ

### ਦੋਹਰਾ

ਅਖੇੜ ਬਿਰਤ ਸਤਿਗੁਰ ਚਲੇ ਅਚਰਜ ਸਜ ਸੁਭ ਸਾਜ।
ਅਚਰਜ ਲੀਲਾ ਕੋ ਲਖੇ ਅਚਰਜ ਧਰੇ ਸਮਾਜ।੧।
ਪ੍ਰੇਮ ਰੂਪ ਤੀਖਨ ਤੁਰੰਗ[1] ਨਿਹ ਸੰਕ ਜੀਨ ਸੁਭ ਰੰਗ।
ਸਹਿਜ ਪਾਵ ਲੇ ਅਤ ਸੁਭਗ[2] ਬਾਹਨ[3] ਬਨਿਓ ਅਭੰਗ।੨।
ਭਗਤ ਗਿਆਨ ਵੈਰਾਗ ਜੋਗ ਸਜੈ ਅਤੁ ਸੁਭ ਸਾਰ।
ਲੇ ਗੁਰਮੁਖ ਸਿਖ ਸੰਗਤ ਸਭੈ ਸਤਿਗੁਰ ਚਲੇ ਸਿਕਾਰ।੩।

### ਚੌਪਈ

ਖੇਲ ਸਿਕਾਰ ਪਰਬਤ ਢਿਗ ਗਏ।
ਤਹ ਅਚਰਜ ਇਹ ਦੇਖਤ ਭਏ।
ਇਕ ਬਡ ਸਰਪ ਅਜਗਰ ਤਿਹ ਠਾਇ।
ਕੋਟਿ ਲਾਖ ਚਿਵਟੀ ਤਿਸ ਖਾਇ।੪।
ਅਤਿ ਬਿਹਾਲ ਤੜਫੇ ਛਪਟਾਇ।
ਤਨ ਛਿਦ੍ਰ ਭਏ ਚਿਵਟੀ[4] ਕੀਏ ਘਾਇ।
ਤਿਸ ਦੇਖ ਸਤਗੁਰ ਜੀ ਬਾਨ ਪਰਹਾਰ[5]।
ਕਾਟਿਓ ਸੀਸ ਸੁਭ ਲੋਕ ਸਿਧਾਰ।੫।

ਸਭ ਸੰਗਤ ਬਚਨ :—

### ਦੋਹਰਾ

ਹੇ ਸਤਿਗੁਰ ਜੀ ਕੌਨ ਇਹ ਕੌਨ ਪਾਪ ਕੀਓ ਜਾਸ।
ਕਵਨ ਕਰਮ ਚਿਵਟੀ ਗ੍ਰਸਿਓ ਬਿਨ ਅਪਰਾਧ ਪ੍ਰਭ ਤਾਸ।੬।

ਸਤਗੁਰ-ਬਾਚ :—

### ਚੌਪਈ

ਸੁਨ ਅਰਦਾਸ ਪ੍ਰਭ ਕੀਆ ਬਖਾਨ।
ਸੁਨੋ ਸਿਖ ਮਨ ਧਰੋ ਸੁਜਾਨ।
ਇਹੁ ਪੰਡਤ ਥਾ ਜਗੁ. ਗੁਰੂ ਕਹਾਵੈ।

ਅੰਧ[6] ਅਭਗਤ[7] ਕਰ ਭਿੰਡ[8] ਪੁਜਾਵੈ।੭।
ਪ੍ਰੇਮ ਭਗਤ ਜੋਗ ਵੈਰਾਗ।
ਉਪਦੇਸ ਕਰੇ ਜਗ ਇਨ ਕੋ ਤਿਆਗ।
ਮਤੁ ਵੇਦੰਤ ਸਭ ਕੋ ਉਪਦੇਸੇ।
ਬ੍ਰਹਮ ਬ੍ਰਹਮ ਮੁਖ ਹਿਰਦੇ ਨ ਲੇਸੇ।੮।
ਠਗ ਸਭ ਜਗ ਧਨ ਬਹੁਤ ਬਟੋਰਾ।
ਭੋਗੇ ਭੋਗ ਅੰਤ ਦੁਖ ਘੋਰਾ।
ਕਾਲ ਬਸਿ ਹੋਇ ਇਹ ਗਤਿ ਪਾਈ।
ਅਬ ਸਿਖ ਚਿਵਟੀ ਹੋਇ ਤਿਸ ਖਾਈ।੯।

## ਦੋਹਰਾ

ਇਨ ਕੀ ਗਤਿ ਨਹੀ ਕਰ ਸਕਿਓ ਆਨ ਜੋਨ ਅਹਿ ਪਾਇ।
ਅਬ ਮਾਸ ਖਾਇ ਜਿਨ ਧਨ ਹਰਿਓ ਕੋ ਅਬ ਕਰੇ ਸਹਾਇ।੧੦।

## ਚੌਪਈ

ਅਬ ਇਨ ਮੇਰੋ ਦਰਸਨ ਕੀਨੋ।
ਅੰਤਰਿਗਤਿ ਭਇਆ ਸੰਤ ਅਧੀਨੋ।
ਅਬ ਦੇਹ ਤਿਆਗ ਸੁਭਲੋਕਹ ਗਇਆ।
ਪੂਰਨ ਗਿਆਨ ਬਿਨੁ-ਮੁਕਤ ਨ ਭਇਆ।੧੧।
ਬਿਨਾ ਗਿਆਨ ਜਗ ਗੁਰੂ ਕਹਾਹੀਂ।
ਨਰਕ ਘੋਰ ਅਧਮਗਤਿ[9] ਪਾਹੀਂ।
ਅਰੁ ਕਾਚੇ ਗੁਰ ਕਾ ਸਿਖ ਜੁ ਹੋਈ।
ਮਾਨੁਖ ਦੇਖ ਬ੍ਰਿਥਾ ਤਿਨ ਖੋਈ[10]।੧੨।

## ਦੋਹਰਾ

ਜੋ ਕੋਈ ਮਮ ਸਿਖ ਹੋਇ ਪੂਜਾ ਅੰਸ ਨ ਖਾਇ।
ਕਰ ਧਰਮ ਕਿਰਤੁ ਸੰਤਨ ਜਜੈ ਮੈ ਤਿਸ ਕਰੋ ਸਹਾਇ।੧੩।

## ਸਾਖੀ ਪੂਰਨ ਹੋਈ।੧੭੨।

ਸ੍ਰੀ ਵਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

*****

## ਟਿੱਪਣੀਆਂ ਅਤੇ ਹਵਾਲੇ

1. ਤੀਖਨ ਤੁਰੰਗ : ਤਿਖੀ ਚਾਲ ਵਾਲਾ ਘੋੜਾ
2. ਸੁਭਗ : ਸੁਭਾਗ, ਚੰਗੇ ਭਾਗਾਂ ਵਾਲਾ ਸੁੰਦਰ, ਮਨੋਹਰ
3. ਬਾਹਨ : ਵਾਹਨ : ਸੁਆਰੀ
4. ਚਿਵਟੀ : ਚਿਊਂਟੀ, ਕੀੜੀ
5. ਬਾਨ ਪਰਹਾਰ : ਤੀਰ ਦੀ ਚੋਟ
6. ਅਸ਼ : ਮੰਤਰ
7. ਅਝਗਤ : ਪੜ੍ਹ ਕੇ, ਮੰਤਰ ਉਚਾਰ ਕੇ
8. ਭਿੰਡ : ਪਾਖੰਡ, ਦੰਭ
9. ਅਧਮਗਤਿ : ਅਧਮ ਜਾਤੀ, ਨੀਵੀਂ ਜਾਤ, ਕੁਜਾਤ
10. ਕੱਚੇ ਗੁਰੂ ਦਾ ਸਿੱਖ ਵੀ ਕੱਚਾ ਹੀ ਹੁੰਦਾ ਹੈ।ਇਸ ਲਈ ਦੂਜੇ/ਕਿਸੇ ਮਨੁੱਖ ਨੂੰ ਵੇਖਕੇ ਆਪਣੀ ਵਸਤੂ ਸਥਿਤੀ ਗੁਆ ਬੈਠਦਾ ਹੈ।

****

## ਸਾਖੀ ੮

### ਸਾਖੀ ਮਹਿਮਾ ਸਿਖ ਸਾਧ ਸੇਵਾ ਅਰੁ ਲੰਗਰ ਅਸਥਾਨ ਕੀ

### ਦੋਹਰਾ

ਹਰਿ ਭਗਤ ਹੇਤ ਗੁਰ-ਰੂਪ ਧਰ ਕੀਨਾ ਭਗਤ ਬਿਲਾਸ।
ਜਾ ਕੋ ਹੋਇ ਦਇਆਲ ਗੁਰ ਤਿਸ ਘਟ ਭਗਤ ਨਿਵਾਸ।

### ਚੌਪਈ

ਜੋ ਗੁਰ ਕਾ ਸਿਖ ਸੇਵਾ ਮਨ ਧਰੇ।
ਗੁਰ ਨਮਿਤ ਲੰਗਰ ਗ੍ਰਿਹ ਕਰੇ।
ਮਨ ਪ੍ਰੀਤ ਧਾਰ ਗੁਰ-ਸਿਖਨ ਸੇਵੈ।
ਸੇਵਕ-ਭਾਇ ਭੂਖੇ ਭਉ ਦੇਵੈ।੨।
ਸੁਨ ਸਤਿਗੁਰ ਜੀ ਹੋਇ ਪ੍ਰਸੰਨ।
ਸੇਵਕ ਕੋ ਸ੍ਰੀ ਮੁਖ ਕਹੇ ਧੰਨੁ।
ਬਹੁਤ ਅਸਥਾਨ ਲੰਗਰ ਗੁਰ ਹੋਇ।
ਨਗਰ ਨਗਰ ਗੁਰ ਮਹਿਮਾ ਸੋਇ।੩।
ਜੋ ਸਿਖ ਸਤਿਗੁਰ ਕੇ ਦਰਸਨ ਆਵੈ।
ਉਪਦੇਸ ਯਹੀ ਹੋਇ ਦਿਆਲ ਸੁਨਾਵੈ।
ਮਮ ਸਿਖ ਸੋਇ ਜੋ ਸੇਵਾ ਕਰੇ।
ਹੋਇ ਨਿਮ੍ਰਭੂਤ[1] ਭਗਤ ਮਨ ਧਰੇ।੪।
ਪਰ ਉਪਕਾਰ ਸਦਾ ਮਨ ਧਾਰੇ।
ਕਾਹੂ ਕੀ ਨਿੰਦਾ ਨਾ ਬਿਚਾਰੇ।
ਸੁਨ ਉਪਦੇਸ ਜੁ ਗੁਰ ਮਨ ਧਰੇ।
ਬਿਨ ਪ੍ਰਿਆਸ ਭਵਸਾਗਰ ਤਰੇ।੫।
ਫੇਰੂ ਗੁਰ ਦਰਸਨ ਕੋ ਆਇਆ।
ਗੁਰਸਿਖ ਮਿਲਾਪੀ ਸੰਗ ਲੇ ਆਇਆ।
ਗੁਰ ਦਰਸਨ ਪਾਇ ਚਰਨਨ ਪਰ ਪਰੇ।
ਸਤਿਗੁਰ ਦਿਆਲ ਕ੍ਰਿਪਾ ਬਹੁ ਕਰੇ[2]।੬।

### ਦੋਹਰਾ

ਭਾਈ ਫੇਰੋ ਪ੍ਰੇਮ ਸੋ ਲੇ ਸਿਖ ਮਿਲਾਪੀ ਨਾਲ।
ਲੰਗਰ ਕੀ ਸੇਵਾ ਗਏ ਲਗੇ ਕਰਨ ਤਹ ਘਾਲ।੭।

## ਚੌਪਈ

ਸਹਿਜਿ ਭਾਇ ਗੁਰ ਦਿਆਲ ਚਿਤਾਰਾ।
ਭਾਈ ਫੇਰੂ ਕਹਾ ਸਿਧਾਰਾ।
ਪ੍ਰੇਮ ਬਿਰਛੁ ਫਲੁ ਲਾਗਨ ਲਾਗੇ।
ਭਏ ਸਤਿਗੁਰ ਦਿਆਲ ਫੇਰੂ ਬਡ ਭਾਗੇ।੮।
ਤਬ ਸਿਖ ਬੁਲਾਇ ਫੇਰੂ ਕੋ ਲਿਆਏ।
ਆਇ ਗੁਰ ਚਰਨਨ ਮਸਤਕ ਨਿਆਏ।
ਦੇਖ ਪ੍ਰੇਮ ਫੇਰੂ ਕਾ ਦਿਆਲ।
ਕਰੀ ਖੁਸੀ ਤਿਸ ਕੀਆ ਨਿਹਾਲ।੯।
ਬਚਨ ਬਿਲਾਸ ਦਿਆਲ ਮੁਖ ਕਹੇ।
ਤੂੰ ਪ੍ਰੇਮੀ ਸੇਵਕ ਮੇਰਾ ਅਹੇ।
ਨਿਜ ਘਰ ਜਾਇ ਲੰਗਰ ਮਮੰ ਕਰੋ।
ਸਿਖ ਅਤਿਥੀ ਸੇਵਾ ਮਨ ਧਰੋ।੧੦।
ਗੁਰ ਲੰਗਰ-ਬਖਸੁ ਫੇਰੂ ਕੋ ਕੀਨਾ।
ਪਰਾ ਚਰਨ ਮਨ ਹੋਇ ਅਧੀਨਾ।
ਲੇ ਆਗਿਆ-ਗੁਰ ਘਰ ਕੋ ਆਇਆ।
ਲੰਗਰ ਅਸਥਾਨ ਤਹ ਤੁਰਤੁ ਬਨਾਇਆ।੧੧।

## ਦੋਹਰਾ

ਸਤਿਗੁਰ ਬਚਨ ਲੰਗਰ ਭਇਆ ਜੋ ਆਵੈ ਸੋ ਖਾਇ।
ਸਮਤਾ ਭਾਇ ਮਨ ਪ੍ਰੇਮ ਜੁਤ ਫੇਰੂ ਸੇਵ ਕਮਾਇ।੧੨।

## ਚੌਪਈ

ਦਿਵਸ ਏਕ ਸਿਖੁ ਇਕ ਆਇਆ।
ਅਤ ਛੁਧਾਵੰਤ[3] ਤਿਨ ਬਚਨ ਸੁਨਾਇਆ।
ਭੈਯਾ ਸਮਾ ਵਰਤਾਰਾ ਭੈਯਾ।
ਸੁਨ ਭਾਈ ਫੇਰੋ ਲੰਗਰ ਮੋ ਗਇਆ।੧੩।
ਇਕ ਮਿਸੀ ਰੋਟੀ ਧਰੀ ਆਨ ਤਿਸ ਦਈ।
ਸਭ ਵਰਤ ਗਇਆ ਪੀਛੇ ਥੀ ਰਹੀ।
ਲੇ ਗੁਰ ਕੇ ਸਿਖ ਪ੍ਰਸਾਦੀ ਖਾਇਆ।
ਫੇਰੋ ਕੋ ਇਉ ਬਚਨ ਸੁਨਾਇਆ।੧੪।
ਹੇ ਫੇਰੋ ਲੰਗਰ ਕਾਣਾ ਕੀਆ।

ਖਾਇ ਪ੍ਰਸਾਇ ਮੈ ਤ੍ਰਿਪਤ ਨ ਥੀਆ।
ਅਉਰਨ ਕੋ ਤੁਮ ਰਸ ਕਸ ਦੀਨੇ।
ਹਮ ਦਈ ਏਕ ਨਿਰਧਨ ਸਿਖੁ ਚੀਨੇ।੧੫।
ਸੁਨਤ ਬਚਨ ਫੇਰੋ ਕੰਪਾਨਾ।
ਸਤਿਗੁਰ ਕਾ ਭੈ ਮਨ ਮੈ ਠਾਨਾ।
ਕਰ ਜੋਰ ਸਿਖ ਆਗੇ ਠਾਢਾ ਭਇਆ।
ਹੋਇ ਨਿਮ੍ਰਭੂਤ ਬਹੁ ਬਿਨਤੀ ਕੀਆ।੧੬।

## ਦੋਹਰਾ

ਤੁਮ ਬਖਸਿੰਦ ਗੁਰ-ਸਿਖ ਹੋ ਇਹ ਬਚਨ ਫੇਰੋ ਹੋਇ ਦਿਆਲ।
ਮਮ ਏਕ ਆਖ ਕਾਣੀ ਕਰੋ ਗੁਰ-ਲੰਗਰ ਰਖੋ ਬਹਾਲ।੧੭।

## ਚੌਪਈ

ਸੁਨ ਬਿਨਤੀ ਗੁਰ ਕਾ ਸਿਖ ਹਸਾ।
ਗੁਰ-ਭਗਤ ਮਹਿ ਫੇਰੋ ਕੋ ਕਸਾ।
ਸਾਬੂਤ ਦੇਖ ਪੁਨ ਬਚਨ ਬਖਾਨਾ।
ਲੰਗਰ ਬਚਾ ਫੂਟਾ ਦ੍ਰਿਗ ਆਨਾ।੧੮।
ਯਹੀ ਬਾਤ ਸਤਿਗੁਰੂ ਜੀ ਸੁਨੀ।
ਭਈ ਖੁਸ਼ੀ ਸੇਵਾ ਸਭ ਗਨੀ[4]।
ਪੁਨ ਫੇਰ ਗੁਰ ਦਰਸਨ ਆਇਆ।
ਭਈ ਖੁਸ਼ੀ ਦਰਸ਼ਨ ਜਬ ਪਾਇਆ।੧੯।
ਦੇਖ ਆਂਖ ਗੁਰ ਬਾਤ ਪੁਛਾਈ।
ਸਭ ਕਥਾ ਸਿਖ ਕੀ ਆਖ ਸੁਨਾਈ।
ਸੁਨ ਗੁਰ ਦਿਆਲ ਖੁਸੀ ਬਹੁ ਕੀਨੀ।
ਮਮ ਲੰਗਰ ਹੇਤ ਆਂਖ ਤੈਂ ਦੀਨੀ।੨੦।
ਸਭ ਸੰਗਤ ਮੋ ਸੋਭਾ ਭਈ।
ਗੁਰ ਸੇਵਾ ਹੇਤ ਆਂਖ ਤਿਨ ਦਈ।
ਜੋ ਕੋਈ ਗੁਰੂ-ਬਚਨ ਦ੍ਰਿੜ ਕਰੇ।
ਬਿਨ ਪ੍ਰਿਆਸ[5] ਭਵ ਸਾਗਰ ਤਰੇ।੨੧।

## ਸਾਖੀ ਪੂਰਨ ਹੋਈ।੧੭੩।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****

 

# ਟਿੱਪਣੀਆਂ ਅਤੇ ਹਵਾਲੇ

1. ਨਿਮ੍ਰਭੂਤ : ਨਿਰ ਅਭਿਮਾਨ, ਅਹੰਕਾਰ ਤਿਆਗ ਕੇ
2. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਗ੍ਰਹਿਣ ਕੀਤੀ ਗਈ ਹੈ।
3. ਛੁਧਾਵੰਤ : ਭੁੱਖਾ, ਭੁੱਖ ਦਾ ਸਤਾਇਆ ਹੋਇਆ। ਭੁੱਖ ਨੂੰ ਮੌਤ ਨਾਲੋਂ ਵੀ ਭੈੜਾ ਆਖਿਆ ਜਾਂਦਾ ਹੈ।
4. ਇਹ ਦੋ ਤੁਕਾਂ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈਆਂ ਗਈਆਂ ਹਨ।
5. ਪ੍ਰਿਆਸ : ਪ੍ਰਯਾਸ, ਯਤਨ, ਕੋਸ਼ਿਸ਼, ਜੁਗਤ।

*****

## ਸਾਖੀ ੬

ਸਾਖੀ ਸਤਗੁਰ ਜੀ ਕੀ ਪ੍ਰੇਮ ਭਗਤ ਕੀ

### ਦੋਹਰਾ

ਗੁਰੂ ਗਰੀਬ ਨਿਵਾਜ ਹੈ ਹੋਇ ਗਰੀਬ ਜੁ ਕੋਇ।
ਜਿਉ ਪਾਰਸ ਤਾਂਬਾ ਛੁਹੇ ਗੁਰ ਕਿਰਪਾ ਤੇ ਗਤਿ ਹੋਇ।੧।

### ਚੌਪਈ

ਰੂਪਾ[1] ਸੰਧੂ ਗੁਰੂ ਕੇ ਸਿਖ।
ਸਤਗੁਰ ਪ੍ਰੇਮ ਜਿਨ ਪਇਆ ਭਵਿਖ।
ਜਾਤ ਖਢਈ ਦੋਊ ਵੈ ਭਾਈ।
ਤਿਨ ਭਾਈ ਫੇਰੂ ਸੰਗਤ ਪਾਈ।੨।
ਰੂਪੇ ਸਤਗੁਰ ਕਾ ਦਰਸਨ ਕੀਨਾ।
ਭਾਈ ਫੇਰੋ ਸੰਗ ਜਾਇ ਪ੍ਰਬੀਨਾ।
ਇਕ ਭਾਈ ਘਰ ਮੋ ਗੁਰ ਜਪੁ ਜਪੈ।
ਗੁਰ ਦਰਸਨ ਲਗਨ ਪ੍ਰੇਮ ਤਪ ਤਪੈ।੩।
ਬਨ ਸੋ ਜਾਇ ਲਕੜੀ ਕਟ ਲਿਆਵੈ।
ਜਿਉ ਰੰਕਾ ਬੰਕਾ[2] ਕ੍ਰਿਤ ਕਮਾਵੈ।
ਘੜਾ ਬੇਚ ਕਾਲ ਛੇਪਨਾ[3] ਕਰੇ।
ਜਿਉ ਚੁਨਕ ਰਿਖ ਉਦਰ ਪੋਖਨਾ[4] ਧਰੇ।੪।
ਨਿਸ ਦਿਨ ਗੁਰ ਦ੍ਰਸਨ ਚਿਤ ਧਾਰੇ।
ਜਿਉ ਸਿਵਰੀ ਹਰਿ ਸਰੂਪ ਮਨਿ ਧਾਰੇ।
ਗੁਰੂ ਲੀਲਾ ਮਹਿਮਾ ਮੁਖੋ ਬਖਾਨੇ।
ਜਿਉ ਕ੍ਰਿਸਨ ਚਰਿਤ੍ਰ ਗੋਪ ਮਨ ਠਾਨੇ।੫।

### ਦੋਹਰਾ

ਇਕ ਦਿਨ ਦੋਊ ਬਨ ਗਏ ਕਾਟਨ ਬਿਰਛ ਪਲਾਸ[5]।
ਭਰ ਕੋਰਾ ਤੌਲਾ ਜਲ ਸੰਗ ਲੀਆ ਮਤ ਬਨ ਮੋ ਲਾਗੇ ਪਿਆਸ।੬।

### ਚੌਪਈ

ਬਨ ਮੋ ਲਕੜੀ ਕਾਟਨ ਲਗੇ।
ਕਰੇ ਕੀਰਤ ਪ੍ਰੇਮ ਰੰਗ ਪਗੇ।



 

ਲਕੜੀ ਕਟਤ ਦੁਪਹਰ ਹੋਇ ਗਈ।
ਲਗੀ ਪਿਆਸ ਉਸਨਤਾ[6] ਭਈ।੭।
ਹੋਇ ਵਿਆਕਲ ਜਲੁ ਪੀਵਨ ਆਏ।
ਤਿਨ ਜਲ-ਤੌਲੇ[7] ਕੋ ਹਾਥ ਲਗਾਏ।
ਲਗੀ ਪਵਨ ਜਲ ਸੀਤਲ ਭਇਆ।
ਵੈ ਪ੍ਰੇਮ ਕਲਸ[8] ਮਾਨੋ ਭਰ ਰਹਿਆ।੮।
ਜਬ ਤਿਨ ਜਲ ਕੋ ਹਾਥੁ ਛੁਹਾਇਆ।
ਅਤ ਸੀਤਲ ਲਗ ਸਤਗੁਰ ਚਿਤ ਆਇਆ।
ਦੋਊ ਕਹਾ ਜਲ ਸਤਗੁਰ ਲਾਇਕ।
ਅਤ ਸੀਤਲ ਮੀਠਾ ਸੁਖਦਾਇਕ।੯।
ਇਸ ਜਲ ਕੋ ਹਮ ਕਬੂੰ ਨ ਪੀਵੈਂ।
ਭਾਵੈ ਮਰੇਂ ਭਾਵੈਂ ਹਮ ਜੀਵੈਂ।
ਕਹਿ ਸਿੰਧੂ ਰੂਪੈ ਸਮਝਾਵੈਂ।
ਕਿਤ ਬਿਧ ਸਤਿਗੁਰ ਦੀਹਾ ਆਵੈ[9]।੧੦।



**ਦੋਹਰਾ**

ਤਬ ਰੂਪੇ ਤਾ ਕੋ ਕਹਾ ਗੁਰ-ਸਰਧਾ ਰਾਖਨ ਜੋਗ।
ਧਾਰ ਪ੍ਰੇਮ ਜੋ ਕੋ ਜਜੈ ਤਹ ਆਵੈ ਧਰ ਸੰਜੋਗ।੧੧।

**ਚੌਪਈ**

ਬਢੀ ਪਿਆਸ ਉਸਨਤਾ ਲਗੀ।
ਮਾਨੋ ਪ੍ਰੇਮ ਅਗਨ ਤਨਿ ਜਗੀ।
ਜਲ-ਬਰਤਨ ਨਿਕਟ ਬੈਠ ਦੋਊ ਰਹੇ।
ਲਗੀ ਲਗਨ ਮੂਰਤ ਸਮ ਭਏ।੧੨।
ਸੁੰਦਰ ਰੂਪੇ ਦਰਸਨ ਥਾ ਪਾਇਆ।
ਮਨ ਧਾਰ ਰੂਪ ਗੁਰ ਧਿਆਨ ਲਗਾਇਆ।
ਭੂਖ ਪਿਆਸ ਕੀ ਸੁਧ ਤਿਸ ਗਈ।
ਮਨ ਸਤਗੁਰ ਮੂਰਤ ਜਕਬੰਧ[10] ਰਹੀ।੧੩।
ਜਬ ਬਢਾ ਸੇਵਕ ਘਟ ਪ੍ਰੇਮ ਬਿਸਾਲ।
ਗੁਰ ਅੰਤਰਜਾਮੀ ਭਇਆ ਦਿਆਲ।
ਤੁਰੰਗ ਅਸਵਾਰ ਦਰਸਨ ਥਾ ਦੇਖਾ।
ਵਹੀ ਧਿਆਨ ਮਨ ਧਰਾ ਬਸੇਖਾ।੧੪।

ਗੁਰ ਪ੍ਰੇਮੀ ਸਰਧਾ ਰਾਖਨ ਜੋਗ।
ਪ੍ਰੇਮ ਸਮਰਪੇ[11] ਭੋਗੇ ਭੋਗ।
ਹਿਰਦੇ ਸੁਧ ਪ੍ਰੇਮ ਜੋ ਧਰੇ।
ਗੁਰ ਤਾ ਕੀ ਸਰਧਾ ਪੂਰਨ ਕਰੇ।੧੫।

**ਦੋਹਰਾ**

ਜਹਾ ਪ੍ਰੇਮ ਤਹਿ ਨੇਮ ਨਹ ਸੁਧ ਬੁਧ ਤਨ ਨ ਰਹਾਇ।
ਭਈ ਬਿਵਸਤਾ ਤਾਹਿ ਕੀ ਤਬ ਸਤਗੁਰ ਭਏ ਸਹਾਇ।੧੬।

**ਚੌਪਈ**

ਤੁਰੰਗ ਅਸਵਾਰ ਦਿਆਲ ਪ੍ਰਗਟਾਏ।
ਜਹਾਂ ਦੋਊ ਸਿਖ ਬੈਠੇ ਤਹ ਆਏ।
ਵੇ ਅੰਤਰਗਤਿ ਪ੍ਰੇਮ ਰਸ ਮਗਨ।
ਗੁਰਚਰਨਨ ਮੋ ਲਗੀ ਲਗਨ।੧੭।
ਤਿਸ ਦੇਖ ਦਿਆਲ ਸਤਗੁਰ ਮਗਨਾਨੇ।
ਪੁਨ ਤਿਹ ਬੁਲਾਇ ਇਉ ਬਚਨ ਬਖਾਨੇ।
ਜਾਗੋ ਸਿਖ ਸਤਿਗੁਰ ਕੇ ਪਿਆਰੇ।
ਜਲ ਦੀਜੈ ਮੁਹਿ ਪਿਆਸ ਪਿਆਰੇ।੧੮।
ਜਿਨ ਸਿਖ ਨਹੀ ਦਰਸਨ ਥਾ ਕੀਆ।
ਸੁਨ ਬਚਨ ਜਾਗ ਉਤਰ ਇਮ ਦੀਆ।
ਯਹ ਜਲ ਸਤਗੁਰ ਰਸਨਾ ਲਾਇਕ।
ਸੁਨੋ ਸਾਹਿਬ ਸੇਵਕ ਸੁਖਦਾਇਕ।੧੯।
ਕਛੁ ਸੰਕਾ ਤਾਂ ਕੇ ਮਨ ਠਹਰ ਹੀ।
ਤਬ ਲਗ ਜਾਗ ਦੂਪੇ ਕੌ ਭਈ।
ਇਨ ਗੁਰ ਕਾ ਦਰਸਨ ਥਾ ਪਾਇਆ।
ਗੁਰਦਰਸਨ ਦੇਖ ਅਨੰਦ ਸੁਖ ਪਾਇਆ।੨੦।

**ਦੋਹਰਾ**

ਸੁਆਤ ਬੂੰਦ[12] ਜਿਉ ਸੀਪ ਮੁਖ ਤਪਤ ਧਰਨ ਜਲ ਆਹਿ।
ਲਖਮਨ ਮੁਖ ਅੰਮ੍ਰਿਤ ਪਰਾ ਤਿਉ ਮਨ ਭਇਓ ਉਮਾਹ।੨੧।

**ਚੌਪਈ**

ਜਬ ਸਤਗੁਰ ਕਾ ਦਰਸਨੋ ਕੀਨਾ।
ਦੇ ਪਦਰਖਨਾ ਦੋਊ ਪ੍ਰਬੀਨਾ।

 

ਗੁਰ ਚਰਨਨ ਪਰ ਮਸਤਕ ਰਾਖਾ।
ਗਰੀਬ-ਨਵਾਜ ਸਤਗੁਰ ਮੁਖ ਭਾਖਾ।੨੨।
ਤਬ ਦੀਨ ਦਿਆਲ ਮੁਖ ਬਚਨ ਬਖਾਨਾ।
ਸੁਨ ਪਿਆਰੇ ਮਮ ਸਿਖ ਸੁਜਾਨਾ।
ਅਧਕ ਪਿਆਸ ਮੇਰੇਮਨ ਲਾਗੀ।
ਤੁਰਤ ਜਲ ਲਿਆਉ ਸਿਖ ਬਡਭਾਗੀ।੨੩।
ਜਲ ਕੇ ਪਾਤ੍ਰ ਭੇਟ ਗੁਰ ਕੀਆ।
ਗੁਰ ਮੁਖ ਲਗਾਇ ਪ੍ਰੇਮ ਜਲ ਪੀਆ।
ਹੋਇ ਪ੍ਰਸੰਨ ਖੁਸੀ ਤਿਨ ਕਰੀ।
ਜਨਮ ਜਨਮ ਕੀ ਪੂਰੀ ਪਰੀ।੨੪।
ਤਬ ਕ੍ਰਿਪਾ ਦ੍ਰਿਸਟਿ ਦਿਆਲ ਗੁਰ ਕੀਨਾ।
ਪੂਰਨ ਪ੍ਰਤੀਤ ਸਿਖ ਪਦ ਦੀਨਾ।
ਆਗਿਆ ਕਰੀ ਘਰ ਕੋ ਅਬ ਜਾਵੋਂ।
ਸਿਖ ਸੰਤ ਕੀ ਟਹਲ ਕਰਾਵੋ।੨੫।
ਤੁਮ ਪੂਨ ਕਾਰਨ ਮੈਂ ਚਲ ਆਇਆ।
ਕਰ ਪ੍ਰੇਮ ਸਮਰਪਾ ਜਲ ਮੈ ਪਾਇਆ।
ਅਬ ਮੈ ਜਾਉ ਅਪਨੇ ਅਸਥਾਨ।
ਤੁਮਰੀ ਘਾਲ ਪੜੀ ਪਰਵਾਨ।੨੬।

## ਦੋਹਰਾ

ਜਾ ਕੋ ਹੋਇ ਦਿਆਲ ਗੁਰ ਰਾਈ ਕਰੇ ਸੁਮੇਰ[13]।
ਜੋ ਪ੍ਰੀਤ ਪ੍ਰਤੀਤ ਗੁਰ ਕੀ ਦਿੜੇ ਤਿਸ ਜਨਮ ਮਰਨ ਨਹੀ ਫੇਰ।੨੭।

## ਸਾਖੀ ਪੂਰਨ ਹੋਈ।੧੭੪।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਰੂਪਾ ਸੰਧੂ : ਗੁਰੂ ਜੀ ਦੇ ਪਿਆਰੇ ਸਿੱਖ ਸਨ। ਉਨ੍ਹਾਂ ਦੀ ਜ਼ਾਤ/ਕੰਮ ਕਾਰ ਤਰਖਾਣ ਸੀ।
2. ਰੰਕਾ ਬੰਕਾ : ਪ੍ਰਸਿਧ ਸਨਿਆਸੀ ਪਤੀ ਪਤਨੀ ਸਨ।
3. ਕਾਲ ਛੇਪਨਾ : ਡੰਗ ਟਪਾਉਣਾ, ਵਕਤ ਲਗਾਉਣਾ, ਆਈ ਚਲਾਈ ਕਰਨੀ।
4. ਉਦਰ ਪੋਖਨਾ : ਢਿੱਡ ਭਰਨਾ, ਪਾਲਣਾ ਕਰਨੀ।
5. ਪਲਾਸ : ਪਲਾਹ (ਦਾ ਰੂਪ)
6. ਉਸਨਤਾ : ਗਰਮੀ, ਤਪਸ਼, ਨਿੱਘ

7. ਜਲ ਤੌਲਾ : ਮਿੱਟੀ ਦਾ ਭਾਂਡਾ/ਕਟੋਰਾ।
8. ਕਲਸ : ਘੜਾ।
9. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।
10. ਜਕਬੰਧ : ਜਕੜ ਬੰਦ, ਕੱਸਣਾ।
11. ਸਮਰਪੇ : ਮਿਸਰਨ ਕਰੇ, ਯਾਦ ਕਰੇ।
12. ਸੁਆਤ ਬੂੰਦ : ਨਛਤਰ ਦੀ ਦਿਸ਼ਾ ਵਿਚ ਮੀਂਹ ਪੈਂਦੇ ਦੀ ਬੂੰਦ ਜਿਸ ਲਈ ਸਿਪ ਖੁਲ੍ਹੇ ਮੂੰਹ ਲੋਚਦਾ ਹੁੰਦਾ ਹੈ।
13. ਸੁਮੇਰ : ਸੁਮੇਰ ਪਰਬਤ, ਵੱਡਾ, ਵਿਰਾਟ, ਪਰਵਤ।

*****

## ਸਾਖੀ ੧੦

### ਸਾਖੀ ਭਾਈ ਭਗਤੋ ਬੈਰਾੜ ਕੀ ਪ੍ਰੇਮ ਭਗਤ ਅਰੁ ਸਤਿਗੁਰ ਜੀ ਕੀ ਕਿਰਪਾ ਕੀ

**ਦੋਹਰਾ**

ਲੱਖੀ ਜੰਗਲ ਦੇਸ ਮੇ ਭਾਈ ਭਗਤੋ[1] ਸਿਖ।
ਭਾਈ ਫੇਰੋ ਕਾ ਮਿਲਾਪ ਭਈ ਗੁਰ ਭਗਤ ਭਵਿਖ।੧।

**ਚੌਪਈ**

ਭਾਈ ਭਗਤੋ ਕੌ ਗੁਰ ਪਿਆਰਾ।
ਗੁਰ-ਦਰਸਨ ਤਿਸ ਮਨ ਕੋ ਧਾਰਾ।
ਸੁਨਿ ਭਾਈ ਰੂਪੇ ਕੀ ਪ੍ਰੇਮ ਕਹਾਨੀ।
ਗੁਰ-ਮਹਿਮਾ ਦੇਖ ਭਗਤ ਮਨ ਠਾਨੀ।੨।
ਨਿਸ ਦਿਨ ਕਰੇ ਸਤਗੁਰ ਕਾ ਧਿਆਨ।
ਗੁਰ ਚਰਿਤ੍ਰ ਮੁਖ ਕਰੇ ਬਖਾਨ।
ਗੁਰ ਸਿਖਨ ਕੀ ਸੇਵ ਕਮਾਵੈ।
ਕਰ ਭਾਉ ਭਗਤ ਘਰ ਮੇ ਲੇ ਆਵੈ।੩।
ਇਕ ਬਛੀ ਗਊ ਤਾ ਕੇ ਘਰ ਮਾਹੀ।
ਤਿਸ ਦੂਧ ਕੀ ਸੋਭਾ ਕਹੀ ਨ ਜਾਹੀ।
ਭਾਈ ਭਗਤੋ ਦੂਧ ਸੋ ਖਾਵੈ।
ਅਰੁ ਗੁਰ ਨਮਿਤ ਸਿਖਨ ਅਚਵਾਵੈ[2]।੪।
ਇਸ ਸੇਵਾ ਕਾ ਫਲੁ ਭਗਤੋ ਲਾਗਾ।
ਕੋਟ ਜਨਮ ਕਾ ਸੋਇਆ ਜਾਗਾ।
ਸਤਗੁਰ ਹੇਤ ਭਗਤ ਜੋ ਕਰੇ।
ਤਾਤਕਾਲ ਤਿਸ ਪੂਰੀ ਪਰੇ।੫।

**ਦੋਹਰਾ**

ਉਦੇ ਭਾਗ ਤਾ ਕਰੀ ਇਕ ਦਿਨ ਉਪਜਿਓ ਮਨ ਭਾਉ।
ਬੈਠਾਇ ਦਹੀ ਇਸ ਦੂਧ ਕਾ ਲੇ ਚਲੌ ਸਤਗੁਰ ਪਾਉ[3]।੬।

**ਮਕਰਾ ਛੰਦ**

ਗੁਰ ਦਰਸਨ ਲਗਨ ਲਾਗੀ।
ਮਨ ਪ੍ਰੇਮ ਅਗਨ ਜਾਗੀ।

 

ਅਉਟਾਇ ਦੂਧ ਸਰਧਾ ਤਾ ਕੀ ਦਹੀ ਜਮਾਇਆ।੭।
ਪੁਨਿ ਧਾਰ ਸੀਸ ਮਟਕਾ।
ਗੁਰ ਪ੍ਰੇਮ ਪੰਥ ਸਟਕਾ।
ਪਗ ਪਗ ਧਿਆਨ ਸਤਿਗੁਰ ਗੁਨ ਸਾਸ ਸਾਸ ਗਾਇਆ।੮।
ਪਹੁਚਾ ਦੁਆਰ ਗੁਰ ਕੇ।
ਭਏ ਭਾਗ ਉਦੇ ਧੁਰ ਕੇ।
ਬੈਠੇ ਦਿਆਲ ਲੰਗਰ ਤਹਾ ਭੇਟ ਗੁਰ ਚੜਾਇਆ।੯।
ਸਿਖ ਪ੍ਰੇਮ ਕੀ ਕਹਾਨੀ।
ਸਤਿਗੁਰ ਦਿਆਲ ਜਾਨੀ।
ਗੁਰਦਰਸ ਨੈਨ ਤੋਖੇ ਗੁਰ ਚਰਨ ਸੀਸ ਲਾਇਆ।੧੦।

### ਦੋਹਰਾ

ਦੇਖ ਪ੍ਰੇਮ ਨਿਜ ਸਿਖ ਕਾ ਸਤਗੁਰ ਹੋਇ ਦਿਆਲ।
ਨਿਜ ਹਾਥ ਦਹੀ ਰਸਨਾ ਧਰਾ ਭਗਤੋ ਕੀਆ ਨਿਹਾਲ।੧੧।

### ਚੌਪਈ

ਗੁਰ ਦੀਨ ਦਿਆਲ ਦਹੀ ਜਬ ਖਾਇਆ।
ਅਰੁ ਸਭ ਸੰਗਤ ਮੋ ਵਰਤਾਇਆ।
ਖਾਇ ਦਿਆਲ ਮੁਖ ਸੋਭਾ ਕਹੀ।
ਯਹ ਸੁਆਦ ਕਬੀ ਪਾਇਓ ਮੈ ਨਹੀ।੧੨।
ਹੇ ਭਗਤੋ ਮਮ ਸਿਖ ਪਿਆਰੇ।
ਪ੍ਰਣ ਭਇਆ ਪੂਰਣ ਜੋ ਤੁਮ ਧਾਰੇ।
ਯਹੀ ਦਹੀ ਮੋ ਕੋ ਅਤਿ ਪਿਆਰਾ ਲਾਗੋ।
ਨਿਤ ਮੋਹਿ ਖੁਲਾਵੋ ਸਿਖ ਸਭਾਗੇ।੧੩।
ਪੁਨ ਦ੍ਰਿਸਟਿ ਕਿਰਪਾ ਸਤਗੁਰ ਜੀ ਕੀਆ।
ਭਇਆ ਪ੍ਰਕਾਸ ਸਾਂਤ ਮਨ ਥੀਆ।
ਸ੍ਰੀ ਮੁਖ ਉਪਦੇਸ਼ ਭਗਤ ਗੁਰ ਕੀਨਾ।
ਘਰ ਲੰਗਰ ਥਾਪ ਸਿਖ ਪ੍ਰਬੀਨਾ।੧੪।
ਸਾਧ ਅਤਿਥ[4] ਕੀ ਸੇਵਾ ਕਰਨਾ।
ਅਹੰਮਤ[5] ਮਨ ਮੋ ਨਹੀ ਧਰਨਾ।
ਮਮ ਰੂਪ ਜਾਨ ਸਿਖ ਪੂਜਨ ਕੀਜੈ।
ਕਰ ਭਗਤ ਭਾਇ ਇਮ ਅਉਧ ਬਿਤੀਜੈ।੧੫।

 

## ਦੋਹਰਾ

ਭਾਈ ਭਗਤੋ ਸਤਗੁਰੂ ਕਿਰਪਾ ਕਰੀ ਬਿਸਾਲ।
ਜੋ ਪ੍ਰੇਮ ਸਤਗੁਰ ਸੌ ਕਰੇ ਸਿਖ ਹੋਇ ਤਤਕਾਲ ਨਿਹਾਲ।੧੬।

## ਸਾਖੀ ਪੂਰਨ ਹੋਈ ।੧੭੫।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਭਾਈ ਭਗਤੋ : ਗੁਰੂ ਜੀ ਦਾ ਇਕ ਪਿਆਰਾ ਅਨਿਨ ਭਗਤ ਸਿੱਖ।
2. ਅਚਵਾਵੈ : ਮਿਲਾਵੇ, ਪਿਆਵੇ।
3. ਸਤਿਗੁਰੂ ਜੀ ਨੂੰ ਖੁਆਉਣ ਵਾਸਤੇ ਖਾਣਾ ਲੈ ਚਲੇ।
4. ਅਥਿਤ : ਮਹਿਮਾਨ, ਪ੍ਰਾਹੁਣਾ।
5. ਅਹੰਮਤ : ਅਹੰਕਾਰ, ਹਊਮੈਂ



*****

 

## ਸਾਖੀ ੧੧

### ਸਾਖੀ ਸਤਗੁਰ ਭਗਤ-ਨੀਤ ਸੰਗਤ ਕੋ ਉਪਦੇਸ ਕੀਆ

### ਦੋਹਰਾ

ਜੈਸੇ ਰਵਿ ਕੇ ਉਦੇ ਤੇ ਸਹਜੇ ਹੋਤ ਪ੍ਰਕਾਸ।
ਤੈਸੇ ਜਬ ਗੁਰ ਦਿਆਲ ਹੋਇ ਬਖਸੇ ਭਗਤ ਬਿਸਾਲ।੧।

### ਚੌਪਈ

ਬਿਸੋਏ ਕਾ ਮੇਲਾ ਜਬ ਆਇਆ।
ਗੁਰ ਸਿਖ ਸੰਗਤ ਕੇ ਮਨ ਭਾਇਆ।
ਦੇਸ ਦੇਸ ਸਿਖ ਹੋਇ ਇਕਤ੍ਰ।
ਮਿਲ ਆਏ ਦਰਸਨ ਸਤਗੁਰ ਮਿਤ੍ਰ।੨।
ਗੁਰ ਦਰਸਨ ਦੇਖਤ ਭਇਆ ਅਨੰਦ।
ਤ੍ਰਿਪਤੇ ਚਕੋਰ ਨਿਰਖਤ[1] ਜਿਮ ਚੰਦ।
ਗੁਰ ਅਮ੍ਰਿਤ ਬਚਨ ਸੁਨਤ ਤ੍ਰਿਪਤਾਏ।
ਜਲ ਬੂੰਦ ਮਿਲਤ ਚਾਤ੍ਰਿਕ ਸੁਖ ਪਾਏ।੩।
ਗੁਰ ਸਭਾ ਮਾਹਿ ਚਰਚਾ ਤਿਨ ਚਲੀ।
ਜੋ ਟਹਲ ਕਰੇ ਸਾਧਨ ਕੀ ਭਲੀ
ਸੁਨ ਸਤਗੁਰ ਦਿਆਲ ਪੂਛਨਾ ਕੀਨਾ।
ਕਰੀ ਅਰਦਾਸ ਸਿਖ ਪਰਬੀਨਾ।੪।
ਬਹੁਤ ਸਿਖ ਲੰਗਰ ਗੁਰ ਕਰੇ।
ਕਰ ਪ੍ਰੀਤ ਸੇਵ ਚਰਨਨ ਸਿਰ ਧਰੇ।
ਗੁਰ ਆਗਿਆ ਕਰੀ ਤਿਨ ਕੌ ਲੇ ਆਵੋ।
ਸੇਵਾ ਭਗਤ ਕੀ ਜੁਗਤ ਪੁਛਾਵੋ।੫।
ਤਬ ਕਿਤ੍ਰ ਸਭ ਸਿਖਨ ਲਿਆਏ।
ਗੁਰ-ਚਰਨਨ ਪਰ ਸੀਸ ਨਿਆਏ।
ਤਾ ਸੋ ਦਿਆਲ ਪੂਛਨਾ ਕਰਾ।
ਤੁਮ ਕਵਨ ਜੁਗਤ ਸੇਵਾ ਅਨਸਰਾ।
ਹਾਥ ਜੋਰ ਤਿਨ ਬਿਨਤੀ ਕਰੀ।
ਸਭਹਨ ਜੁਗਤ ਅਪਨੀ ਬਿਸਥਰੀ।੬।



 

### ਸੋਰਠਾ

ਹੇ ਸਤਿਗੁਰ ਦੀਨ ਦਿਆਲ ਜੋ ਸਿਖ ਆਵੈ ਦਯਾ ਕਰ।
ਭੁਹ ਪ੍ਰਸਾਦ ਖੁਲਾਇ ਪਾਛੇ ਹਮ ਭੋਜਨ ਕਰੇ।੭।

### ਚੌਪਈ

ਅਰੁ ਜੇਤੇ ਅਥਿਤ ਕਿਰਪਾ ਕਰ ਆਵੈ।
ਗੁਰ ਲੰਗਰ ਸੌ ਪ੍ਰਸਾਦਿ ਸਭ ਪਾਵੈ।
ਨਿਜ ਟਹਲ ਜੁਗਤ ਨਿਜ ਸਿਖਨ ਸਭ ਕਹੇ।
ਸੁਨ ਸਤਿਗੁਰ ਦਿਆਲ ਖਿਮਾ ਕਰ ਰਹੇ।੮।
ਪੁਨ ਸਭ ਸੰਗਤ ਬਿਨਤੀ ਕੀਨੀ।
ਕਛੁ ਆਗਿਆ ਹੋਇ ਸਤ੍ਰਿਗੁਰ ਪ੍ਰਬੀਨੀ।
ਤਬ ਹੋਇ ਦਿਆਲ ਸਤਿਗੁਰ ਜੀ ਬੋਲੇ।
ਭਗਤ ਜੁਗਤ ਕੀ ਨੀਤ ਅਮੋਲੇ[2]।੯।
ਸੁਨੋ ਸਿਖ ਮਮ ਮਿਤ ਪਿਆਰੇ।
ਇਹੁ ਸੇਵਾ ਜੁਗਤ ਲੰਗਰ ਤੁਮ ਧਾਰੇ।
ਸਮੇ ਚੂਕਾ ਕੋਊ ਸਿਖ ਜਬ ਆਇਆ।
ਤਾ ਕੋ ਕਿਨੁ ਪ੍ਰਸਾਦਿ ਖੁਆਇਆ।੧੦।
ਸਭ ਬਿਨੇ ਕਹੇ ਪ੍ਰਭ ਮਿਤ ਕਿਮ ਲਹੀਏ।
ਸਮੇ ਸੋ ਚੂਕਾ ਕਾ ਕੋ ਕਹੀਏ।
ਬੋਲੇ ਸਤਗੁਰ ਕਿਰਪਾ ਨਿਧਾਨ।
ਸੁਨੋ ਸਿਖ ਮਮ ਮੀਤ ਸੁਜਾਨ।੧੧।

### ਦੋਹਰਾ

ਸਮਾ ਪ੍ਰਸਾਦ ਬੀਤਤ ਭਯਾ ਘਰ ਅੰਨੁ ਸਿਧ ਕਛੁ ਨਾਹਿ।
ਸਿਖ ਛੁਧਾਵੰਤ ਆਵਤ ਭਇਆ ਕਰ ਤ੍ਰਿਪਤਿ ਤਾਹਿ ਭੋਗਾਹ।੧੨।

### ਚੌਪਈ

ਕਰ ਜੋਰ ਸੰਗਤ ਸਭ ਕਰੀ ਅਰਦਾਸ।
ਯਹ ਪਰਮ ਜੁਗਤ ਸਤਗੁਰ ਕੇ ਪਾਸ।
ਕਰ ਕਿਰਪਾ ਭਗਤ ਜਾ ਕੇ ਹੀਏ ਧਰੇ।
ਐਸੀ ਸੇਵਾ ਸੋ ਜਨ ਕਰੇ।੧੩।
ਹਮ ਜੀਵ ਬੁਧ ਸਤਗੁਰ ਕੀ ਸਰਨਾ।
ਕਿਰਪਾ ਕਰੋ ਪ੍ਰਭ ਤਾਰਨ ਤਰਨਾ।

ਹੋਇ ਸੁਪ੍ਰਸੰਨ ਬੋਲੇ ਗੁਰ ਦਿਆਲ।
ਇਹੁ ਟਹਲ ਕਰੇ ਸਿਖ ਹੋਇ ਨਿਹਾਲ[3]।੧੪।
ਚੂਕੇ ਸਮੇ ਅਥਿਤੁ[4] ਜੋ ਆਵੈ।
ਕਰ ਭਾਉ ਭਗਤ ਤਿਸੁ ਤ੍ਰਿਪਤਿ ਭੁਗਾਵੈ।
ਵਹੀ ਸੇਵ ਮੇਰੇ ਪ੍ਰਮਾਨ।
ਤਬ ਮੈ ਤ੍ਰਿਪਤਾਵੋ ਸਿਖ ਸੁਜਾਨ।੧੫।
ਜਬ ਸ੍ਰੀ ਮੁਖ ਭਗਤ ਪਰਮ ਗੁਰ ਕਹਾ।
ਸਭ ਸੰਗਤ ਮਨ ਦ੍ਰਿੜ ਕਰ ਗਹਾ।
ਸੇਵਾ ਸੁਧ ਗੁਰਮੁਖ ਸਿਖ ਕਰੇ।
ਗੁਰ ਕਿਰਪਾ ਤੇ ਭਵਜਲ ਤਰੇ।੧੬।

**ਦੋਹਰਾ**

ਗੁਰ ਉਪਦੇਸ ਜੋ ਦ੍ਰਿੜ ਗਹੇ ਪ੍ਰੇਮ ਭਗਤ ਉਰ ਹੋਇ[5]।
ਅਭੇਦ ਸੇਵਾ ਸਾਧਨ ਕਰੇ ਐਸੋ ਗਿਆਨ ਨ ਕੋਇ।੧੭।

**ਸਾਖੀ ਪੂਰਨ ਹੋਈ।੧੭੬।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****

## ਟਿੱਪਣੀਆਂ ਅਤੇ ਹਵਾਲੇ

1. ਨਿਰਖਤ : ਦੇਖ ਕੇ, ਪਰਖ ਕੇ, ਪਛਾਣ ਕੇ
2. ਪਾਠੰਤਰ : ਭਗਤ ਨੀਤ ਦੀ ਜੁਗਤ ਅਮੋਲੇ
3. ਨਿਹਾਲ : ਪ੍ਰਸੰਨ, ਖੁਸ਼, ਸੰਤੁਸ਼ਟ
4. ਅਥਿਤੁ : ਲੋੜਵੰਦ, ਮਿਹਮਾਨ, ਪ੍ਰਾਹੁਣਾ।
5. ਇਸ ਦੋਹਰੇ ਵਿਚ ਸਾਖੀ ਦਾ ਮਹਾਤਮ ਹੈ।

******

## ਸਾਖੀ ੧੨

ਸਾਖੀ ਭਾਈ ਗੁੰਦੇ ਕੀ

### ਦੋਹਰਾ

ਭਾਈ ਗੁੰਦਾ ਭਗਤ ਸਦ ਗੁਰ-ਮੂਰਤ ਹਿਰਦੇ ਧਾਰ।
ਦਰਸਨ ਮਗਨ ਅੰਤਰ ਰਹੇ ਬਾਹਰ ਭਗਤ ਅਚਾਰ।੧।

### ਚੌਪਈ

ਨਿਸ ਦਿਨ ਮਗਨ ਧਿਆਨ ਗੁਰ ਰਹੇ।
ਬਿਨੁ ਭਜਨ ਅਵਰੁ ਕਛੁ ਮੁਨੇ ਨ ਕਹੇ।
ਵਿਲਾਇਤ ਸਿਖ ਸੰਗਤ ਜੋ ਕੋਇ।
ਤਾ ਕੋ ਸੌਂਪੀ ਸਤਗੁਰ ਸਭ ਸੋਇ।੨।
ਜੋ ਪੂਜ ਕਾਰ ਦੇਸ ਕੀ ਆਵੈ।
ਸਭ ਕਰ ਇਕਤ੍ਰ ਹਜੂਰ ਪਠਾਵੈ।
ਜੋ ਸਿਖ ਅਥਿਤ ਕੋ ਦੇਇ ਖੁਲਾਇ।
ਸੋ ਦਿਆਲ ਗੁਰ ਮੁਜਰੇ[1] ਪਾਇ।੩।
ਗੁਰ ਪ੍ਰੇਮ ਮਗਨ ਨਿਸ ਦਿਨ ਰਹੇ ਮਾਤਾ।
ਗੁਰ-ਭਗਤ ਸਰੋਮਨ ਪਰਮ ਗਿਆਤਾ।
ਤਾ ਕੀ ਭਗਤ ਦਿਆਲ ਗੁਰ ਭਾਣੀ।
ਸਭਾ ਮਾਹਿ ਗੁਰ ਪ੍ਰਗਟਿ ਬਖਾਣੀ।੪।
ਤਿਨ ਧਰਮਸਾਲ ਕਾਬਲ ਮੋ ਕੀਨੀ।
ਤਾ ਕੌ ਸਿਖ-ਸੰਗਤ ਆਧੀਨੀ।
ਸਭ ਲੋਕ ਦੇਸ ਚਲ ਦਰਸਨ ਕਰੇਂ।
ਸੁਨ ਉਪਦੇਸ ਭਗਤ ਮਨ ਧਰੇਂ।੫।

### ਦੋਹਰਾ

ਜਿਮ ਚੰਦ ਪ੍ਰਕਾਸ ਮੋ ਚੰਦ੍ਰਮਣ[2] ਸ੍ਰਵੈ ਅੰਮ੍ਰਿਤ ਤਿਹਕਾਲ।
ਤਿਉ ਗੁੰਦੇ ਗੁਰਬਾਨੀ ਸੁਨੇ ਪ੍ਰਗਟ ਪ੍ਰੇਮ ਬਿਸਾਲ।



 

### ਚੌਪਈ

ਇਕ ਦਿਨ ਗੁੰਦੇ ਕਰ ਇਸਨਾਨ।
ਗੁਰ ਮੂਰਤ ਹਿਰਦੇ ਧਰਾ ਧਿਆਨ।
ਦਰਸਨ ਦੇਖ ਮਗਨ ਹੋ ਰਹਾ।
ਸਤਗੁਰ ਚਰਨ ਦੋਊ ਕਰ ਗਹਾ।੭।
ਲੀਨ ਭਇਆ ਸੁਧ ਕਛੂ ਨ ਰਹੀ।
ਨਿਰਬਿਕਲਪ ਸਮਾਧ ਤਿਸ ਗਹੀ।
ਮਿਲ ਸਾਗਰ ਬੂੰਦ ਸਿੰਧ ਹੋਇ ਜਾਇ।
ਤਿਉ ਗੁਰ-ਦਰਸਨ ਮੋ ਰਹਾ ਸਮਾਇ।੮।
ਈਹਾ ਗੁਰ ਸਭਾ ਸਿੰਘਾਸਨ ਬੈਠੇ।
ਦੋਊ ਚਰਨ ਧਰੇ ਧਰਤੀ ਰਹੇ ਐਠੇ।
ਦੋ ਪਹਰ ਦਿਵਸ ਇਹ ਭਾਂਤ ਬਿਤਾਇਆ।
ਯਹ ਗੁਹਜ[3] ਪ੍ਰੇਮ ਬਿਧ ਕਿਨਹੂੰ ਨ ਪਾਇਆ।੯।
ਤਬ ਲਗ ਭਇਆ ਪ੍ਰਸਾਦ ਤਿਆਰ।
ਸਿਖ ਕਰੇ ਅਰਦਾਸ ਚਰਨ ਸਿਰ ਧਾਰ।
ਸੁਨ ਸਤਿਗੁਰ ਦਿਆਲ ਉਤਰ ਨਹੀ ਦੀਆ।
ਤਬ ਮਨ ਮੋ ਸਿਖਨ ਚਿਤਵਨ ਕੀਆ।੧੦।

### ਦੋਹਰਾ

ਸਤਿਗੁਰ ਦਿਆਲ ਕਛੂ ਨਾ ਕਹਾ ਖਿਮਾਵੰਤ[4] ਸੁਖ ਰੂਪ।
ਲੀਲਾ ਪ੍ਰੇਮ ਨ ਕੋ ਲਖੇ ਅਦਭੁਤ ਕਥਾ ਅਨੂਪ।੧੧।

### ਚੌਪਈ

ਬਾਰੰਬਾਰ ਬਿਨੈ ਸਭ ਕੀਨਾ।
ਨਹੀ ਦੀਨ ਦਿਆਲ ਕਛੂ ਉਤਰ ਦੀਨਾ।
ਸਗਲਾ ਦਿਨ ਬਿਤੀਤ ਤਬ ਭੈਯਾ।
ਦੁਇ ਘਟ ਕਾ ਬਾਕੀ ਜਬ ਰਹਾ।੧੨।
ਕਰ ਜੋਰ ਸੰਗਤ ਕੀਨੀ ਅਰਦਾਸ।
ਹੇ ਦੀਨ ਦਿਆਲ ਪੂਰਨ ਸਭ ਆਸ।
ਸਗਲਾ ਦਿਨ ਬਤੀਤ ਜਬ ਗਇਆ।
ਵਰਤਾਰਾ ਲੰਗਰ ਨਹੀ ਭਇਆ।੧੩।
ਇਹੁ ਲੀਲਾ ਕਛੂ ਲਖੀ ਨ ਪਰੇ।
ਸੰਸਾ ਮਿਟੇ ਬਚਨ ਪ੍ਰਭ ਕਰੇ।

ਤਬ ਹੋਇ ਦਿਆਲ ਸਾਹਿਬ ਮੁਖ ਕਹਾ।
ਮਮ ਦੋਊ ਚਰਨ ਗੁੰਦਾ ਗਹਿ ਰਹਾ।੧੪।
ਕਵਨ ਭਾਂਤ ਲੰਗਰ ਮੋ ਜਾਵੌਂ।
ਕਿਹ ਬਿਧ ਤਾ ਸੌ ਚਰਨ ਛੁਡਾਵੌਂ।
ਸੁਨ ਸਭ ਸਿਖ ਭਏ ਬਿਸਮਾਦ।
ਸਤਿਗੁਰ ਮਹਮਾ ਅਗਮ ਅਗਾਧ।੧੫।

## ਸੋਰਠਾ

ਤਬ ਜਾਗੇ ਕਾਬਲ ਮਾਹਿ ਭਾਈ ਗੁੰਦਾ ਧਿਆਨ ਸੋ।
ਲੀਨੀ ਸਭ ਸੁਧ ਤਾਹਿ ਪੁਨ ਲੰਗਰ ਵਰਤਾਰਾ ਕਰਾ।੧੬।

## ਚੌਪਈ

ਉਠੇ ਸਤਿਗੁਰ ਤਬ ਦੀਨ ਦਿਆਲ।
ਲੰਗਰ ਮਾਂਹ ਗਏ ਤਤਕਾਲ।
ਕ੍ਰਿਪਾ ਸਿੰਧ ਪ੍ਰਸਾਦਿ ਤਬ ਪਾਇਆ।
ਸਭ ਸਿਖਨ ਕੋ ਭੋਗ ਭੁਗਾਇਆ।੧੭।
ਯਹ ਦੇਖ ਚਰਿਤ੍ਰ ਸੰਗਤ ਮਨ ਰ੍ਹਾਖਾ।
ਇਸ ਬ੍ਰਿਤੰਤ ਕੀ ਖੋਜੈ ਸਾਖਾ।
ਜਬ ਗੁੰਦਾ ਜੀ ਦਰਸਨ ਆਏ।
ਸਭ ਸੰਗਤ ਕੋ ਸੰਗ ਲੇ ਆਏ।੧੮।
ਗੁਰ ਦਰਸਨ ਪਾਇ ਸਗਲ ਮਗਨਾਨੇ।
ਪਾਰਬ੍ਰਹਮ ਸਤਗੁਰ ਕਰ ਜਾਨੇ।
ਨਿਰਖ ਗੁੰਦੇ ਕੋ ਸਤਗੁਰ ਦਿਆਲ।
ਖੁਸੀ ਭਈ ਅਤਿ ਕ੍ਰਿਪਾ ਬਿਸਾਲ।੧੯।
ਪੁਨ ਮਿਲ ਸਭ ਸੰਗਤ ਚਰਚਾ ਕਰੀ।
ਸਭ ਬ੍ਰਿਤੰਤ ਪੂਛਾ ਤਿਹ ਘਰੀ।
ਤਬ ਸਿਖ ਕਾਹਲੀ ਕਹੇ ਬਖਾਨ।
ਇਕ ਦਿਨ ਭਾਈ ਜੀ ਕਰ ਇਸਨਾਨ।੨੦।
ਗੁਰ ਚਰਨ ਧਿਆਨ ਲੀਨ ਹੋਇ ਗਇਆ।
ਬਿਨ ਖਾਨ ਪਾਨ ਦਿਨ ਬਤੀਤ ਭਇਆ।
ਜਬ ਦ੍ਵੈ ਘੜੀ ਦਿਨ ਇਕ ਬਾਕੀ ਰਹਾ।
ਤਬ ਭਾਈ ਤਨ ਕੀ ਸੁਧ ਲਹਾ।੨੧।

 

**ਦੋਹਰਾ**

ਤਬ ਲੰਗਰ ਵਰਤਾਰਾ ਭਇਆ ਅਰੁ ਭਜਨ ਕੀਰਤਨ ਬਿਵਹਾਰ।
ਗੁਰ ਪ੍ਰੇਮ ਮਗਨ ਭਾਈ ਸਦਾ ਨਿਰਾਲੰਭ ਆਚਾਰ।੨੨।

**ਦੋਹਰਾ**

ਜੋ ਪ੍ਰੇਮ ਭਗਤ ਗੁੰਦੇ ਕਰੀ ਗੁਰ ਕਰੀ ਬਿਰਦ ਪ੍ਰਣਪਾਲ[5]।
ਵਾਹ ਵਾਹ ਸੰਗਤ ਕਹਾ ਧੰਨ ਧੰਨ ਗੁਰ ਦਿਆਲ।੨੩।

**ਸਾਖੀ ਪੂਰਨ ਹੋਈ।੧੭੭।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****

## ਟਿੱਪਣੀਆਂ ਤੇ ਹਵਾਲੇ

1. ਮੁਜਰੇ ਪਾਉਣਾ, ਹਿਸਾਬ ਵਿੱਚ ਜਮਾਂ ਕਰਨਾ
2. ਇਕ ਮਣਿ ਜੋ ਚੰਦਰਮਾ ਦੇ ਪ੍ਰਕਾਸ਼ ਵਿੱਚ ਅਮ੍ਰਿਤ ਸੁਵਦੀ ਹੈ।
3. ਗੁਹਜ : ਗੁਪਤ
4. ਖਿਮਾਵੰਤ : ਮਾਫ਼ੀ ਦੇਣ ਵਾਲਾ
5. ਪ੍ਰਣਪਾਲ : ਦੀਨਾਂ ਦੀ ਰੱਖਿਆ ਕਰਨ ਵਾਲਾ, ਦੀਨ-ਰਖਿਆ

*****

## ਸਾਖੀ ੧੩

### ਸਾਖੀ ਗੁਰਬਾਨੀ ਕੀ ਮਹਿਮਾ ਦੀ

### ਦੋਹਰਾ

ਸਤ ਸਭਾ ਸਤਿਗੁਰ ਰਚੀ ਸਤ ਸਿੰਘਾਸਨ ਧਾਰ।
ਸਤ ਰੂਪ ਬੈਠੇ ਤਹਾਂ ਭਗਤ ਜੋਗ ਬਿਵਹਾਰ।੧।

### ਚੌਪਈ

ਭਗਤ ਉਪਦੇਸ ਦਿਆਲ ਗੁਰ ਕਰੇ।
ਸੁਣ ਗੁਰਮੁਖ ਸਿਖ ਰਿਦੇ ਮੇਂ ਧਰੇ।
ਪੁਨ ਮਿਲ ਸੰਗਤ ਕੀਨੀ ਅਰਦਾਸ।
ਕਿਰਪਾ ਸਿੰਧ ਸਤਗੁਰ ਕੇ ਪਾਸ।੨।
ਹਮ ਨਾਮ-ਧਰੀਕ[1] ਸਿਖ ਸਤਗੁਰ ਕੇ।
ਮਸਤਕ ਭਾਗ ਲਿਖੇ ਹਮ ਧੁਰ ਕੇ।
ਗੁਰਬਾਨੀ ਪਾਠ ਸਦਾ ਹਮ ਕਰੇ।
ਅਰਥ ਪਰਮਾਰਥ ਸਮਝ ਨ ਪਰੇ।੩।
ਗੁਰ ਬਚਨ ਜੁਗਤ ਨਹਿ ਜਾਇ ਕਮਾਈ।
ਸਦਾ ਰਹੇ ਸੰਸਾ ਮਨ ਮਾਹੀ।
ਕਵਨ ਭਾਂਤ ਹਮਰੀ ਗਤਿ ਹੋਇ।
ਦੀਜੈ ਉਤਰ ਸਤਗੁਰ ਸੋਇ।੪।
ਕਰ ਜੋਰ ਸਿਖ ਸਭ ਠਾਢੇ ਹੋਇ।
ਕਰੋ ਬਚਨ ਸਤਗੁਰ ਮੁਖ ਸੋਇ।
ਸੁਨ ਦਿਆਲ ਕਛੁ ਬਚਨ ਨ ਕਹਾ।
ਸਭ ਕੇ ਮਨ ਮੋ ਸੰਸਾ ਰਹਾ।੫।

### ਦੋਹਰਾ

ਤਿਸੀ ਸਮੇ ਅਖੇੜ ਖਿਤ ਸਤਗੁਰ ਭਏ ਸਵਾਰ[2]।
ਮਗ ਮੋ ਕਛੁ ਬਰਖਾ ਭਈ ਪੁਨ ਭਯੋ ਰਵਿ ਤੇਜ ਉਜਾਰ।੬।

### ਚੌਪਈ

ਏਕ ਡੀਹ[3] ਪੁਰਾਤਨ ਮਗ ਮੋ ਆਹੀ।
ਤਾ ਪਰ ਮੇਘ ਬਰਖਾ ਬਰਖਾਈ।

ਤਹਾ ਘੀਉ ਬਰਤਨ ਕੀ ਠੀਕਰੀ ਰਹੀ।
ਰਵਿ ਤੇਜ ਚਿਕਨਤਾ ਨਿਕਸਤ ਭਈ।੭।
ਤਾ ਕਾ ਚਮਤਕਾਰ ਗੁਰ ਦੇਖਾ।
ਤਬ ਸਿਖਨ ਕੀਆ ਬਚਨ ਬਸੇਖਾ।
ਇਹ ਚਮਤਕਾਰ ਜੋ ਬਸਤ ਦਿਖਾਇ।
ਤੁਮ ਜਾਉ ਸਿਖ ਤਿਹ ਤੁਰਤ ਲਿਆਇ।੮।
ਗੁਰ ਬਚਨ ਮਾਨ ਸਿਖ ਤਹ ਗਏ।
ਵਹ ਚਿਕਨੀ ਠੀਕਰੀ ਲਿਆਵਤ ਭਏ।
ਤਾ ਕੋ ਦਿਆਲ ਹਾਥ ਨਿਜ ਲੀਨਾ।
ਦੇਖ ਚਿਕਨਤਾ ਬਚਨ ਪ੍ਰਭ ਕੀਨਾ।੯।
ਤੁਮ ਬਾਨੀ ਪਾਠ ਗੁਨ ਪੂਛੀ ਬਾਤ।
ਤਾ ਕਾ ਉਤਰ ਲੀਜੈ ਤਾਤ।
ਜੋ ਬਾਨੀ ਗੁਰ ਬਚਨ ਕਮਾਵੈ।
ਸੋ ਜਨ ਮੁਕਤ ਭੁਗਤ ਸੁਖ ਪਾਵੈ।੧੦।



## ਦੋਹਰਾ

ਜੋ ਪਾਠ ਸਾਧਾਰਨ ਮੁਖ ਪੜ੍ਹੇ ਧਾਰ ਪ੍ਰਣ ਮਨ ਕੋਇ।
ਗੁਰਬਾਨੀ ਪਾਠ ਪ੍ਰਤਾਪ ਤੇ ਤਾ ਕੀ ਇਹ ਗਤਿ ਹੋਇ।੧੧।

## ਚੌਪਈ

ਜਿਉ ਬਹੁਤ ਬਰਖ ਕੀ ਠੀਕਰੀ ਆਹੀ।
ਗੁਰਬਾਨੀ ਪਾਠ ਪ੍ਰਤਾਪ ਨਿਕਸੀ ਚਿਕਨਾਈ[4]।
ਤੈਸੇ ਗੁਰਬਾਨੀ ਜੋ ਪੜ੍ਹੈ।
ਅੰਤ ਕਾਲ ਊਚੇ ਪਦ ਚੜ੍ਹੈ।੧੨।
ਜਿਉ ਠੀਕਰੀ ਮਾਹ ਚਿਕਨਤਾ ਰਹੀ।
ਤਿਉ ਬਾਨੀ ਕੋ ਗੁਨ ਘਟ ਮੈ ਅਹੀ।
ਅੰਤਕਾਲ ਗੁਨ ਹੋਇ ਪ੍ਰਕਾਸ।
ਜਿਉ ਪੁਹਪ ਸੰਗ ਹੋਇ ਤਿਲਾਹਿ ਸੁਬਾਸ[5]।੧੩।
ਜਬ ਗੁਰ ਮੁਖ ਸੇ ਸਿਖਨ ਯਹ ਸੁਨਾ।
ਬਢੀ ਪ੍ਰਤੀਤ ਭਾਗ ਨਿਜ ਗੁਨਾ।
ਸਤਿਗੁਰ ਕੌ ਪਰਦਛਨਾ ਕਰੀ।
ਚਰਨ-ਧੂਰ ਮੁਖ ਮਸਤਕ ਧਰੀ।੧੪।
ਮਨ ਮੇ ਬਢਾ ਭਗਤ ਅਧਕਾਰ।

ਗੁਰਬਾਨੀ ਸੋ ਬਢਾ ਪਿਆਰ[6]।
ਗੁਰਬਾਨੀ ਭੈ-ਸਾਗਰ ਤਰਨ।
ਗੁਰਬਾਨੀ ਪਤਿਤ ਉਧਾਰਨ।੧੫।

**ਦੋਹਰਾ**

ਯਹ ਮਹਿਮਾ ਗੁਰ ਸ਼ਬਦ ਕੀ ਜੋ ਰਾਖੇ ਮਨ ਧਾਰ।
ਗੁਰ ਪ੍ਰਤਾਪ ਤੇ ਅੰਤਕਾਲ ਤਾ ਕੋ ਹੋਇ ਉਧਾਰ।੧੬।

**ਸਾਖੀ ਪੂਰਨ ਹੋਈ।੧੭੮।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****

## ਟਿੱਪਣੀਆਂ ਅਤੇ ਹਵਾਲੇ

1. ਨਾਮ ਧਰੀਕ : ਅਖੌਤੀ
2. ਉਸੇ ਵੇਲੇ ਸ਼ਿਕਾਰ ਕਰਨ ਵਾਸਤੇ ਜਾਣ ਲਈ ਸਤਿਗੁਰੂ ਜੀ ਨੇ ਤਿਆਰੀ ਕੀਤੀ।
3. ਪਿੰਡ, ਗ੍ਰਾਮ, ਵਸੋਂ
4. ਚਿਕਨਾਈ, ਥਿੰਦਾਪਣ।
5. ਜਿਸ ਤਰਹ ਫੁੱਲ ਵਿਚ ਤੇਲ ਅਤੇ ਉਸਦੀ ਖ਼ੁਸ਼ਬੂ ਹੁੰਦੀ ਹੈ।
6. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਲਈ ਗਈ ਹੈ।

*****

## ਸਾਖੀ ੧੪

### ਸਾਖੀ ਦਾਰਾ ਸਕੋਹ ਬਾਦਸਾਹ ਕੀ

### ਦੋਹਰਾ

ਸਾਹਜਹਾਂ ਦਿਲੀ ਨਰੇਸ[1] ਅਤ ਆਦਲ[2] ਪਰਜਾ ਸਜਨ[3]।
ਤੀਨ ਪੁਤ੍ਰ[4] ਤਾ ਕੇ ਪ੍ਰਗਟ ਤਾ ਮੋ ਦਾਰ੍ਾ ਰਤਨ[5]।੧।

### ਚੌਪਈ

ਅਤ ਸੁੰਦਰ ਸੀਲਵੰਤ[6] ਸੁਭ ਕਾਮ[7]।
ਸਾਬਤ ਦੀਨ ਅਹਲੇ ਇਸਲਾਮ[8]।
ਸਾਹਜਹਾਂ ਕੋ ਬਹੁਤ ਪਿਆਰਾ।
ਲਾਇਕ ਤਖਤ ਛਤ੍ਰ ਅਧਕਾਰਾ।੨।
ਮੀਆ ਮੀਰ[9] ਕਾ ਖਾਦਮ ਭਇਆ।
ਤਿਸ ਪਰ ਬਡੀ ਪੀਰ ਕੀ ਦਇਆ।
ਬਾਦਸਾਹੀ ਮੋ ਮਿਲੀ ਫਕੀਰੀ[10]।
ਮੁਰਸਦ ਕੀ ਮਿਹਰ ਪੀਰੀ ਅਉ ਮੀਰੀ।੩।
ਬਰਿਆਰੀ ਪਿਤਾ ਛਤਰੁ ਤਿਸ ਦੀਨਾ[11]।
ਕੇਤਕ ਕਾਲ ਰਾਜ ਤਿਨ ਕੀਨਾ[12]।
ਇਕ ਦਿਨ ਮੀਰ ਸਾਹਬ ਕੇ ਗਇਆ।
ਤਹਾ ਮੀਆ ਮੀਰ ਜੀ ਚਰਚਾ ਕੀਆ।
ਸਿਫਤ ਸਤਗੁਰ ਜੀ ਕੀ ਤਿਨ ਕਰੀ[13]।
ਸੁਨ ਦਾਰਾ ਸਾਹ ਰਿਦੇ ਮੋ ਧਰੀ।੪।
ਵੇ ਫਕਰ ਸਾਧ ਕਾ ਸੌਕ ਮਨ ਧਰੇ।
ਜਿਹ ਕਿਹ ਬਿਧ ਦਰਸਨ ਮਿਲ ਕਰੇ।
ਸਤਗੁਰ ਸੌ ਮਨ ਪ੍ਰੇਮ ਬਢਾਇਆ।
ਨਹੀ ਭਈ ਪਹੁਚ ਲਿਖ ਪ੍ਰੇਮ ਪਠਾਇਆ[14]।੫।

### ਦੋਹਰਾ

ਸੌਕਨਾਮਾ[15] ਲਿਖ ਪੈਕ ਹਥ ਦੀਨਾ ਗੁਹਜ ਪਠਾਇ।
ਪਹੁਚਾ ਸਤਿਗੁਰ ਦੁਆਰ ਪਰ ਦੀਨਾ ਅੰਤਰ ਜਾਇ।੬।

## ਸੋਕਨਾਮਾ

ਵਿਲਾਇਤ ਵਲੀ ਅਹਲ ਆਰਫ ਕਮਾਲ।
ਜਿਨੋ ਕੇ ਮਿਲੇ ਰਬ ਕੀ ਹੋਇ ਵਿਸਾਲ।
ਆਰਫ ਮਆਰਫ ਫਕਰ ਪਾਕ ਜ਼ਾਤ।
ਜਿਨੋਂ ਕੀ ਨਜਰ ਮਿਹਰ ਸੋ ਹੋਇ ਨਿਜਾਤ।
ਫਕਰ ਕਾ ਦਰਸ ਰਬ ਕਾ ਦੇਖਨਾ।
ਜੁ ਇਰਸਾਦ ਹੋਵੈ ਦਿਲੋ ਲੇਖਨਾ।
ਜੋ ਜਬਰੀਲ ਆਇਤ ਨਬੀ ਆਨ ਦੀਨੀ।
ਕਿ ਅਲਫਕਰ ਫਖੀਰੀ ਓਵਲ ਫਕਰ ਮੀਨੀ।
ਜੁ ਮੁਰਸਦ ਮੀਆਂ ਮੀਰ ਸਾਹਿਬ ਕਹਾ।
ਸਿਫਤ ਆਪ ਕੀ ਸੁਨ ਕੇ ਮਿਲਨਾ ਚਹਾ।
ਸ਼ਬੋ ਰੋਜ਼ ਦੀਦਾਰ ਕਾ ਸ਼ੌਕ ਹੈ।
ਜੁ ਤਾਲਬ ਫਕਰ ਕਾ ਤਿਸੇ ਜੌਕ ਹੈ।
ਨਜ਼ਰ ਮਿਹਰ ਹਮ ਪਰ ਸਦਾ ਆਪ ਕੀਜੈ।
ਕਰੋ ਮਿਹਰ ਜਿਸ ਪਰ ਤਿਸੇ ਦਰਸੁ ਦੀਜੈ।
ਪਿਦਰ ਬਾਦਸਾਹੀ ਜੁ ਹਮ ਕੋ ਦਈ।
ਮੁਝੇ ਇਸ ਫਜੀਹਤ ਕੀ ਖਾਹਿਸ ਨਹੀ।
ਜੁ ਲਾਚਾਰ ਹੋ ਕਰ ਕੀਆ ਮੈ ਕਬੂਲ।
ਪਿਦਰ ਕਾ ਹੁਕਮ ਕਰ ਨ ਸਾਕੋਂ ਅਦੂਲ।
ਕਰੋ ਮਿਹਰ ਸਾਹਬ ਮਦਤ ਮੋਹ ਕੀਜੇ।
ਯਹ ਦੋਜ਼ਖ ਅਗਨ ਸੋਂ ਮੁਝੇ ਰਾਖ ਲੀਜੇ[16] ।੭।

## ਦੋਹਰਾ

ਦਾਰਾ ਸਕੋਹ ਕਾ ਲਿਖਾ ਸੁਨ ਸਤਿਗੁਰ ਭਏ ਦਿਆਲ।
ਕ੍ਰਿਪਾਵੰਤ ਸੁਨ ਕਰ ਭਏ ਲਿਖ ਪਠਾ ਜਬਾਬ ਤਤਕਾਲ।੮।

## ਚੌਪਈ

ਤੁਮ ਪਰ ਫਜਲ ਰਬ ਕਾ ਭ਼ਯਾ।
ਅਰੁ ਮੁਰਸਦ ਕੀਨੀ ਤੁਮ ਪਰ ਦਯਾ।
ਬਦਸਾਹੀ ਮਾਹ ਜੋਗ ਤੁਮ ਕੀਨਾ।
ਅਪਨਾ ਆਪ ਆਪ ਮੈ ਚੀਨਾ।੯।
ਤੁਮ ਕੋ ਖੌਫ ਦੋਜਕ ਕਾ ਨਾਹੀ।

 

ਗਾਫਲ ਕੋ ਦੋਜਕ ਬਦਸਾਹੀ[17]।
ਤੁਮ ਅਟਲ ਬਦਸਾਹੀ ਦੀਨ ਕੋ ਕਰੋ।
ਕਛੁ ਖਤਰਾ ਮਨ ਮੋ ਮਤ ਧਰੋ।੧੦।

**ਚੌਪਈ**

ਜਿਨ ਮੌਲਾ ਕੋ ਸਿਰ[18] ਕੋ ਜਾਨਾ।
ਦੋਜਕ ਬਹਿਸਤ ਸੋ ਮਨ ਨਹੀ ਮਾਨਾ।
ਯਹ ਲਿਖ ਜਬਾਬ ਸਤਿਗੁਰੂ ਪਠਾਇਆ।
ਲੇ ਪੈਕ ਬਾਦਸਾਹ ਪੈ ਆਇਆ।੧੧।

**ਦੋਹਰਾ**

ਪੜ ਜਬਾਬ ਦਾਰਾ ਸਕੋਹ ਮਨ ਤਨ ਭਏ ਖੁਸਾਲ।
ਜਾ ਕੋ ਮਿਹਰ ਹੋਇ ਸੰਤ ਕੀ ਸੋ ਜਗ ਮੇ ਹੋਇ ਨਿਹਾਲ[19]।੧੨।

**ਸਾਖੀ ਪੂਰਨ ਹੋਈ।੧੭੯।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।



**ਟਿੱਪਣੀਆਂ ਅਤੇ ਹਵਾਲੇ**

1. ਸ਼ਾਹ ਜਹਾਂ ਦਿਲੀ ਨਰੇਸ਼ ਰਾਜਾ ਉਦਯ ਸਿੰਘ ਜੋਧਪੁਰੀ ਦੀ ਕੰਨਿਆ ਬਾਲਮਤੀ (ਜੋਧ ਬਾਈ) ਦੇ ਉਦਰ ਤੋ ਜਹਾਂਗੀਰ ਦਾ ਤੀਜਾ ਪੁਤਰ, ਜਿਸਦਾ ਜਨਮ 5 ਜਨਵਰੀ, 1593 ਈ: ਨੂੰ ਲਾਹੌਰ (ਪੰਜਾਬ) ਵਿਖੇ ਹੋਇਆ। ਇਸਦਾ ਪਹਿਲਾ ਨਾਂ ਮਿਰਜ਼ਾ ਖੁਰਮ ਸੀ। ਬਾਪ ਦੀ ਮੌਤ ਉਪਰੰਤ 1628 ਈਸਵੀ ਵਿਚ ਤਖਤ ਤੇ ਬੈਠਾ। ਇਸ ਦੇ ਰਾਜਕਾਲ ਵਿਚ ਪਰਜਾ ਭਲਾਈ ਦੇ ਸਾਰੇ ਕੰਮ ਹੋਏ। ਇਸਨੇ ਬਹੁਤ ਸਾਰੀਆਂ ਮਸਜਿਦਾਂ, ਇਮਾਰਤਾਂ, ਤਾਜ ਮਹਲ ਆਦਿ ਬਣਵਾਈਆਂ। ਲਾਲ ਕਿਲਾ, ਜਾਮਾ ਮਸਜਿਦ ਆਦਿ ਸੁੰਦਰ ਇਮਾਰਤਾਂ ਇਸਦੀ ਯਾਦ ਤਾਜ਼ਾ ਕਰਦੀਆਂ ਹਨ। ਤਖ਼ਤ ਵੀ ਇਸੇ ਨੇ ਬਣਵਾਇਆ ਸੀ। ਇਸ ਦੇ ਕੁਝ ਨਾਲਾਇਕ ਵਜੀਰਾਂ ਨੇ ਇਸ ਦੀ ਸਥਿਤੀ ਨੂੰ ਕਮਜ਼ੋਰ ਕੀਤਾ। ਇਸੇ ਲਈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਇਸਦੇ ਵਿਰੁੱਧ ਤਲਵਾਰ ਚੁੱਕੀ।
2. ਆਦਲ : ਇਨਸਾਫ ਪਸੰਦ।
3. ਪਰਜਾ ਸਜਨ : ਪਰਜਾ ਨਾਲ ਸਜਨਤਾਈ ਵਰਤਣ ਵਾਲਾ। ਪਰਜਾ ਦੀ ਭਲਾਈ ਚਾਹੁਣ ਵਾਲਾ।
4. ਤੀਨ ਪੁਤਰ : ਸ਼ਾਹਜਹਾਂ ਦੇ ਤਿੰਨ ਨਹੀਂ ਚਾਰ ਪੁਤਰ ਸਨ--ਦਾਰਾ ਸ਼ਿਕੋਹ, ਸੁਜਾ, ਔਰੰਗਜ਼ੇਬ ਅਤੇ ਮੁਰਾਦ।
5. ਤਾ ਮੋ ਦਾਰਾ ਰਤਨ : ਉਨ੍ਹਾਂ ਪੁਤਰਾਂ ਵਿਚੋਂ ਦਾਰਾ ਸ਼ਿਕੋਹ ਵਡਾ ਸੀ ਅਤੇ ਗੁਣ ਸੰਪੰਨ ਸੀ।

6. ਸੀਲਵੰਤ : ਉਹ ਨੇਕ ਅਤੇ ਸੀਲ ਸੁਭਾਓ ਦਾ ਸੁਆਮੀ ਸੀ।
7. ਸੁਭ ਕਾਮ : ਉਸਦਾ ਝੁਕਾਓ ਲੋਕ ਭਲਾਈ ਵਾਲਾ ਸੀ।
8. ਅਹਲੇ ਇਸਲਾਮ : ਇਸਲਾਮ ਦੇ ਘੇਰੇ ਵਿਚ ਆਉਂਦੇ ਲੋਕ, ਇਸਲਾਮ ਨੂੰ ਮੰਨਣ ਵਾਲੇ।
9. ਮੀਆਂ ਮੀਰ : ਸਾਈਂ ਮੀਆਂ ਮੀਰ ਪ੍ਰਸਿੱਧ ਸੂਫ਼ੀ ਫਕੀਰ ਦਾਰਾ ਸ਼ਿਕੋਹ ਦਾ ਸੰਬੰਧ, ਉਸਦੀ ਸ਼ਿਸ਼ ਪਰੰਪਰਾ ਨਾਲ ਹੈ।
10. ਉਹ ਬਾਦਸ਼ਾਹ ਦਾਰਵੇਸ਼ ਸੀ।
11. ਬਾਦਸ਼ਾਹ ਨੇ ਦਾਰਾ ਨੂੰ ਹੀ ਆਪਣਾ ਵਾਰਿਸ ਥਾਪਿਆ।
12. ਉਸਨੇ ਥੋੜਾ ਅਰਸਾ ਰਾਜ ਵੀ ਕੀਤਾ।
13. ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਆਉਣ ਦੀ ਰੀਝ ਉਸਦੇ ਮਨ ਵਿਚ ਹਜਰਤ ਮੀਆਂ ਮੀਰ ਨੂੰ ਮਿਲਣ ਉਪਰੰਤ ਹੀ ਜਾਗ੍ਰਿਤ ਹੋਈ।
14. ਉਂਜ ਉਸਦੇ ਮਨ ਅੰਦਰ ਸਾਧੂਆਂ/ਫ਼ਕੀਰਾਂ/ਸੰਤਾਂ ਸੂਫੀਆਂ ਨੂੰ ਮਿਲਣ ਦੀ ਤਾਂਘ ਹਮੇਸ਼ਾ ਹੀ ਰਹਿੰਦੀ ਸੀ। ਸਤਿਗੁਰੂ ਜੀ ਨੂੰ ਮਿਲ ਕੇ ਇਹ ਰੀਝ ਹੋਰ ਵੀ ਵਧੀ।
15. ਸੌਕ ਨਾਮਾ : ਚਿਠੀ, ਪੱਤਰ, ਖ਼ਤ-ਇਨਾਂ ਚਿਠੀਆਂ ਦਾ ਇਕ ਸਥਾਪਤ ਢੰਗ ਸੀ। ਪਹਿਲਾਂ ਵਿਅਕਤੀ ਦੀ ਸਿਫ਼ਤ ਕੀਤੀ ਜਾਂਦੀ ਸੀ ਜਿਸ ਨੂੰ ਚਿਠੀ ਲਿਖੀ ਜਾਂਦੀ ਸੀ, ਫਿਰ ਨਮਸਕਾਰ ਕੀਤੀ ਜਾਂਦੀ ਸੀ ਅਤੇ ਉਸ ਤੋਂ ਮਗਰੋ ਖ਼ਤ ਦੇ ਮਜ਼ਮੂਨ ਵਲ ਰੁਖ ਕੀਤਾ ਜਾਂਦਾ ਸੀ।
16. ਇਸ ਚਿਠੀ ਦੀ ਭਾਸ਼ਾ ਫ਼ਾਰਸੀਨੁਮਾ ਉਰਦੂ ਹੈ। ਇਸੇ ਲਈ ਕਵੀ ਨੇ ਵਿਲਾਇਤ ਵਲੀ (ਦੇਸਾਂ ਦਾ ਮਾਲਿਕ), ਅਹਿਲੇ ਮੁਆਰਿਫ਼ ਕਮਾ (ਵਡੇ ਮਰਤਬੇ ਵਾਲੇ ਫ਼ਕੀਰ), ਵਿਸ਼ਾਲ (ਮੇਲੀ, ਮੁਆਰਿਫ਼ ਨਾਮਵਰ), ਫ਼ਕਰ (ਫਕੀਰ) ਪਾਕ ਜ਼ਾਤ (ਪਵਿੱਤਰ ਸਖਸ਼ੀਅਤ) : ਨਿਜਾਤ (ਮੁਕਤੀ, ਇਰਸ਼ਾਕ) ਫ਼ਰਮਾਉਣਾ, ਹੁਕਮ ਦੇਣਾ, ਕਹਿਣਾ ਬਿਆਨ ਕਰੋ ਜੀ, ਨਜਰ ਮਿਹਰ (ਕ੍ਰਿਪਾ ਦ੍ਰਿਸ਼ਟੀ) ਜੌਕ (ਸ਼ੌਕ) ਫਜ਼ੀਹਤ (ਦੁਰਦਸ਼ਾ) ਅਦੂਲ (ਅਸਵੀਕਾਰ/ਦੋਜ਼ਖ (ਨਰਕ)) ਆਦਿ। ਕਵੀ ਨੂੰ ਇਸ ਗਲ ਦੀ ਸੋਝੀ ਹੈ ਕਿ ਭਾਵ ਪ੍ਰੇਸ਼ਣ ਲਈ ਭਾਸ਼ਾ ਦਾ ਪ੍ਰਯੋਗ ਵਿਅਕਤੀ, ਸਥਿਤੀ ਅਤੇ ਭਾਵ ਅਨੁਕੂਲ ਹੀ ਹੋਣਾ ਚਾਹੀਦਾ ਹੈ।
17. ਈਸ਼ਵਰ ਤੋਂ ਭੁੱਲੇ ਹੋਏ ਲੋਕਾਂ ਲਈ ਬਾਦਸ਼ਾਹੀ ਵੀ ਕਹਿਰ ਰੂਪ ਹੈ।
18. ਸ੍ਰਿਰ : ਫਾਰਸੀ ਵਿਚ ਸਿਰ ਦੇ ਅਰਥ ਗੁਝਾ ਭੇਦ, ਰਹੱਸ ਆਦਿ ਹਨ ਅਤੇ ਸਰ ਦੇ ਅਰਥ ਸੀਸ (ਪੰਜਾਬੀ ਸਿਰ)
19. ਦਾਰਾ ਸ਼ਿਕੋਹ ਤੇ ਗੁਰੂ ਸਾਹਿਬ ਦੀ ਚਿਠੀ ਦਾ ਬਹੁਤ ਵਧੀਆ ਪ੍ਰਭਾਵ ਪਿਆ। ਚਿੱਠੀ ਪੜ ਕੇ ਦਾਰਾ ਸ਼ਿਕੋਹ ਬਹੁਤ ਪ੍ਰਸੰਨ ਹੋਇਆ। ਠੀਕ ਹੀ ਕਹਿੰਦੇ ਹਨ ਜਿਸ ਤੇ ਸੰਤ-ਪੁਰਖ ਦੀ ਮਿਹਰ ਹੋ ਜਾਵੇ, ਅਸਲੀ ਖੁਸ਼ੀ ਉਸੇ ਨੂੰ ਹੀ ਮਿਲਦੀ ਹੈ।

*****

 

## ਸਾਖੀ ੧੫

### ਸਾਖੀ ਕਹਲੂਰ ਹੰਡੂਰ ਕੇ ਰਾਜੇ ਸਤਗੁਰ ਜੀ ਕੇ ਦਰਸਨ ਕੌ ਆਏ

### ਦੋਹਰਾ

ਜਾ ਕੇ ਲੋਭ ਅਹੰਕਾਰ ਮਨ ਤਿਨ ਗੁਰ ਮਹਿਮਾ ਨਹੀ ਜਾਨ।
ਸੰਤਨ ਸੋ ਕਛੁ ਨ ਚਲੇ ਅੰਤ ਹੋਇ ਹੈਰਾਨ।੧।

### ਚੌਪਈ

ਕਹਲੂਰ ਹੰਡੂਰ[1] ਕੇ ਮਿਲ ਦੋਊ ਰਾਜੇ।
ਸੰਗ ਲੀਏ ਸਭ ਸੰਗ ਸਮਾਜੇ।
ਸਤਿਗੁਰ ਜੀ ਕੇ ਦਰਸਨ ਆਏ।
ਪ੍ਰਭ ਆਦਰ ਕਰ ਸਨਮੁਖ ਬੈਠਾਏ।੨।
ਹਾਥੀ ਸੁਏਤ[2] ਤਿਨੋ ਜਬ ਦੇਖਾ।
ਅਮਿਤ ਬਿਭੂਤ ਸਤਿਗੁਰ ਕੀ ਪੇਖਾ।
ਭਇਆ ਲੋਭ ਮਨ ਮੋ ਅਧਿਕਾਈ।
ਤਬ ਤਿਨ ਕੇ ਮਨ ਐਸੀ ਆਈ।੩।
ਹਮਰੇ ਰਾਜ ਮਾਹਿ ਗੁਰ ਰਹੇਂ।
ਮਾਨ ਲੇਹ ਜੋ ਕਛੁ ਹਮ ਕਹੇਂ।
ਇਹ ਸੁਏਤ ਹਾਥੀ ਮਾਗੈ ਜੌ ਦੇਵੈ।
ਦੇਵੇ ਨਹੀ ਤੋ ਬਲ ਕਰ ਲੇਵੈਂ।੪।
ਜਬ ਯਹ ਕਬੁਧ[3] ਤਿਨ ਮਨ ਮੋ ਠਾਨੀ।
ਸਤਗੁਰ ਅੰਤਰਜਾਮੀ ਜਾਨੀ।
ਤਬ ਦਿਆਲ ਗੁਰ ਕੀਆ ਬਿਚਾਰ।
ਹੋਇ ਨਿਵਰਤ ਇਨ ਕਾ ਅਹੰਕਾਰ।੫।

### ਦੋਹਰਾ

ਦੁਇ ਪਹਿਲਵਾਨ ਸਤਿਗੁਰ ਕੇ ਅਤ ਤਨ ਦੀਰਘ ਬਲਵੰਤ[4]।
ਜੋ ਤਾ ਸੋ ਕੁਸਤੀ ਕਰੇ ਜੀਤੇ ਤਾ ਕੋ ਤੰਤ।੬।

### ਚੌਪਈ

ਵੈ ਦੋਊ ਮੱਲ[5] ਸਤਗੁਰੂ ਬੁਲਾਏ।
ਤਿਨ ਆਇ ਸਭਾ ਮੋ ਸੀਸ ਨਿਆਏ।

ਤਾ ਕੋ ਦਿਆਲ ਪੂਛਨਾ ਕੀਨਾ।
ਕਹੁ ਕੇਤਕ ਬਲ ਤੁਮ ਕੌ ਪਰਬੀਨਾ।੭।
ਗੁਰ ਕਿਰਪਾ ਤੇ ਬਲ ਤਿਨ ਪਾਵਾ।
ਤਬ ਸਭ ਮਾਹਿ ਤਿਨ ਆਖ ਸੁਨਾਵਾ।
ਹੇ ਗੁਰ ਇਤਨਾ ਬਲੁ ਹਮ ਅਹੇ।
ਜੋ ਆਪ ਦਿਆਲ ਆਗਿਆ ਮੁਖ ਕਹੇ।੮।
ਪ੍ਰਬਤ ਸਮੇਤ ਦੋਊ ਰਾਜ ਉਠਾਇ।
ਉਪਾੜ ਪਹਾੜ ਦੇਵੇ ਉਲਟਾਇ।
ਸੁਨਤ ਬਚਨ ਰਾਜੇ ਕੰਪਾਨੇ।
ਇਨ ਬਲ ਦਿਸਾ ਦੇਖ ਭੈ ਮਾਨੇ।੯।
ਤਬ ਦੋਊ ਰਾਜੇ ਉਠ ਚਰਨੀ ਲਾਗੇ।
ਪੜੇ ਸਰਨ ਅਹੰਕਾਰ ਤਿਆਗੇ।
ਹਮ ਭੂਲਨਹਾਰ ਮਤ ਮੰਦ ਅਹੰਕਾਰੀ।
ਬਖਸ ਲੇਹੁ ਪ੍ਰਭ ਕ੍ਰਿਪਾ ਧਾਰੀ।੧੦।

### ਦੋਹਰਾ



ਤਬ ਹਸੇ ਦਿਆਲ ਕਿਰਪਾ ਕਰੀ ਤਾਹ ਕਰਾ ਉਪਦੇਸ।
ਗੁਰ ਸਿਖ ਹੋਇ ਗ੍ਰਿਹ ਕੋ ਗਏ ਕਰ ਸਤਗੁਰ ਆਦੇਸ[7]।੧੧।

### ਸਾਖੀ ਪੂਰਨ ਹੋਈ।੧੮੦।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****

## ਟਿੱਪਣੀਆਂ ਅਤੇ ਹਵਾਲੇ

1. ਕਹਲੂਰ ਹੰਡੂਰ : ਭਾਰਤ ਦੇ ਉੱਤਰ ਵਲ ਦਾ ਪਾਸਾ
2. ਹਾਥੀ ਸੁਏਤ : ਸ਼ਵੇਤ ਹਾਥੀ, ਸਫੇਦ/ਚਿੱਟਾ ਹਾਥੀ
3. ਕਬੁਧ : ਕੁਬਧਿ, ਭੈੜੀ ਸੋਚ
4. ਵਡੇ ਸ਼ਰੀਰਾਂ ਵਾਲੇ ਅਤੇ ਬਲਵੰਤ ਪਹਿਲਵਾਨ
5. ਮੱਲ : ਪਹਿਲਵਾਨ, ਘੁਲਾਈਏ।
6. ਕੰਪਾਨੇ : ਇਹ ਗਲ ਸੁਣਦਿਆਂ ਹੀ ਰਾਜੇ ਕੰਬ ਗਏ।
7. ਆਦੇਸ : ਉਨ੍ਹਾਂ ਨੇ ਸਤਿਗੁਰੂ ਜੀ ਨੂੰ ਵੰਦਨਾ ਕੀਤੀ ਅਤੇ ਉਨ੍ਹਾਂ ਦੀ ਸ਼ਿਸ਼ ਪਰੰਪਰਾ ਵਿਚ ਪ੍ਰਵਿਸ਼ਟ ਹੋ ਗਏ।

 

## ਸਾਖੀ ੧੬

### ਸਾਖੀ ਸ੍ਰੀ ਸਤਿਗੁਰੂ ਜੀ ਗੋਬਿੰਦਵਾਲ ਕੋ ਆਏ

**ਦੋਹਰਾ**

ਸ੍ਰੀ ਕਰਤਾ ਹਰਿ ਰਾਇ ਜੀ ਆਏ ਗੋਬਿੰਦਵਾਲ[1]।
ਗੁਰਦੁਆਰੇ ਪੂਜਨ ਕਰਾ ਗੁਰ ਕੁਲ ਕੀਨ ਸਮਾਲ।੧।

**ਚੌਪਈ**

ਪ੍ਰਿਥਮੇ ਬਾਵਲੀ ਜੀ ਪਰ ਆਏ।
ਕਰ ਪੂਜਾ ਇਸਨਾਨ ਕਰਾਏ।
ਅੰਮ੍ਰਿਤ ਜਲ ਕੀਨਾ ਗੁਰ ਪਾਨ।
ਮੁਖ ਮਹਿਮਾ ਕਹੀ ਇਹੁ ਮੁਕਤ ਅਸਥਾਨ।੨।
ਕੀਰਤਨ ਹੋਤ ਆਏ ਚੌਬਾਰੇ।
ਗੁਰੂ ਅਮਰ ਦਿਆਲ ਚਰਨ ਜਹਾ ਧਾਰੇ।
ਗੁਰ ਤਲੇ ਕੀ ਸੀੜੀ ਸੀਸ ਨਿਆਇਆ[2]।
ਤਹਾ ਕੀ ਰਜ ਲੇ ਮਸਤਕ ਲਾਇਆ[3]।੩।
ਪੁਨ ਮਹਿਮਾ ਸ੍ਰੀ ਮੁਖ ਕਥੀ ਅਨੂਪ।
ਇਹ ਚਰਨ ਧੂੜ ਕ੍ਰਿਤਾਰਥ ਰੂਪ।
ਚੌਬਾਰੇ ਆਏ ਭਏ ਅਸੀਨ।
ਕਰ ਧੂਪ-ਦੀਪ ਉਸਤਤ ਬਹੁ ਕੀਨ।੪।
ਅਖੰਡ ਭਜਨ ਸੰਗਤ ਗੁਨ ਗਾਇਆ।
ਭਾਂਤ ਭਾਂਤ ਪ੍ਰਸਾਦ ਵਰਤਾਇਆ।
ਸਤਿਗੁਰ ਅਸ ਕੋ ਲੀਆ ਬੁਲਾਇ।
ਕਰ ਪ੍ਰੀਤ ਭਾਉ ਲੀਨੇ ਗਲ ਲਾਇ।੫।

**ਦੋਹਰਾ**

ਦੁਖ ਸੁਖ ਬ੍ਰਿਤੰਤ ਪੂਛਨ ਕੀਆ ਦੇ ਧਨ ਬਸਤ੍ਰ ਪਹਿਰਾਇ।
ਬਹੁਤ ਮਾਨ ਆਦਰ ਕੀਆ ਸ੍ਰੀ ਸਤਿਗੁਰ ਹਰਿ ਰਾਇ।੬।

**ਚੌਪਈ**

ਪੁਨ ਸ੍ਰੀ ਸਤਗੁਰ ਗਏ ਖਡੂਰ।
ਨਿਰਬਾਨ ਅਸਥਾਨ ਦੁਖ ਸੁਖ ਸੋ ਦੂਰ।

ਪ੍ਰਥਮੇ ਜਾਇ ਪਰਦਖਨਾ ਕੀਆ।
ਸ੍ਰੀ ਦੇਹੁਰੇ ਕੀ ਰਜ ਮਾਥੇ ਦੀਆ।੭।
ਘ੍ਰਿਤ ਦੀਪ ਧੂਪ ਪੂਜਾ ਤਹਾ ਕਰੀ।
ਬਹੁ ਉਸਤਤ ਮਹਮਾ ਮੁਖੋ ਉਚਰੀ।
ਅਤ ਸਾਦਰ ਗੁਰ ਅੰਸ ਬੁਲਾਏ।
ਦੀਆ ਮਾਨ ਲੇ ਕੰਠ ਲਗਾਏ[4]।੮।
ਕਰ ਭਾਉ ਭਗਤ ਸੰਪੇ ਬਹੁ ਦੀਆ।
ਸਭ ਬ੍ਰਿਤੰਤ ਪੂਛਨਾ ਕੀਆ।
ਲੰਗਰ ਕਾ ਵਰਤਾਰਾ ਕੀਨਾ।
ਮਹਾਪ੍ਰਸਾਦਿ ਸੰਗਤ ਸਭ ਲੀਨਾ।੯।
ਬ੍ਰਹਮਾਸਨ ਸੈਨ ਦਿਆਲ ਤਹਾ ਕੀਆ[5]।
ਭਜਨ ਹੋਤ ਨਿਸ ਬੀਤਤ ਭਇਆ।
ਪੁਨ ਗੋਬਿੰਦਵਾਲ ਪ੍ਰਭੂ ਹੈ ਆਏ।
ਅਦਭੁਤ ਚਰਿਤ੍ਰ ਤਹਾ ਪ੍ਰਗ੍ਟਾਏ।੧੦।

**ਦੋਹਰਾ**

ਅਉਰੰਗਜ਼ੇਬ ਦਾਰਾ ਸਕੋਹ ਆਪਸ ਮੈ ਭਯਾ ਜੰਗ[6]।
ਹਾਨ ਜੁਧ ਦਾਰਾ ਭਈ ਤਹਾ ਚੇਤਿਓ ਸਤਿਗੁਰ ਰੰਗ।੧੧।

**ਤੋਮਰ ਛੰਦ**

ਭਈ ਹਾਨ ਦਾਰਾ ਜੁਧ।
ਤਬ ਮਨ ਬਿਚਾਰੀ ਬੁਧ।
ਅਬ ਮਿਲੇ ਗੁਰੂ ਹਰ ਰਾਇ।
ਇਉ ਕਹੋ ਬਾਤ ਸੁਨਾਇ।੧੨।
ਦਈ ਬਾਦਸਾਹੀ ਅਚਲ।
ਯਹ ਕਿਉ ਭਈ ਅਬ ਬਿਚਲ।
ਸਾਧਨ ਬਚਨ ਨਹੀ ਟਲੇ।
ਨਿਤ ਨਿਤ ਸਦਾ ਪਰਫੁਲੇ।੧੩।
ਮਨ ਪ੍ਰੇਮ ਧਾਰ ਧਿਆਨ।
ਲੀਆ ਦਿਆਲ ਸਤਿਗੁਰ ਜਾਨ।
ਹੋਇ ਪ੍ਰੇਮ ਤੁਰੰਗ ਅਰੂੜ।
ਜਾਨੇ ਨਹੀ ਨਰ ਮੂੜ।੧੪।

ਕੰਠੇ ਬਿਪਾਸਾ ਜਾਇ।
ਜੋ ਗਜ ਘਾਟ ਕਹਾਇ।
ਠਾਢੇ ਭਏ ਗੁਰ ਦਿਆਲ।
ਦਾਰਾ ਆਏ ਤਿਹ ਕਾਲ।੧੫।

**ਦੋਹਰਾ**

ਦਰਿਆਉ ਉਤ੍ਰ ਦਾਰਾ ਸਕੋਹ ਸਤਿਗੁਰ ਸੋ ਕੀਆ ਮਿਲਾਪ।
ਗੁਰ ਅੰਤਰਜਾਮੀ ਜਾਨਿਆ ਦੇਖ ਅਮਿਤ ਪ੍ਰਤਾਪ।੧੬।

**ਤੋਮਰ ਛੰਦ**

ਭਇਆ ਦੇਖ ਦਰਸ ਅਨੰਦ।
ਨਿਰਖੇ ਚਕੋਰਾ ਚੰਦ।
ਪੁਨ ਕੀਨ ਬਚਨ ਬਿਲਾਸ।
ਗੁਰ ਦਿਆਲ ਸਤਗੁਰ ਪਾਸ।੧੭।
ਸਾਹਬ ਬਚਨ ਤੁਮ ਕੀਨ।
ਮੋਹਿ ਰਾਜ ਅਬਚਲ ਦੀਨ[7]।
ਯਹ ਰਾਜ ਕੀ ਗਤਿ ਭਈ।
ਜਾਏ ਨਹੀ ਕਛੁ ਕਹੀ।੧੮।
ਪੁਨ ਬਚਨ ਸਤਿਗੁਰ ਕੀਨ।
ਸੁਨ ਬਾਦਸਾਹੁ ਪ੍ਰਬੀਨ।
ਜਗ-ਰਾਜ ਨਰਕ ਸਮਾਨ।
ਜਾਨੇ ਜਿਨੋ ਗੁਰ ਗਿਆਨ।੧੯।
ਹਮ ਦੀਨ ਕੋ ਦੀਆ ਰਾਜ।
ਜੋ ਅਮਰ ਅਟਲ ਸਮਾਜੁ।
ਨਹੀ ਲਾਭ ਤਾ ਮੋ ਹਾਨ।
ਤੁਮ ਜਾਨਤੇ ਹੋ ਸੁਜਾਨ।੨੦।

**ਦੋਹਰਾ**

ਜੋ ਦਿਲੀ ਕੇ ਰਾਜ ਕੋ ਚਾਹੋ ਸੁਰਜਨ ਮੀਤ।
ਕਰ ਜੁਧ ਬੈਠਾਵਹਿ ਤਖਤ ਤੁਮ ਜੋ ਹੈ ਰਾਜ ਬਿਨੀਤ।੨੧।

**ਚੌਪਈ**

ਅਉਰ ਕਛੂ ਤੁਮ ਮਨ ਭੇ ਅਹੋ।
ਤਬ ਟੋਪੀ ਪਹਿਰ ਈਹਾ ਬਹਿ ਰਹੋ।

ਕਾਹੂ ਕੋ ਕਛੁ ਭੈ ਤੁਮ ਨਾਹੀ।
ਅਗਿਆਨੀ ਕੋ ਭੈ ਸਭਨੀ ਥਾਈ।੨੨।
ਸਤਗੁਰ ਮੁਖਵਾਕ ਦਾਰਾ ਜਬ ਸੁਨਾ।
ਭਇਆ ਅਨੰਦ ਐਸੇ ਮੁਖ ਭਨਾ।
ਹੇ ਸਾਹਿਬ ਨਹੀ ਚਾਹੋ ਬਾਦਸਾਹੀ।
ਅਕਬਤ[8] ਲਾਗੇ ਰੂਹ ਸਿਆਹੀ।੨੩।
ਬਾਪ ਕਾ ਹੁਕਮ ਮਾਨ ਕਰ ਕੀਨਾ।
ਅਬ ਚਾਹੋ ਬਦਲਾ ਤਿਸ ਦੀਨਾ।
ਜਬ ਦੇ ਬਦਲਾ ਹੋਵੈ ਤਨ ਪਾਕ।
ਅਕਬਤ ਖੈਰ ਪਾਕ ਹੋ ਜਾਤ।੨੪।
ਜਬ ਹੋਏ ਸਵਾਰ ਸੁਲਤਾਨ।
ਕਰ ਬਿਨੇ ਸਤਿਗੁਰ ਸੇ ਕਹਿਓ ਬਖਾਨ।
ਅਬ ਆਗੇ ਮੈ ਕਰੋ ਪਇਆਨਾ।
ਜੋ ਰਬ ਰਜਾਇ ਸੁਈ ਮਨ ਮਾਨਾ।੨੫।

## ਦੋਹਰਾ

ਹੇ ਰਾਮ ਦਾਸ ਜੀ ਕਰਮ਼ ਕਰ ਅਬ ਯਹ ਕਰੋ ਸਹਾਇ।
ਹਮ ਪਾਛੇ ਆਵੈ ਫੌਜ ਜੋ ਦੋ ਪਹਰ ਰਖੋ ਅਟਕਾਇ।੨੬।

## ਚੌਪਈ

ਘੋੜਾ ਉਠਾਇ ਦਾਰਾ ਸਾਹ ਗਏ।
ਸ੍ਰੀ ਸਤਗੁਰ ਤਹਾ ਠਾਢੇ ਰਹੇ।
ਲਗ ਫੌਜ ਪਾਛੇ ਦਿਲੀ ਮੋ ਆਈ।
ਪਹੁਚੀ ਪਾਰ ਨਦੀ ਕੇ ਤਾਈ।੨੭।
ਸ੍ਰੀ ਸਤਿਗੁਰ ਘਾਟ ਬੰਦ ਕਰ ਲੀਨਾ।
ਤੋਪਖਾਨਾ ਸਨਮੁਖ ਧਰ ਦੀਨਾ।
ਦੋ ਪਹਰ ਲਗ ਘਾਟ ਬੰਦ ਗੁਰ ਕੀਆ।
ਕਾਹੂ ਕੋ ਉਤ੍ਰਨ ਨਹੀ ਦੀਆ।੨੮।
ਪੁਨ ਕਹਾ ਦਿਆਲ ਕਰ ਬਚਨ ਬਿਲਾਸ।
ਖੁਸਖਾਨਾ ਸਭ ਕੀਆ ਖਲਾਸ।
ਸਿੰਘ ਮ੍ਰਿਗ ਪੰਛੀ ਆਨੰਤ।
ਭਾਂਤ ਭਾਂਤ ਕੇ ਕੀਟ ਕਈ ਜੰਤ।੨੯।
ਪੰਦ੍ਹ ਸੌ ਸਿਖ ਸਵਾਰ ਸੰਗ ਬੀਰ।

ਤਾਜੀ ਤੁਰੰਗ ਅਤ ਬੇਗ ਸਮੀਰ[9] ।੩੦।

**ਦੋਹਰਾ**

ਪਰਤਗਿਆ ਕਰੀ ਦਾਰਾ ਸਕੋਹ ਗੁਰ ਤਾ ਕਾ ਰਾਖਿਆ ਮਾਨ।
ਅੰਤ ਤਾਹ ਦਰਸਨ ਦੀਆ ਕੀਤੀ ਪ੍ਰੀਤ ਪ੍ਰਮਾਨ।੩੧।

**ਸਾਖੀ ਪੂਰਨ ਹੋਈ।੧੯੧।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****

## ਟਿੱਪਣੀਆਂ ਅਤੇ ਹਵਾਲੇ

1. ਗੁਰੂ ਹਰਿ ਰਾਇ ਸਾਹਿਬ ਗੁਰੂ ਅਮਰਦਾਸ ਜੀ ਦੁਆਰਾ ਵਰੋਸਾਇ ਨਗਰ ਗੋਇੰਦਵਾਲ ਵਿਖੇ ਪਧਾਰੇ। ਸਰਵ ਪ੍ਰਥਮ ਉਹ ਗੁਰਦੁਆਰੇ ਗਏ ਅਤੇ ਫਿਰ ਗੁਰੂ ਕੁਲ ਦੇ ਵਿਖਿਆਤ ਵਿਅਕਤੀਆਂ ਨੂੰ ਮਿਲੇ।
2. ਹੇਠਲੀ ਪੌੜੀ ਤੇ ਨਮਸਕਾਰ ਕੀਤੀ।
3. ਉਥੋਂ ਦੀ ਧੂੜੀ ਲੈ ਕੇ ਮਸਤਿਕ ਤੇ ਲਗਾਈ।
4. ਗੁਰੂ ਅਸਥਾਨ ਦੀ ਵਿਧੀਵਤ ਪੂਜਾ ਅਰਚਨਾ ਕਰਨ ਤੋਂ ਬਾਅਦ ਉਨ੍ਹਾਂ ਨੇ ਗੁਰ ਕੁਲ ਦੇ ਵਿਅਕਤੀਆਂ ਨੂੰ ਆਦਰ ਸਹਿਤ ਨਿਮੰਤਰਣ ਦਿੱਤਾ।
5. ਗੁਰੂ ਜੀ ਨੇ ਧਰਤੀ ਤੇ ਹੀ ਆਸਨ ਜਮਾ ਲਿਆ।
6. ਔਰੰਗਜ਼ੇਬ ਅਤੇ ਦਾਰਾ ਸ਼ਿਕੋਹ ਦੀ ਲੜਾਈ ਵਲ ਸੰਕੇਤ ਹੈ। ਦਾਰਾ ਸ਼ਿਕੋਹ ਨੂੰ ਔਰੰਗਜ਼ੇਬ ਨੇ 1659 ਈਸਵੀ ਵਿਚ ਕਤਲ ਕਰਵਾ ਦਿਤਾ। ਇਸ ਦੇ ਪਿਛੇ ਇਕ ਡੂੰਘੀ ਚਾਲ ਸੀ। ਉਸਨੇ ਕਾਜੀਆਂ ਕੋਲੋਂ ਫਤਵਾ ਦਿਵਾਇਆ ਕਿ ਦਾਰਾ ਸ਼ਿਕੋਹ ਦੀਆਂ ਗਤੀ ਵਿਧੀਆਂ ਇਸਲਾਮ ਵਿਰੋਧੀ ਹਨ।
7. ਮੈਨੂੰ ਪੱਕਾ/ਥਿਰ ਰਹਿਣ, ਰਾਜ ਦਿਓ।
8. ਅਕਬਤ : ਆਕਬਤ, ਆਖਰਕਾਰ, ਅੰਤ
9. ਬੇਗ ਸਮੀਰ : ਹਵਾ ਦੀ ਚਾਲ ਨਾਲ ਚਲਣ ਵਾਲੇ ਤੇਜ਼ ਘੋੜੇ ਸਨ।

*****

## ਸਾਖੀ ੧੭

### ਸਾਖੀ ਅਉਰੰਗਜ਼ੇਬ ਬਾਦਸਾਹ ਸਤਿਗੁਰ ਜੀ ਸੋ ਬਿਖਾਦ ਧਾਰ ਕਰਨੇ ਕੀ

**ਦੋਹਰਾ**

ਸੰਤਨ ਕੀ ਮਹਿਮਾ ਨਿਮਿਤ ਹਰਿ ਗੁਰ ਕੀਆ ਅਵਤਾਰ।
ਸੰਤ ਜਨਾ ਸੰਤਨ ਲਖੇ ਨਹੀ ਜਾਨੇ ਮੁਗਧ ਗਵਾਰ।੧।

**ਚੌਪਈ**

ਜਬ ਆਲਮਗੀਰ ਦਾਰਾ ਕੋ ਮਾਰਾ।
ਕਾਟਾ ਸੀਸੁ ਤਖਤ ਪਗ ਧਾਰਾ।
ਅਕਰਬ ਸ਼ਹੀਦ ਦਾਰਾ ਸੁਲਤਾਨ।
ਤਨ ਤਿਆਗਿਆ ਰਾਖਾ ਈਮਾਨ।੨।[1]

**ਦੋਹਰਾ**



ਦਾਰਾ ਸੋਂ ਔਰੰਗਜ਼ੇਬ ਬਹੁਤ ਕੀਏ ਜਬਾਬ ਸਵਾਲ।
ਤੂੰ ਤੋ ਮਾਤਕਿਦ ਫਕੀਰ ਕਾ ਤਿਨ ਕੋ ਕਰੇ ਸਮਾਲ।੩।

**ਬੈਂਤ**

ਤੁਮੇ ਬਾਦਸਾਹੀ ਫਕੀਰੋ ਦੇਈ।
ਸਭਨ ਕੀ ਕਰਾਮਾਤ ਝੂਠੀ ਭਈ।
ਸਰੀਅਤ ਸੈਂ ਗਾਫਲ ਕਹਾਵੈਂ ਫਕੀਰ।
ਕਰੇ ਸਿਹਰ ਜਗ ਮੇ ਬਹੇ ਹੋਇ ਪੀਰ।[2]
ਤਿਨ ਕੋ ਕਹੇ ਤੁਮ ਭਏ ਬਾਦਸਾਹ।
ਨ ਮਦਤ ਕਰੀ ਉਨ, ਭਏ ਤੁਮ ਤਬਾਹ।੪।

ਜਵਾਬ ਦਾਰਾ —

ਸੁਨੋ ਜਾਨ ਭਾਈ ਜੁ ਤੁਮ ਨੇ ਕਹਾ।
ਜੈਸੇ ਹਾਡ ਸੂਕੋ ਕੋ ਸਗ[3] ਮੁਖ ਗਹਾ।
ਮਿਸਲ ਹਾਡ ਸੂਕਾ ਤੈਸੇ ਬਾਦਸਾਹੀ।
ਜੋ ਤਾਲਬ ਵਹੀ ਸਗ ਤਿਨੋ ਕੋਂ ਮੁਬਾਹੀ।
ਪਿਦਰ ਕਾ ਹੁਕਮ ਮੈ ਨ ਕੀਨਾ ਅਦੂਲ।

ਰਵਾਇਤ ਸਰੀਅਤ ਸੋ ਕੀਨਾ ਕਬੂਲ।
ਯਹਿ ਹੈ ਬਾਦਸਾਹੀ ਫਜੀਹਤ[4] ਕਮਾਲ।
ਜੋ ਮੌਲਾ ਕੇ ਪਿਆਰੇ ਤਿਨੋ ਹੈ ਜ਼ਵਾਲ[5]।
ਕੀਆ ਬਖਸ ਹਮ ਕੋ ਫਕਰ ਤਖਤ ਦੀਨ।
ਨਹੀ ਖਬਰ ਤੁਮ ਕੋ ਜੁ ਹਕੁਲਯਕੀਨ[6]।
ਕੀਆ ਜੁਹਦ ਜਾਹਦ ਭਏ ਖਾਕਸਾਰ[7]।
ਤਲਬਗਾਰ ਹੈ ਹੂਰ ਜਿਨਤ ਮਕਾਰ।
ਜੋ ਮੌਲਾ ਕੇ ਤਾਲਬ ਮਕਰ ਨਾ ਕਰੇ[8]।
ਦਿਲੋ ਦੀਨ ਮੁਰਸਦ ਕੇ ਆਗੇ ਧਰੇ।
ਲਿਖਾ ਹੈ ਸਰਾ ਮੈ ਪਿਦਰ ਕੈਦ ਕਰਨਾ।
ਯਹੀ ਫੈਲ ਸੇ ਅੰਤ ਦੋਜਖ ਮੇਂ ਪੜਨਾ[9]।
ਨਹੀ ਮੁਝ ਕਉ ਉਮੇਦ ਦੋਜਖ ਬਹਿਸਤ।
ਜਮਾਲੇ ਜਮੀਲੁਲ ਸਦਾ ਮਸਤ ਅਲਸਤ[10]।
ਰਮਕ ਨੂਰ ਸੇ ਕੁਲ ਆਲਮ ਭਯਾ[11]।
ਵਹੀ ਨੂਰ ਕੋ ਨੌਸ ਆਸਕ ਕੀਆ[12]।
ਤੁਝੇ ਇਸ ਹਕੀਕਤ ਸੇ ਕਿਆ ਕਾਮੁ ਹੈ।
ਨਿਜਾਸਤ[13] ਸੇ ਕਊਏ ਕੋ ਅਰਾਮੁ ਹੈ।
ਨਹੀ ਤਨ ਮੇ ਪਰਵਾਹੁ ਤਨ ਕੀ ਕਰੇ।
ਯਹੀ ਤਨ ਉਨਸਰੀ ਸੇ ਜੁਦਾ ਮੈ ਰਹੌਂ।
ਫਜੀਹਤ ਕਦਮ ਰਾਖ ਬਦਲਾ ਹੈ ਦੇਨਾ।
ਜੁ ਤੁਮ ਬੀਜ ਬੋਵੋਗੇ ਸੋ ਅੰਤ ਲੇਨਾ।੫।

### ਦੋਹਰਾ

ਸੁਨ ਜਬਾਬ ਦਾਰਾ ਸਕੋਹ ਕਹਿ ਨ ਸਕੇ ਕੁਛ ਬਾਤ।
ਗੁੱਸਾ ਹਰਾਮ ਦਿਲ ਮੇ ਧਰਾ ਕੀਆ ਭਾਈ ਸੋਂ ਘਾਤ।੬।

### ਚੌਪਈ

ਬੈਠ ਤਖਤ ਹੂਏ ਬਦਸਾਹ।
ਦੁਨੀਆ ਕਾਰਨ ਦੀਨ ਤਬਾਹ।
ਫਕੀਰਾਂ ਸੋ ਮਨ ਧਰੇ ਅਦਾਵਤ[14]।
ਅਹਲ ਹੁੱਜਤ[15] ਕੋ ਕਰਤੇ ਦਾਵਤ।੭।
ਤਹਾ ਸਤਿਗੁਰ ਜੀ ਕਾ ਜਿਕਰ ਚਲਾਇਆ।
ਸੁਨ ਮਿਲਨ ਕਥਾ ਦਾਰਾ ਰੀਸਾਇਆ।

ਹੁਜਤ ਫਰੇਬ ਮਨ ਮੇ ਬਹੁ ਠਾਨਾ।
ਸੰਤ ਪ੍ਰਤਾਪ ਨ ਮਨ ਮੇ ਜਾਨਾ।੮।
ਲਿਖ ਮਕਰ ਫਰੇਬ ਮਿਲਨ ਕੋ ਚਹਾ।
ਕੇਤਕ ਉਲਾਹਨੇ ਮੁਖ ਸੋ ਕਹਾ।
ਘਰੁ ਨਾਨਕ ਫਕਰ ਬਰਾਬਰ ਬੀਨ[16]।
ਕਹੇ ਮਦਤ ਦਾਰਾ ਕੀ ਕੀਨ।੯।
ਤੁਮ ਦੀਨੀ ਤਾ ਕੋ ਬਦਸਾਹੀ।
ਬਾਦਸਾਹੀ ਉਨਕੀ ਭੀ ਤਬਾਹੀ।
ਜੋ ਭਈ ਭਈ ਅਬ ਹਮ ਸੇ ਮਿਲੋ।
ਨਹੀ ਕਛੁ ਬਾਤ ਨ ਮਨ ਮੇ ਗਿਲੋ।੧੦।

## ਦੋਹਰਾ

ਲਿਖ ਸੌਕਨਾਮਾ ਮਨ ਕਪਟ ਧਰ ਭੇਜਾ ਸਤਿਗੁਰ ਪਾਸ।
ਸੁਨ ਮੁਸਕਾਏ ਦਿਆਲ ਗੁਰ ਅਨ ਭੈ ਗਿਆਨ ਬਿਲਾਸ।੧੧।

## ਚੌਪਈ



ਲਿਖਾ ਜਬਾਬੁ ਗੁਰ ਦਿਆਲ ਪਠਾਇਆ।
ਮਿਲਨੇ ਕੋ ਜੁ ਹਮੇ ਬੁਲਾਇਆ।
ਤੁਮ ਸੌ ਹਮ ਸੌ ਨਾਹੀ ਕਛੁ ਕਾਮੁ।
ਰਾਖੇਂ ਨਹੀ ਮੁਲਖ ਦੇਨੇ ਨਹੀ ਦਾਮ।੧੨।
ਅਰੁ ਦਾਰਾ ਸਕੋਹ ਹਮ ਬਚਨ ਜੁ ਕੀਨਾ।
ਦੀਨ ਕਾ ਤਖਤ ਛਤ੍ਰ ਸਿਰ ਦੀਨਾ।
ਵੈ ਦੁਨੀਆ ਫਾਨੀ ਸੌ ਬੇ-ਖਾਹਸ।
ਰਾਖਾ ਮੌਲਾ ਭਇਆ ਨ ਫਾਹਸ[17]।੧੩।
ਵੈ ਅਟਲ ਬਦਸਾਹੀ ਦੀਨ ਕੀ ਕਰੇ।
ਬਿਨਾਈ[18] ਬਿਨ ਨਜਰ ਨ ਪਰੇ।
ਅਬ ਦੇਖੌਗੇ ਤੁਮ ਉਨ ਕੀ ਸੋਭਾ।
ਤਬ ਮਿਟ ਜਾਇ ਕਪਟ ਕੋ ਛੋਭਾ।੧੪।
ਲੇਇ ਜਬਾਬ ਪੈਕ ਜਬ ਆਇਆ।
ਪੜ ਬਾਦਸਾਹ ਅਤ ਕੋਪ ਰਿਸਾਇਆ[19]।
ਹਿੰਦੂ ਫਕੀਰ ਮਮ ਹੁਕਮ ਨ ਮਾਨੇ।
ਅਰੁ ਦਾਰਾ ਕੀ ਸਿਫ਼ਤ ਬਖਾਨੇ।੧੫।

## ਦੋਹਰਾ

ਅਉਰੰਗਜ਼ੇਬ ਮਨ ਮੋ ਰਿਸੇ ਚਲੇ ਨ ਕਛੂ ਚਲਾਉ।
ਪੜੀ ਰਾਤ ਗਏ ਮਹਲ ਮੋ ਸੈਨ ਪਲੰਘ ਕੀਓ ਜਾਇ।੧੬।

## ਮਕਰਾ ਛੰਦ

ਦੇਖਾ ਜਲੂਸ ਦਾਰਾ।
ਸਭ ਨੂਰ ਕੋ ਉਜਾਰਾ।
ਹੂਰੇਂ ਸਰੋਦ ਗਾਵੇਂ ਲਾਗੀ ਮਿਸਲ ਸਵਾਰੀ।੧੭।
ਸਿਰ ਛਤਰ ਤਖਤ ਨੂਰੀ।
ਲੇਨਾ ਉਠਾਇ ਹੂਰੀ।
ਜਗ ਮਗ ਉਜਾਰ ਸੋਭਾ ਮਲਕੂਤ ਫੌਜ ਭਾਰੀ।੧੮।
ਨੌਬਤ ਅਨੂਪ ਬਾਜੇ।
ਇਹਲਾਮ ਖੁਸ ਅਵਾਜੇ।
ਯਹ ਖਾਬ ਮਾਹਿ ਦੇਖਾ ਤਬ ਬਾਤ ਗੁਰ ਚਿਤਾਰੀ।੧੯।
ਤਨ ਆਪਨੇ ਕੋ ਦੇਖਾ।
ਚੰਡਾਲ ਰੂਪ ਖੋਪਾ।
ਬਦਸਕਲ ਧੂਰ ਧੂਸਰ ਸਿਰ ਗੰਦਗੀ ਕੀ ਖਾਰੀ।੨੦।
ਦੇਖਤ ਜਮਾਲ ਦਾਰਾ।
ਜਲ ਬਲ ਭਇਆ ਅੰਗਾਰਾ।
ਤਹ ਇਹ ਤਮਾਮ ਹੂਆ ਦੀਆ ਖਦੇਰ ਮਾਰਾ। ੨੧।

## ਦੋਹਰਾ

ਤਬ ਛੂਟੇ ਖਾਬ ਖੋਲੈ ਨੈਨ ਕੀਆ ਬਹੁਤ ਅਫਸੋਸ।
ਦੇਖਾ ਜਲੂਸ ਦਾਰਾ ਸਕੋਹ ਮਨ ਮੋ ਕੀਨਾ ਰੋਸ।੨੨।

## ਚੌਪਈ

ਜੋ ਸਤਿਗੁਰ ਲਿਖਾ ਸੋਈ ਜਬ ਦੇਖਾ।
ਤਬ ਮਨ ਦੁਬਦਾ ਕਰੀ ਬਸੇਖਾ।
ਸ੍ਰੀ ਸਤਿਗੁਰੂ ਸੋ ਬੈਰੁ ਉਠਾਇਆ।
ਏਕ ਅਮੀਰ ਦੇ ਫੌਜ ਪਠਾਇਆ।੨੩।
ਗੁਰੂ ਹਰਿ ਰਾਇ ਜੀ ਕੋ ਈਹਾਂ ਲਿਆਵੋ।
ਨਹੀ ਮਾਨੇ ਤੋ ਜੋਰ ਦਿਖਾਵੋ।
ਏਕ ਮਜਲ ਅਮੀਰ ਜਬ ਆਇਆ।

ਨਿਸ ਕੀਆ ਉਤਾਰਾ ਡੇਰਾ ਪਾਇਆ।੨੪।
ਆਗੇ ਬਰ ਬਚਨ ਕੀਆ ਥਾ ਦਿਆਲ।
ਸੋ ਹੂਆ ਚਾਹੇ ਤਤਕਾਲ।
ਤਿਸ ਅਮੀਰ ਕੋ ਰੋਗ ਕਛੁ ਭਇਆ।
ਬਢਾ ਰੋਗ ਤਹਾ ਹੀ ਮਰ ਗਇਆ।੨੫।
ਪਨਿ ਔਰ ਅਮੀਰ ਕੀਆ ਤਾਂ ਕੀ ਠੌਰ।
ਤਾ ਕੋ ਰੋਗ ਭਇਆ ਕਛੁ ਔਰ।
ਕੋਤਕ ਭਾਰੀ ਫੌਜ ਪਠਾਈ।
ਜੋ ਗੁਰ ਪਰ ਕਰੇ ਚੜ੍ਹਤੀ ਜਾਈ।੨੬।

## ਦੋਹਰਾ

ਕਛੁ ਆਲਮਗੀਰ ਕੀ ਨਾ ਚਲੇ ਦੁਬਧਾ ਕਰੇ ਨ ਤਿਆਗ।
ਬਾਹਰ ਸਲੂਕ ਅੰਤਰ ਕਪਟ ਕਰ ਪ੍ਰੇਮ ਲਿਖਨ ਪੁਨ ਲਾਗਾ।੨੭।

## ਸਾਖੀ ਪੂਰਨ ਹੋਈ।੧੮੨।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****

## ਟਿੱਪਣੀਆਂ ਅਤੇ ਹਵਾਲੇ

1. ਅਕਰਬ ਸ਼ਹੀਦ : ਕਵੀ ਦਾਰਾ ਸ਼ਿਕੋਹ ਨੂੰ ਵੱਡਾ ਸ਼ਹੀਦ ਕਹਿੰਦਾ ਹੈ। ਉਸ ਦੇ ਮੁਤਾਬਿਕ ਉਸਨੇ ਸਿਰ ਤਾਂ ਦੇ ਦਿਤਾ ਪਰ ਈਮਾਨ ਨਹੀਂ ਛਡਿਆ।
2. ਔਰੰਗਜ਼ੇਬ ਨੇ ਦਾਰਾ ਨੂੰ ਸ਼ਰ੍ਹਾ ਦੇ ਉਲਟ ਵਿਵਹਾਰ ਕਰਨ ਵਾਲਾ, ਅਖੌਤੀ ਫਕੀਰ ਕਿਹਾ ਹੈ ਜੋ ਜਾਦੂਗਰੀ ਦੇ ਸਹਾਰੇ ਪੀਰ ਬਣਿਆ ਹੈ।
3. ਸਗ : ਕੁੱਤਾ
4. ਵਜੀਹਤ : ਬਜੁਰਗੀ, ਵਡਿਆਈ, ਉਚਾ ਰੁਤਬਾ।
5. ਰਬ ਦੇ ਪਿਆਰਿਆਂ ਲਈ ਦੁਨਿਆਵੀ ਬਾਦਸ਼ਾਹੀ ਦੇ ਵਿਪਰੀਤ ਅਰਥ।
6. ਪਰ ਤੈਨੂੰ ਹਕ/ਸਚ ਦੀ ਗੱਲ ਤੇ ਕੋਈ ਯਕੀਨ ਨਹੀਂ।
7. ਜ਼ੁਹਦ : (ਪ੍ਰਹੇਜ਼ਗਾਰ) ਨੇ ਜ਼ੁਹਦ (ਤਪ/ਸਾਧਨਾ) ਕੀਤੀ ਹੈ ਅਤੇ ਆਪਣੇ ਆਪ ਨੂੰ ਖ਼ਾਕਸਾਰ (ਲੋਕਾਂ ਦੇ ਪੈਰਾਂ ਦੀ ਮਿੱਟੀ) ਬਣਾ ਲਿਆ ਹੈ।ਇਹੀ ਉਸਦੀ ਬੁਲੰਦੀ ਅਰਥਾਤ ਵਡਿਆਈ ਹੈ।
8. ਮੌਲਾ (ਈਸ਼ਵਰ) ਦੇ ਪਿਆਰੇ ਮਕਰ/ਫ਼ਰੇਬ ਭਰੀ ਜ਼ਿੰਦਗੀ ਨਹੀਂ ਜਿਊਂਦੇ/ਉਹ ਜ਼ਾਹਿਰਦਾਰੀ ਦੇ ਵਿਰੋਧੀ ਹੁੰਦੇ ਹਨ।
9. ਇਸੇ ਕੰਮ (ਬਾਪ ਨੂੰ ਕੈਦੀ ਬਣਾਉਣਾ) ਕਰਕੇ ਹੀ ਤੈਨੂੰ (ਔਰੰਗਜ਼ੇਬ ਨੂੰ) ਦੋਜ਼ਖ (ਨਰਕ) ਦੀ ਅਗਨੀ ਵਿਚ ਸੜਨਾ ਪਵੇਗਾ।

 

10. ਮੈਂ ਤਾਂ ਈਸ਼ਵਰ ਜੋ ਦੁਨੀਆਂ ਸ਼ਿਵਮ, ਸਤਿਆ ਅਤੇ ਸੁੰਦਰ ਹੈ, (ਜਮਾਲੇ ਜਮੀਲੁਨ ਨੂੰ ਤੇਜਵੰਤ, ਖੂਬਸੂਰਤ, ਹੁਸੀਨ ਅਤੇ ਨੇਕ ਪਾਕ ਹੈ) ਵਿਚ ਹਮੇਸ਼ਾ/ਖੁਸ਼ ਰਹਿੰਦੇ ਹਨ।
11. ਈਸ਼ਵਰ ਰੌਸ਼ਨੀ ਕਾਰਨ ਹੀ ਸਾਰਾ ਜਗਤ ਪੁਰਨੂਰ (ਰੌਸ਼ਨ) ਹੈ।
12. ਉਸੇ ਨੂਰ ਨੂੰ ਅਸਾਂ ਆਸ਼ਕਾਂ/ਫ਼ਕੀਰਾਂ ਨੇ ਪੀਤਾ ਹੈ (ਨਸ਼ਾ ਕੀਤਾ ਹੈ) ਜਾਂ ਮਾਣਿਆ ਹੈ।
13. ਮਲੀਨਰਾਗੀ : ਰੀਦਗੀ।
14. ਵੈਰ, ਵਿਰੋਧ, ਦੁਸ਼ਮਣੀ।
15. ਹੁਜਤ ਕਰਨ ਵਾਲੇ, ਸ਼ਰਾਰਤੀ।
16. ਲੰਬੀ ਸੋਚ ਵਾਲਾ, ਦੂਰ ਅੰਦੇਸ਼
17. ਬੁਰਾ
18. ਅੱਖ ਦੀ ਰੌਸ਼ਨੀ
19. ਗੁੱਸਾ ਆਉਣਾ

*****

## ਸਾਖੀ ੧੮

### ਸ੍ਰੀ ਸਤਿਗੁਰੂ ਜੀ ਕਰਤਾ ਪੁਰਖ ਜੀ ਨੇ ਬਡੇ ਬੇਟੇ ਸੇ ਆਗਿਆ ਕੀਆ ਜੋ ਤੁਮ ਬਾਦਸਾਹ ਸੇ ਮਿਲੋ

### ਦੋਹਰਾ

ਜਬ ਬਾਰ ਬਾਰ ਅਉਰੰਗਜੇਬ ਲਿਖਾ ਕਪਟ ਧਰ ਮੇਲ।
ਗੁਰ ਅੰਤਰਜਾਮੀ ਸਭ ਲਖਾ ਤਬ ਕੀਆ ਚਲਤ ਯਹ ਖੇਲੁ।੧।

### ਚੌਪਈ

ਪੁਨ ਬਾਦਸਾਹ ਕਾ ਲਿਖਿਆ ਆਇਆ।
ਤਬ ਗੁਰ ਕਰਤਾ ਪੁਰਖੁ ਬੁਲਾਇਆ।
ਸੁੰਦਰ ਸੋਭਾ ਪਰਮ ਉਦਾਰ।
ਸੁਤਹ ਸਿਧ ਗੁਨ ਸਕਤ ਅਪਾਰ।੨।
ਕਰਤਾ ਪੁਰਖ ਨਾਮ ਗੁਰ ਰਾਖਾ।
ਪੂਰਨ ਪ੍ਰਮਾਨ ਜਗੁ ਤਾ ਕੀ ਸਾਖਾ।
ਬਾਲਕ ਸੁਭਾਇ ਜਾ ਕੋ ਬਰ ਦੀਨਾ।
ਸਫਲ ਭਏ ਜੋ ਬਚਨ ਮੁਖ ਕੀਨਾ।੩।
ਸੁਨੋ ਪੁਤ੍ਰ ਮੈ ਬਚਨ ਜੋ ਕਹੌਂ।
ਤੁਮਰੇ ਸੰਗ ਸਦਾ ਮੈ ਰਹੌਂ।
ਦਿਲੀ ਪਤ ਸੋ ਜਾਇ ਤੁਮ ਮਿਲੋ।
ਕਛੁ ਸੰਕ ਭੈ ਨਹੀ ਮਨ ਮੋ ਗਿਲੋ।੪।
ਤੁਮਰਾ ਬਚਨ ਸੁਫਲ ਸਭ ਹੋਇ।
ਤੁਮ ਸਮਾਨ ਬਲੀ ਨਹੀ ਕੋਇ।
ਜੋ ਪੂਛੈ ਸੋ ਸਤ ਕਹ ਦੀਜੈ।
ਕਛੁ ਕਰਾਮਾਤ ਪ੍ਰਗਟ ਨਹੀਂ ਕੀਜੈ।੫।

### ਦੋਹਰਾ

ਸਿਧ ਪ੍ਰਗਟ ਕਰਨੀ ਜਗਤ ਨਹੀ ਸੰਤਨ ਕੋ ਕਾਂਮ।
ਨਿਹਕਾਮੀ ਨਿਰਭਗਤ ਸਦਾ ਸਾਂਤ ਸਹਜਿ ਸੁਖ ਧਾਮ।੬।

### ਚੌਪਈ

ਸ੍ਰੀ ਕਰਤਾ ਪੁਰਖ ਬਿਦਾ ਜਬ ਭਏ।
ਭਲੇ ਸੁਚੇਤ ਫਕੀਰ ਸੰਗ ਲਏ।
ਵਰਤਨ ਸਮਿਗ੍ਰੀ ਸੰਗ ਗੁਰ ਦੀਨਾ।
ਮਾਰਗ ਦਿਲੀ ਕਾ ਤਬ ਲੀਨਾ।੭।
ਆਲਮਗੀਰ ਜਬੀ ਸੁਨ ਪਾਇਆ।
ਆਗੇ ਲੇਨੇ ਲੋਕ ਪਠਾਇਆ।
ਬਾਹਰ ਨਗਰ ਉਤਰੇ ਇਕ ਬਾਗ।
ਸੁਨ ਆਲਮਗੀਰ ਕਪਟ ਮਤ ਲਾਗ।੮।
ਬਸਤ੍ਰ ਬਨਾਇ ਕਾਤਲ ਬਿਖਲਾਇਆ।
ਸ੍ਰੀ ਕਰਤਾ ਪੁਰਖ ਪੁਸਾਕ ਪਠਾਇਆ।
ਵੈ ਅੰਤਰਜਾਮੀ ਸਭ੍ਰ ਕਛੁ ਜਾਨੇ।
ਕਿਸੂ ਬਾਤ ਕਾ ਭੈ ਨਹੀ ਮਾਨੇ।੯।

### ਦੋਹਰਾ

ਦੇਖ ਪੁਸਾਕ ਮੁਸਕਾਇ ਪ੍ਰਭ ਲੀਨੀ ਅੰਗ ਲਗਾਇ।
ਜਿਉ ਬਾਵਨ ਬਿਸੀਅਰ ਲਗੇ ਮਿਟੇ ਗਰਲ[1] ਸੁਖ ਪਾਇ।੧੦।

### ਚੌਪਈ

ਜਿਹ ਦਰਸਨ ਕੀਏ ਮਹਾ ਬਿਖ ਜਾਇ।
ਤੂਛੀ ਬਿਖ ਕਿਆ ਤਿਨਹ ਕਰਾਇ।
ਤਬ ਸਾਹਿਬ ਊਹਾ ਸੋ ਚਲੇ।
ਸਭ ਸੁਨ ਅਉਰੰਗਜੇਬ ਮਨ ਗਿਲੇ।੧੧।
ਤਬ ਤਿਨ ਅਉਰ ਕਪਟ ਮਨ ਕੀਨਾ।
ਕੂਪ ਮੁਖ ਅਧਰ ਬਿਛਾਵਨ ਕੀਨਾ।
ਤਾ ਪਰ ਏਕ ਮਸਲੇਦ ਬਿਛਾਈ।
ਬੈਠਨ ਕੋ ਇਹ[1] ਠੌਰ ਬਨਾਈ।੧੨।
ਇਕ ਅਪਨੇ ਬੈਠਨ ਕੀ ਕੀਨੀ ਠੌਰ।
ਜਹਾਂ ਦੇਖੇ ਆਪ ਨ ਦੇਖੇ ਅਉਰ।
ਸ੍ਰੀ ਕਰਤਾ ਪੁਰਖ ਜੀ ਤਿਸ ਡੇਰੇ ਆਏ।
ਕਰ ਬਿਨੇ ਲੋਗਨ ਤਿਸ ਠੌਰ ਬੈਠਾਏ।੧੩।
ਤਬ ਮਧ ਕੂਪ ਦ੍ਰਿੜ ਆਸਨ ਐਸੇ।

ਜਿਉ ਅਡੋਲ ਧ੍ਰੂ ਚਲੈ ਨ ਤੈਸੇ।
ਭਯਾ ਆਲਮਗੀਰ ਦੇਖ ਬਿਸਮਾਦ।
ਤਊ ਨ ਛਟੇ ਮਨਹੁ ਬਿਖਾਦ।੧੪।
ਦੇਖਤ ਲੋਕ ਸਭ ਭੈ ਮੈ ਆਏ।
ਮਹਮਾ ਪ੍ਰਗਟ ਰਹੀ ਜਗ ਛਾਏ।
ਕਰਤਾ ਪੁਰਖ ਕਾਰਨ ਸਮਰਥ।
ਤਾ ਕੀ ਮਹਿਮਾ ਸਦਾ ਅਕਥ।੧੫।

### ਦੋਹਰਾ

ਆਲਮਗੀਰ ਮਸਲਤ ਕਰੀ ਕਛੁ ਐਸੋ ਹੋਇ ਉਪਾਉ।
ਕਰੇ ਸਿਹਰ ਯਹਿ ਸਾਹਰੀਂ ਜਾ ਤੇ ਸਭ ਮਿਟ ਜਾਇ[2]।੧੬।

### ਚੌਪਈ

ਮਿਲ ਆਲਮ ਫਾਜਲ ਸਭ ਉਲਮਾਇ।
ਕਰ ਮਸਲਤ ਸਭ ਕਹਾ ਉਪਾਇ।
ਅਬ ਹਿੰਦੂ ਕੀਆ ਖਰੂਜ ਨਵੀਨਾ।
ਨਾਨਕ ਸਿਹਰ ਮਕੇ ਮੋ ਕੀਨਾ।੧੭।
ਉਨ ਕੇ ਘਰ ਮੋ ਹੋਤਾ ਆਇਆ।
ਸਿਹਰ ਕਰੇ ਕਰ ਮਜਬ ਚਲਾਇਆ।
ਜੋ ਹਜਰਤ ਕਰੇ ਦੀਨ ਕੀ ਬਾਤ।
ਤਾ ਤੇ ਮਿਟੇ ਸਿਹਰ ਕਰਾਮਾਤ।੧੮।
ਅਪਨਾ ਖਾਨਾ ਤਿਸੈ ਪਠਾਵੈ।
ਕਿਸੂ ਜਤਨ ਸੋ ਤਿਨੇ ਖੁਲਾਵੈ।
ਤਬ ਕਰਾਮਾਤ ਸਿਹਰ ਮਿਟ ਜਾਇ।
ਸਾਬਤ ਹੋਇ ਦੀਨ ਕੇ ਰਾਹਿ।੧੯।
ਤਬ ਆਲਮਗੀਰ ਖਾਨਾ ਪਠਵਾਇਆ।
ਜੋ ਲੇ ਚਲਾ ਤਿਸ ਕਹਿ ਸਮਝਾਇਆ।
ਤੁਮ ਨਾਨਕ ਕੇ ਘਰ ਬਡੀ ਹੈ ਬਾਤ।
ਹਿੰਦੂ ਤੁਰਕ ਬੂਝੋ ਇਕ ਜਾਤ।੨੦।

### ਦੋਹਰਾ

ਕਰ ਸਿਦਕ ਹਜਰਤ ਬਦਸਾਹ ਨੇ ਖਾਨਾ ਦੀਆ ਪਠਾਇ।
ਬਹੁਤ ਸਿਫਤ ਹਜਰਤ ਕਰੀ ਤੁਮ ਫਕਰ ਹੋ ਪਾਕ ਖੁਦਾਇ।੨੧।

 

**ਬੈਂਤ**

ਤਨਾਵਲ[4] ਕਰੋ ਯਹ ਕਹਾ ਬਾਦਸਾਹ।
ਤੁਮ ਏਕ ਜਾਨਾ ਹੈ ਪਾਕੇ ਅਲਾਹ।
ਖ਼ੁਸ਼ੀ ਬਾਤ ਇਨ ਕੀ ਸ੍ਰੀ ਪੁਰਖ ਕਰਤਾ।
ਯਹ ਦੇਖੇ ਬਿਨਾ ਫਕਰ ਦੇਖੀ ਨ ਭਰਤਾ।
ਕੀਆ ਬਚਨ ਸਾਹਿਬ ਯਹ ਆਗੇ ਲਿਆਵੇ।
ਖੁਲੇ ਕਾਬ ਕੀ ਮੋਹਰ ਹਮ ਕੋ ਦਿਖਾਵੋ।
ਦਰੋਗੇ ਖੋਹਲ ਮੁਹਰ ਆਗੇ ਧਰਾ।
ਫੂਲੇ ਫੂਲ ਦੇਖੇ ਨਜਰ ਜਬ ਕਰਾ।
ਤਅਜਬ[5] ਭਇਆ ਦੇਖ ਫੂਲੋਂ ਕਲੀ।
ਕਰਨ ਕੁਰਨਸ[6] ਯਹ ਕਾਮਲ ਵਲੀ।
ਕਹਾ ਸਾਹਬੋਂ ਯਹ ਲਿਆਵੋ ਉਠਾਇ।
ਭਲੇ ਫੂਲ ਫੂਲੇ ਦੇਹਿ ਬਾਦਸਾਹ।
ਭਰੇ ਫੂਲ ਮਿਸਕਾਬ ਲੇ ਵੋ ਗਏ।
ਯਹ ਬੈਠੇ ਥੇ ਹਜਰਤ ਤਹਾ ਜਾ ਧਰੇ।੨੨।



**ਦੋਹਰਾ**

ਦੇਖ ਚਲਤ ਅਉਰੰਗਜੇਬ ਮਨ ਮੋ ਕਰੀ ਸਲਾਹ।
ਕਛੁ ਇਨ ਸੇ ਹਮਰਾ ਨਹ ਚਲੋ ਯਹ ਕਾਮਲ ਵਲੀ ਅਲਾਹ।੨੩।

**ਚੌਪਈ**

ਤਬ ਆਲਮਗੀਰ ਮਨ ਮਾਹਿ ਬਿਚਾਰਾ।
ਹਮ ਇਨ ਸੋਂ ਕਪਟ ਬਹੁਤ ਮਨ ਧਾਰਾ।
ਯਹ ਕਾਮਲ ਹੈ ਫਕਰ ਖੁਦਾਇ।
ਕਰਾਮਾਤ ਦਈ ਪ੍ਰਗਟ ਦਿਖਾਇ।੨੪।
ਅਕਬਰ ਪ੍ਰੀਤ ਜ਼ਿਆਫਤ[7] ਦੀਜੈ।
ਇਨ ਸੇ ਮਿਹਰ ਮੁਹੱਬਤ ਕੀਜੈ।
ਤਬ ਬਾਦਸਾਹ ਖਵਾਸ[8] ਬੁਲਾਏ।
ਮੈਦਾ ਖਾਂਡ ਘੀਉ ਮੰਗਵਾਏ।੨੫।
ਬਕਰਾ ਏਕ ਤੁਰਤ ਮੰਗਵਾਇ।
ਕਰ ਸੀਧਾ ਜਿਆਫਤ ਦਈ ਪਠਾਇ।
ਲੇ ਖਵਾਸ ਸਾਹਿਬ ਪੈ ਆਇ।
ਕਰ ਕੁਰਨਸ ਆਗੇ ਰਖਵਾਇ।੨੬।

ਸ੍ਰੀ ਕਰਤਾ ਪੁਰਖ ਜੀ ਆਗਿਆ ਕਰੀ।
ਅਰੁ ਆਗੇ ਹੋਨਹਾਰ ਚਿਤ ਧਰੀ।
ਬਕਰਾ ਮਾਰਿ ਸਾਫ ਜਬ ਹੋਇ।
ਜੋ ਹਮ ਕਹੇਂ ਕਰੋ ਤੁਮ ਸੋਇ।੨੭।

**ਦੋਹਰਾ**

ਕੋਊ ਬਾਦਸਾਹ ਕਾ ਪੀਰ ਥਾ ਨਿਤ ਮਿਲਨੇ ਤਾ ਕੋ ਜਾਇ।
ਕਛੂ ਵਾਲ ਘੀਉ ਅਰੁ ਰਾਨ[9] ਏਕ ਪ੍ਰਭ ਤਾ ਕੋ ਦੀਆ ਪਠਾਇ।੨੮।

**ਚੌਪਈ**

ਲੇ ਪਾਇਕ ਬਖਸ ਪੀਰ ਪਹ ਗਏ।
ਲੇ ਪੀਰ ਤਬਰਕ[10] ਬਿਗਸਤ ਭਏ।
ਪਕਾਇ ਖਾਇ ਤਿਨ ਦੀਆ ਬਟਾਇ।
ਈਹਾਂ ਪ੍ਰਸਾਦ ਪ੍ਰਭ ਦੀਆ ਚੜਾਇ।੨੯।
ਜਬ ਪ੍ਰਸਾਦ ਤਿਆਰ ਸਭ ਭਏ।
ਸ੍ਰੀ ਕਰਤਾ ਪੁਰਖ ਲੰਗਰ ਮੋ ਗਏ।
ਸਭ ਲੋਕਨ ਕੋ ਪ੍ਰਸਾਦਿ ਵਰਤਾਇਆ।
ਤਬ ਸਾਹਿਬ ਸ੍ਰੀ ਮੁਖ ਬਚਨ ਸੁਨਾਇਆ।੩੦।
ਜੋ ਅਜਾ ਮਾਸ ਪ੍ਰਸਾਦ ਕੋ ਖਾਵੈ।
ਹਾਡ ਬਕਰੇ ਕੈ ਜਾਨ ਨ ਪਾਵੈ।
ਸਭ ਹਾਡ ਇਕਤਰ ਕਰ ਧਰੋ ਇਕ ਠੌਰ।
ਕਹੁ ਚਰਿਤ੍ਰ ਕਰਨਾ ਥਾ ਅਉਰ।੩੧।
ਸਭ ਸੰਗਤ ਪ੍ਰਸਾਦਿ ਜਬ ਪਾਇਆ।
ਕਰ ਇਕਤ੍ਰ ਸਭ ਹਾਡ ਰਖਾਇਆ।
ਬੀਤੀ ਨਿਸ ਪ੍ਰਭਾਤ ਜਬ ਭਈ।
ਮਿਲ ਤੁਰਕਨ ਬਾਦਸਾਹ ਸੋ ਕਹੀ।੩੨।[11]

**ਦੋਹਰਾ**

ਹਿੰਦੂ ਫਕੀਰ ਬਡ ਸਾਹਰੀ ਕਰੇ ਸਿਹਰ ਬਿਉਹਾਰ।
ਲਿਖਿਆ ਬੀਚ ਕਿਤਾਬ[12] ਦੇ ਨਹੀ ਹਿੰਦੂ ਕਾ ਇਤਬਾਰ।੩੩।

**ਚੌਪਈ**

ਜੋ ਰਾਮਦਾਸ ਕਰਾਮਾਤ ਦਿਖਾਈ।
ਯਾਹ ਸਭ ਜਾਦੂ ਸਿਹਰ ਕਹਾਈ।

ਜੋ ਯਹ ਕਾਮਲ ਵਲੀ ਕਹਾਇ।
ਜੋ ਬਕਰਾ ਖਾਇਆ ਦੇ ਜਿਵਾਇ।੩੪।
ਸੁਨ ਬਾਦਸਾਹ ਕੀ ਮਤ ਫਿਰ ਗਈ।
ਬਿਨ ਮੁਰਸਦ ਕਾਮਲ ਸਿਦਕ ਨ ਅਹੀ।
ਜਬ ਕਰਤਾ ਪੁਰਖ ਬਦਸਾਹ ਪਹ ਆਏ।
ਕਰ ਆਦਰ ਤਾਜੀਮ[13] ਬਠਾਏ।੩੫।
ਕਹੇ ਆਲਮਗੀਰ ਸੁਨੋ ਰਾਮਦਾਸ।
ਹਮ ਬਕਰਾ ਭੇਜਾ ਤੁਮਰੇ ਪਾਸ।
ਵੈ ਬਕਰਾ ਆਪ ਜਬਹ ਕਰ ਖਾਇਆ।
ਤੁਮ ਬਡੇ ਫਕਰ ਮਨ ਦਇਆ ਨ ਆਇਆ।੩੬।
ਆਗੇ ਜੋ ਕਰਾਮਾਤ ਦਿਖਲਾਈ।
ਵੈ ਬਕਰਾ ਭੀ ਦੇਹੁ ਜੀਵਾਈ।
ਵੈ ਕਾਮਲ ਵਲੀ ਆਪ ਕੋ ਜਾਨੇ।
ਤੁਮ ਸਮਾਨ ਦੂਜਾ ਨਹੀ ਮਾਨੇ।੩੭।

### ਦੋਹਰਾ



ਕਰਤਾ ਪੁਰਖ ਜੀ ਤਬ ਕਹਾ ਸੁਨੀਏ ਆਲਮਗੀਰ।
ਜੋ ਮਾਰ ਖਾਇਆ ਕੈਸੇ ਮਿਲੇ ਕਹੋ ਅਕਲ ਤਤਬੀਰ।੩੮।

### ਚੌਪਈ

ਕਹਾ ਬਾਦਸਾਹ ਨਹੀ ਅਕਲ ਕੀ ਬਾਤ।
ਕਾਮਲ ਵਲੀ ਅਹਲ ਕਰਾਮਾਤ।
ਵੈ ਜੋ ਚਾਹੇ ਸੋਈ ਰਬ ਕਰੇ।
ਉਨ ਕਾ ਕੀਆ ਕਬਹੂੰ ਨਹ ਫਿਰੇ।੩੯।
ਸੁਨ ਕਰਤਾ ਪੁਰਖ ਸਾਹਿਬ ਮੁਸਕਾਇ।
ਜਿਉ ਕਹਿ ਸੇਵਕ ਦੀਆ ਪਠਾਇ।
ਲੰਗਰ ਮਾਹ ਕੀਆ ਜੋ ਗੜਾ।
ਤਾ ਮੈ ਹੈ ਵੋ ਬਕਰਾ ਖੜਾ।੪੦।
ਨਿਕਾਲ ਗੜੇ ਸਿਉ ਬਕਰਾ ਲਿਆਵੋ।
ਯਹ ਭੀ ਇਨ ਕੀ ਰਾੜ ਮਿਟਾਵੋ।
ਬਚਨ ਮਾਨ ਸੇਵਕ ਤਹ ਗਏ।
ਬਕਰਾ ਨਿਕਾਲ ਤਹ ਲਿਆਵਤ ਭਏ।

ਤੀਨ ਟੰਗੜੀ ਕਾ ਬਕਰਾ ਦੇਖਾ।
ਤਬ ਪੂਛਾ ਆਲਮਗੀਰ ਬਸੇਖਾ।
ਦੇਖ ਟੰਗੜੀ ਇਸ ਕੀ ਕਿਆ ਭਈ।
ਸੁਨ ਹਸੇ ਦਿਆਲ ਮੁਖ ਸਿਉ ਯਿਉ ਕਹੀ।੪੧।

### ਦੋਹਰਾ

ਐਤਕਾਦ ਤੁਮ ਕੋ ਨਹੀ ਮਿਲਿਆ ਮੁਰਸਦ ਪਾਕ।
ਦਿਲਮ ਪੜੇ ਜੋਰਾ ਕਰੋ ਯਹੀ ਬਾਤ ਨਪਾਕ।੪੨।

### ਚੌਪਈ

ਕਲ ਤੁਮਰੇ ਪੀਰ ਕੋ ਰਾਨ ਪਠਾਈ।
ਕਰ ਸਾਬਤ ਉਨ ਸੋ ਲੀਜੈ ਭਾਈ।
ਸਭ ਲੋਕ ਉਲਮਾਇ ਭਏ ਸਰਮਿੰਦੇ।
ਯਹ ਕਾਮਲ ਵਲੀ ਨਾਨਕ ਫਰਜੰਦੇ।੪੩।
ਭਏ ਫਿਦਵੀ[14] ਤਬ ਆਲਮਗੀਰ।
ਜਾਨੇ ਵਲੀ ਕਾਮਲ ਗੁਰ ਪੀਰ।
ਮੁਖ ਕਰਤਾ ਪੁਰਖ ਨਾਮ ਨਹੀ ਕਹੇ।
ਯਹ ਨਾਮ ਸਰਹ ਸੇ ਰਖਨਾ ਅਹੇ।੪੪।
ਰਾਮ ਰਾਜਾ ਸੁਨਾਮ ਤਬ ਧਰਾ।
ਜਿਨ ਜਸਰਥ[15] ਘਰ ਅਵਤਾਰ ਥਾ ਕਰਾ।
ਸੋਈ ਸਰੂਪ ਧਾਰ ਅਬ ਆਇਆ।
ਕਰ ਅਦਬ ਅਦਾਬ[16] ਬਹੁ ਸਿਫਤ ਕਰਾਇਆ।੪੫।
ਬਸਤ੍ਰ ਭੂਖਨ ਨਜਰ ਬਦੂ ਰਾਖਾ
ਕਰ ਮਿੰਨਤ ਮੁਖ ਸਿਓ ਇਉ ਭਾਖਾ।
ਸਭ ਗੁਨਾਹ ਮਾਫ ਹਮ ਕੀਜੈ।
ਜਹਾਂ ਖੁਸੀ ਹੋਇ ਤਿਹ ਠੌਹ ਰਹੀਜੈ।੪੬।

### ਦੋਹਰਾ

ਆਲਮਗੀਰ ਬਿਨਤੀ ਕਰੀ ਅਬ ਦੀਜੈ ਹਮੇ ਦੀਦਾਰ।
ਜਿਸ ਠੌਰ ਪ੍ਰਭੂ ਆਗਿਆ ਕਰੋ ਹੋਇ ਮਕਾਨ ਤਿਆਰੁ।੪੭।

### ਚੌਪਈ

ਜੋ ਬਾਦਸਾਹ ਨਦਰ ਥਾ ਧਰਾ।
ਸਾਹਿਬ ਜੀ ਅੰਗੀਕਾਰ ਨ ਕਰਾ।

 

ਉਸ ਹੀ ਠੌਰ ਪੜਾ ਸਭ ਰਹਿਆ।
ਅਖਿਤ[17] ਅਰਥੀ ਉਠਾਇ ਲੇ ਗਇਆ।੪੮।
ਚੰਦਰਾਵਲ ਖੇੜਾ ਕੀਆ ਪਸੰਦ।
ਤਹਾ ਉਤਰੇ ਦਿਆਲ ਅਤ ਭਏ ਅਨੰਦ।
ਭਏ ਤਿਸ ਆਸਨ ਬਹੁ ਕਾਲ ਅਸੀਨ[18]।
ਬਡਭਾਗੀ ਦਰਸਨ ਫਲ ਲੀਨ।੪੯।
ਧਨ ਮਾਇਆ ਪੂਜਾ ਬਹੁ ਚੜੇ।
ਸ੍ਰੀ ਕਰਤਾ ਪੁਰਖ ਅੰਗੀਕਾਰ ਨ ਕਰੇ।
ਪੁਨਿ ਆਲਮਗੀਰ ਆਗਰੇ ਗਏ।
ਸਾਹਿਬੁ ਜੀ ਕੋ ਸੰਗ ਲੇ ਗਏ।੫੦।
ਸਦਾ ਬਿਲਾਸ ਸਦ ਹੋਇ ਅਨੰਦ।
ਨਿਰਖੇ ਬਾਦਸਾਹ ਚਕੋਰ ਜਿਉ ਚੰਦ।
ਇਕ ਦਿਨ ਬਾਦਸਾਹ ਪੂਛਨਾ ਕਰਾ।
ਕਹਾ ਨਾਨਕ ਸਾਹ ਹਮ ਕੋ ਸੁਨ ਪਰਾ।
ਯਹਿ ਬਾਤ ਮੋਹਿ ਦੀਜੈ ਸਮਝਾਇ।
ਸਾਚੀ ਬਾਤ ਕਹੋ ਅਰਥ ਸਮੁਝਾਇ।੫੧।

ਬਚਨ ਗੁਰੂ ਬਾਬਾ ਨਾਨਕ ਜੀ :—

**ਸਲੋਕ ਆਸਾ ਕੀ ਵਾਰ ਮ: ੧ ॥੧੯**

ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ।
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ।
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ।
ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ।੨॥[19]

**ਦੋਹਰਾ**

ਜਿਉ ਨਾਨਕ ਸਾਹ ਕ੍ਰੈਸੇ ਕਹਾ ਜਲੇ ਮਿਟੀ ਮੁਸਲਮਾਨ।
ਕਾਮਲ ਫਕੀਰ ਯਹ ਕਿਉ ਕਹਾ ਹਮ ਸੁਨ ਭਏ ਹੈਰਾਨ।੫੨।

**ਚੌਪਈ**

ਸੋ ਮੁਸਲਮਾਨ ਜੋ ਹੂਆ ਪਾਕ।
ਬੇਇਮਾਨ ਜਲ ਹੋਵੈ ਖਾਕ।
ਕਹੁ ਮੁਸਲਮਾਨ ਕੈਸੇ ਕੈ ਜਲੇ।
ਯਹ ਬਾਤ ਸੁਨੇ ਮਨ ਮੋ ਹਮ ਗਿਲੇ।੫੩।
ਸ੍ਰੀ ਪ੍ਰਭ ਜੀ ਕਹਾ ਸਹਜਿ ਸੁਭਾਇ।

ਕਾਹੇ ਸੁਨ ਮਨ ਗਿਲਾ ਕਰਾਇ।
ਮੁਸਲਮਾਨ ਪਾਕ ਨਹੀ ਜਲੇ।
ਬੇਇਮਾਨ ਜਲ ਖਾਸ ਸੋ ਮਿਲੇ।੫੪।[20]
ਯਹ ਚਰਚਾ ਸੁਨੀ ਗੁਰੂ ਹਰਿ ਰਾਇ।
ਸੁਨ ਕੀਆ ਕੋਪ ਨਹੀ ਬਚਨ ਸੁਖਾਇ।
ਕਰਤਾ ਪੁਰਖ ਤਹ ਸਿਧ ਪ੍ਰਗਟਾਈ।
ਕਿਉ ਮਾਟੀ ਜਲਤੀ ਨਹੀ ਦਿਖਾਈ।੫੫।
ਯਹਿ ਸਤਿਗੁਰ ਬਚਨ ਕਾਹੇ ਕੋ ਟਾਰਾ।
ਅਬ ਮੋ ਕੋ ਨਹੀ ਲਗੋ ਪਿਆਰਾ।
ਲਿਖ ਹੁਕਮਨਾਮਾ ਸਤਿਗੁਰ ਪਠਾਇਆ
ਤੁਮ ਭਲਾ ਨਹੀਂ ਕੀਆ ਹਮ ਕੋ ਨਹੀ ਭਾਇਆ।੫੬।

**ਦੋਹਰਾ**

ਕਰਤਾ ਪੁਰਖ ਜੀ ਹੁਕਮ ਪੜ ਮਨ ਮੋ ਅਤ ਭੈ ਕੀਨ।
ਅਪਨੀ ਭੂਲ ਮਨ ਮੋ ਸਮਝ ਭਏ ਅੰਤਰ ਗਤਿ ਆਧੀਨ।੫੭।



**ਚੌਪਈ**

ਆਗਰੇ ਪਹੁਚੇ ਸ੍ਰੀ ਰਾਮ ਰਾਜਾ।
ਲੋਗਨ ਕੇ ਪੂਰਨ ਭਏ ਕਾਜਾ।
ਦਰਸਨ ਦੇਖ ਸੰਗਤ ਮਗਨਾਨੀ।
ਅਦਭੁਤ ਲੀਲਾ ਪਰਮ ਬਿਨਾਨੀ।੫੮।
ਪੁਨ ਬਾਦਸਾਹ ਸੋ ਭਇਆ ਸਮਾਗਮ।
ਸ੍ਰੀ ਰਾਮ ਰਾਇ ਜੀ ਬੂਝੇ ਆਗਮ।
ਮਕੇ ਸੋ ਬੇਰ ਬਾਦਸਾਹ ਕੋ ਆਏ।
ਤਿਨ ਰਾਮ ਰਾਇ ਜੀ ਕੋ ਦਿਖਲਾਏ।੫੯।
ਯਹ ਕਾਬਤੁਲਾ ਕੇ ਫਲੁ ਹੈ ਪਾਕ।
ਇਨ ਖਾਏ ਨਹੀ ਦੋਜਕ ਕਾ ਬਾਕ।
ਵੇ ਬੇ ਦੁਇ ਫਲ ਪੰਛ ਕੇ ਖਾਏ।
ਤਬ ਰਾਮ ਰਾਇ ਜੀ ਕਹਾ ਮੁਸਕਾਏ।੬੦।
ਸੁਨ ਬਾਦਸਾਹ ਸਾਚੀ ਕਹਾ ਝੂਠੇ।
ਯਹ ਦੋਊ ਬੇਰ ਪੰਛੀ ਕੇ ਜੂਠੇ।
ਜੂਠੀ ਬਸਤੁ ਨ ਪਾਕ ਕਹਾਵੈ।
ਹਮ ਤੁਮ ਕੌ ਸੂਦੇ ਪਾਕ ਦਿਖਾਵੈ।੬੧।

### ਦੋਹਰਾ

ਮਕੇ ਮੋ ਜੋ ਬੇਰ ਹੈ ਤਾ ਕੇ ਫਲ ਸਭ ਬੀਨ।
ਹਾਥੁ ਪਸਾਰ ਤਿਸ ਬੇਰ ਸੋ ਲੇ ਆਲਮਗੀਰ ਕੋ ਦੀਨ।੬੨।

### ਚੌਪਈ

ਲੇ ਆਲਮਗੀਰ ਬਿਸਮ ਹੋਇ ਗਇਆ।
ਦੇਖ ਚਰਿਤ੍ਰ ਮਨ ਮੋ ਭੈ ਕੀਆ।
ਯਹ ਕਾਮਲ ਵਲੀ ਨਾਨਕ ਫਰਜੰਦ।
ਕਾਹੂ ਸੋ ਕਛੂ ਬਾਦ ਨਾ ਦੂੰਦ।੬੩।
ਬਹੁਤ ਧਨ ਬਸਤ੍ਰ ਨਜਰ ਤਬ ਕੀਨਾ।
ਸ੍ਰੀ ਰਾਮ ਰਾਜਾ ਜੀ ਨਹੀ ਲੀਨਾ।
ਨਿਤ ਆਲਮਗੀਰ ਮਿਲਨ ਕੋ ਆਵੈ।
ਬਹੁ ਅਦਬ ਕਰੇ ਇਖਲਾਸ ਬਢਾਵੈ।੬੪।
ਪ੍ਰੀਤ ਪ੍ਰਤੀਤ ਬਹੁਤ ਤਬ ਬਾਢਾ।
ਕੀਆ ਆਲਮਗੀਰ ਮੁਹਬਤ ਗਾਢਾ।
ਕੇਤਕ ਕਾਲ ਐਸੇ ਬੀਤਾਇਆ।
ਤਬ ਕਰਤਾ ਪੁਰਖ ਜੀ ਕੇ ਮਨ ਆਇਆ।੬੫।
ਅਬ ਕਹੋ ਸਤਿਗੁਰ ਕਾ ਦਰਸਨ ਕਰੇ।
ਜੋ ਆਗਿਆ ਹੋਇ ਸੋਈ ਅਨਸਰੇ।
ਬਾਦਸਾਹ ਸੋ ਰੁਖਸਤ ਚਹਾ।
ਤਿਨ ਨਹੀ ਮਾਨਾ ਕਛੂ ਮੁਖੋ ਨ ਕਹਾ।੬੬।

### ਦੋਹਰਾ

ਨਹੀਂ ਆਲਮਗੀਰ ਰੁਖਸਦ[21] ਕਰੇ ਬਹੁਤ ਕਰੇ ਇਖਲਾਸ[22]।
ਸ੍ਰੀ ਰਾਮ ਰਾਜਾ ਨਿਸ ਦਿਨ ਚਹੇ ਕਬ ਚਲੇ ਸਤਿਗੁਰ ਪਾਸ।੬੭।

### ਚੌਪਈ

ਆਲਮਗੀਰ ਰੁਖਸਦ ਨਹੀਂ ਮਾਨੇ।
ਸ੍ਰੀ ਕਰਤਾ ਪੁਰਖ ਮਨ ਮੋ ਅਕੁਲਾਨੇ[23]।
ਇਕ ਦਿਨ ਮਿਲ ਸਿਕਾਰ ਕੋ ਗਏ।
ਸਿਕਾਰ-ਗਾਹ ਮੋ ਪ੍ਰਾਪਤ ਭਏ।੬੮।
ਰਾਮ ਰਾਜਾ ਜੀ ਕੇ ਮਨ ਆਈ।
ਮਹਾ ਭਇਆਨਕ ਜੁਗਤ ਦਿਖਾਈ।

ਕਛੁ ਬਾਦਸਾਹ ਥਾ ਮਨ ਮੇ ਧਾਰਾ।
ਤਬ ਭੈ ਦਿਖਲਾਇ ਅਹੰਕਾਰ ਨਿਵਾਰਾ।੬੯।
ਅਚਾਨਕ ਮੇਘ ਘਟਾ ਕਰ ਆਇਆ।[25]
ਤੀਖਨ ਬਿਆਰ ਬਹੁ ਜਲ ਬਰਖਾਇਆ।
ਓਲਾ ਪਾਥਰ ਬਰਖਨ ਲਾਗਾ।
ਤਬ ਬਾਦਸਾਹ ਲਸਕਰ ਸਭ ਭਾਗਾ।੭੦।
ਐਸੀ ਮਾਰ ਓਲੇ ਕੀ ਭਈ।
ਕਾਹੂ ਕੌ ਕਛੁ ਸੁਧ ਨਹੀ ਰਹੀ।
ਬਾਦਸਾਹ ਕਹੂੰ ਠੌਰ ਨ ਪਾਇਆ।
ਰਾਮ ਰਾਇ ਜੀ ਪਹਿ ਚਲਿ ਆਇਆ।੭੧।

**ਦੋਹਰਾ**

ਜਲਾ ਰਾਮ ਰਾਜਾ ਜੀ ਥੇ ਖੜੇ ਤਹਾ ਓਲਾ ਆਧੀ ਨਾਹਿ।
ਦੇਖ ਚਲਿਤ ਅਉਰੰਗਜ਼ੇਬ ਸਮਝੇ ਨਿਜ ਮਨ ਮਾਹ।੭੨।

**ਚੌਪਈ**

ਹਮ ਰਾਮਰਾਇ ਰੁਖਸਦ ਨਹੀ ਦਈ।
ਯਹ ਐਤਰਾਜੀ[26] ਤਾ ਤੇ ਭਈ।
ਤਬ ਨਿੰਮ੍ਰਭੂਤ ਹੋ ਬਿਨੇ ਬਖਾਨੇ।
ਹਮ ਕਾਮਲ ਵਲੀ ਆਪ ਕੌ ਜਾਨੇ।੭੩।
ਸੌਕ ਦਰਸ ਕਾ ਮਨ ਮੇ ਧਰੇ।
ਕਿਤ ਬਿਧ ਆਪ ਕੌ ਰੁਖਸਦ ਕਰੇ।
ਅਬ ਜੋ ਮਰਜੀ ਹੋਇ ਸੁ ਕੀਜੇ।
ਯਹ ਦੀਦਾਰ ਹਮੇ ਪੁਨ ਦੀਜੈ।੭੪।
ਸੁਨ ਹਸੇ ਦਿਆਲ ਮੁਖ ਸੌ ਇਮ ਕਹਾ।
ਤੁਮਰੇ ਮਨ ਅਹੰਕਾਰ ਜੁ ਰਹਾ।
ਅਬ ਕਹਾਂ ਫੌਜ ਭਾਗ ਸਭ ਗਈ।
ਫਕੀਰ ਅਧੀਨ ਕਾਹੂ ਕੇ ਨਹੀ।੭੫।
ਅਬ ਹਮ ਚਲੇ ਸਤਗੁਰ ਕੇ ਪਾਸ।
ਜੋ ਦਾਤਾ ਹਮਰੇ ਸਾਸ ਗਿਰਾਸ।
ਇਹ ਬਚਨ ਕਹਾ ਪੁਨ ਪਿਆਨਾ ਕੀਨਾ।
ਕਛੁ ਮਾਲ ਅਸਬਾਬ ਸੰਗ ਨਹੀ ਲੀਨਾ।੭੬।

 

**ਦੋਹਰਾ**

ਕਛੁ ਦੌਲਤ ਦੁਨੀਆ ਨ ਲਈ ਸਭ ਲੋਗਨ ਦਈ ਉਠਾਇ।
ਬੇ-ਖਾਹਸ ਦੇਖ ਅਉਰੰਗਜੇਬ ਮਨ ਮੇ ਰਹੇ ਰਿਝਾਇ।੭੭।

**ਚੌਪਈ**

ਸ੍ਰੀ ਕਰਤਾ ਪੁਰਖ ਨਿਕਟਿ ਜਬ ਆਏ।
ਕੀਰਤਪੁਰ ਦੁਆਦਸ[27] ਕੋਸ ਰਹਾਏ।
ਤਬ ਲਿਖ ਅਰਦਾਸ ਬੇਨਤੀ ਕੀਆ।
ਜੋ ਆਗਿਆ ਭਈ ਸੋਈ ਬਿਧ ਥੀਆ।੭੮।
ਬਿਨ ਆਗਿਆ ਗੁਰੂ ਕੀ ਕਛੂ ਨ ਹੋਇ।
ਜੋ ਚਾਹੇ ਗੁਰ ਹੋਇ ਹੈ ਸੋਇ।
ਤਬ ਸਤਗੁਰ ਜੀ ਆਖ ਪਠਾਈ।
ਤੁਮ ਸਿਧ ਪ੍ਰਗਟ ਕਰ ਕਿਉ ਦਿਖਲਾਈ।੭੯।
ਅਰੁ ਬਾਨੀ ਬਚਨ ਵਾਕ ਕਿਉ ਫੇਰਾ।
ਹਮਰੀ ਰਹਿਨੀ ਜੁਗਤ ਨ ਹੇਰਾ।
ਅਰੁ ਜੋ ਕਰਾਮਾਤ ਪ੍ਰਗਟਾਈ।
ਮਾਟੀ ਤੁਰਕ ਜਲਤੀ ਨ ਦਿਖਲਾਈ।੮੦।
ਤਾ ਤੇ ਹਮ ਕੋ ਮੁਖ ਨ ਦਿਖਲਾਵੋ।
ਜਿਹ ਦਿਸ ਖੜੇ ਤਹ ਹੀ ਚਲ ਜਾਵੋ।
ਲੈ ਗੁਰ ਪੈਕ ਹੁਕਮ ਜਬ ਆਇਆ।
ਸ੍ਰੀ ਰਾਮ ਰਾਇ ਜੀ ਕੋ ਆਖ ਸੁਨਾਇਆ।੮੧।



**ਦੋਹਰਾ**

ਲਹੌਰ ਦਿਸਾ ਕੋ ਖੜੇ ਥੇ ਹੁਕਮੁ ਪਾਇਕ ਦੀਆ ਆਇ।
ਸਤਿਗੁਰੁ ਸੀਸ ਨਿਆਇ ਕੇ ਚਲੇ ਲਹੌਰ ਕੋ ਧਾਇ।੮੨।

**ਚੌਪਈ**

ਜਬ ਰਾਮ ਰਾਜਾ ਲਹੌਰ ਮਗ ਲੀਨਾ।
ਯਹ ਖਬਰ ਪਾਇਕ ਸਤਿਗੁਰ ਜੀ ਕੀਨਾ।
ਗੁਰ ਅਚਰਜ ਚਲਤ ਸਭ ਜਗਤ ਦਿਖਾਇਆ।
ਲਿਖ ਹੁਕਮਨਾਮਾ ਲਾਹੌਰ ਪਠਾਇਆ।੮੩।
ਜੋ ਕੋਈ ਮਮ ਸਿਖ ਕਹਾਵੈ।
ਮੇਰ ਬਚਨ ਕਬਹੂ ਨ ਟਰਾਵੈ।

ਪੈਸਾ ਕੌਡੀ ਮਮ ਅੰਸ ਜਹ ਹੋਇ।
ਨਹੀ ਕਰਤਾ ਪੁਰਖ ਕੋ ਦੇਵੈ ਕੋਇ।੮੪।
ਯਹ ਸੁਨਤ ਸਿਖ ਬਿਸਮ ਹੋਇ ਗਏ।
ਯਹ ਗੁਰ ਚਰਿਤ੍ਰ ਕਛੁ ਜਾਨ ਨ ਪਏ।
ਤਬ ਸਭਹਨ ਮਿਲ ਯਹੀ ਬਿਚਾਰਾ।
ਯਹ ਗੁਰ ਅੰਸ ਅਵਤਾਰ ਹੈ ਭਾਰਾ।੮੫।
ਜੋ ਹਮ ਇਨ ਕੇ ਦਰਸਨ ਜਾਵੇਂ।
ਕਰੇ ਕੋਪ ਹਮ ਮਾਰ ਮਿਟਾਵੇ।
ਤਾ ਤੇ ਬਚਨ ਗੁਰ ਕਾ ਰਖ ਲੀਜੈ।
ਕੌਡੀ ਪੈਸਾ ਭੇਟ ਨ ਦੀਜੈ।੮੬।

## ਦੋਹਰਾ

ਸੰਗਤ ਸਭ ਲਹੌਰ ਕੀ ਮਸਲਤ ਕਰ ਇਹ ਏਕ।
ਮੁਹਰ ਰੁਪਯੇ ਲੇ ਮਿਲੇ ਸ੍ਰੀ ਰਾਮ ਰਾਇ ਕੋ ਭੇਟ।੮੭।

## ਚੌਪਈ

ਯਹ ਬਿਰਤੰਤ ਸਤਿਗੁਰ ਜੀ ਸੁਨਾ।
ਹਸੇ ਬਹੁਤ ਬਚਨ ਯਹ ਭਨਾ।
ਕਰਤਾ ਪੁਰਖ ਮਮ ਪੁਤ੍ਰ ਦ੍ਰਿੜ ਸਿਖਾ।
ਜਿਨ ਮਮ ਬਚਨ ਹਿਰਦੇ ਦ੍ਰਿੜ ਲਿਖਾ।੮੮।
ਸੰਗਤ ਲਹੌਰ ਕੀ ਬਚਨ ਨ ਮਾਨਾ।
ਕਰ ਕਪਟ ਜੁਗਤ ਮੋ ਕੋ ਨਹੀ ਜਾਨਾ।
ਕਰਤਾ ਪੁਰਖ ਭਿੰਨ ਕਰ ਬੂਝਾ।
ਮਮ ਚਲਿਤ੍ਰ ਇਨ ਕੋ ਨਹੀ ਸੂਝਾ।੮੯।[28]
ਯਹ ਅੰਤਰ ਕੇ ਖੋਟੇ ਆਹ।
ਹਮਰੇ ਸਿਖ ਮਿਲੇ ਇਨ ਨਾਹ।
ਸਿਖ ਸੋਈ ਗੁਰ ਬਚਨਨ ਸੇਵੈ।
ਇਨ ਕੀ ਮਤ ਨ ਕਬਹੂ ਲੇਵੈ।੯੦।
ਕਰਤਾ ਪੁਰਖ ਹੈ ਮੇਰੀ ਜੋਤ।
ਯਹਾ ਪ੍ਰਵਿਰਤ ਚਰਿਤ੍ਰ ਜੋ ਹੋਤ।
ਕਰਤਾ ਪੁਰਖ ਹੈ ਮੇਰੀ ਜੋਤ ਜਾਨੇ।
ਅਉਰ ਕੋਊ ਮਮ ਗਤ ਨ ਪਛਾਨੇ।੯੧।

## ਦੋਹਰਾ

ਯਹ ਕਰਤਾ ਪੁਰਖ ਕੀ ਕਥਾ ਸਤਗੁਰ ਚਰਿਤ੍ਰ ਜੋ ਧਾਰ।
ਏਕ ਜੋਤ ਦ੍ਵਿਇ ਰੂਪ ਧਰ ਕੀਨਾ ਜਗ ਬਿਵਹਾਰ।੯੨।

## ਸਾਖੀ ਪੂਰਨ ਹੋਈ।੧੯੩।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਗਰਲ : ਬਿਖ, ਵਿਸ਼, ਜ਼ਹਿਰ।
2. ਆਲਮਗੀਰ ਨੇ ਸਲਾਹ ਕੀਤੀ ਕਿ ਜੇ ਇਹ ਆਪਣੇ ਜਾਦੂ ਦੀ ਕਰਾਮਾਤ ਵਿਖਾਏ ਤਾਂ ਸਭ ਠੀਕ ਹੋ ਸਕਦਾ ਹੈ।
3. ਸਾਰੇ ਵਿਦਵਾਨਾਂ ਨੇ ਅਤੇ ਮੁਲਾਣਿਆਂ ਨੇ ਰਲ ਮਿਲ ਕੇ ਇਹ ਯੋਜਨਾ ਬਣਾਈ।
4. ਤਨਾਵਲ : ਭੋਜਨ ਕਰਨਾ।
5. ਤਅਜਬ : ਹੈਰਾਨੀ, ਵਿਸਮਯ।
6. ਕੁਰਨਸ : ਪ੍ਰਣਾਮ, ਨਮਸਕਾਰ, ਸਤਿਕਾਰ ਕਰਨਾ।
7. ਜ਼ਿਆਫ਼ਤ : ਦਾਅਵਤ, ਨਿਉਤਾ, ਸੱਦਾ ਪੱਤਰ, ਨਿਮੰਤਰਣ।
8. ਖ਼ਵਾਸ : ਖਾਸ, ਵਿਸ਼ੇਸ਼, ਪਤਵੰਤੇ।
9. ਰਾਨ : ਲਤ।
10. ਤਬਰਕ : ਪ੍ਰਸਾਦ, ਦਾਨ ਦੀ ਵਸਤੂ, ਅਵਿਸ਼ੇਸ਼।
11. ਇਹੋ ਜਿਹੀਆਂ ਕਰਾਮਾਤਾਂ ਬਾਬਾ ਸਰੂਪ ਦਾਸ ਭੱਲਾ ਨੇ ਆਮ ਬਿਆਨ ਕੀਤੀਆਂ ਹਨ।
12. ਕਿਤਾਬ : ਕੁਰਾਨ ਸ਼ਰੀਫ਼
13. ਤਾਜ਼ੀਮ : ਸਨਮਾਨ, ਸਤਿਕਾਰ, ਇਜ਼ਤ।
14. ਫਿਦਵੀ : ਦਾਸ, ਸੇਵਕ, ਵਿਸ਼ਵਾਸਪਾਤਰ, ਮੁਰੀਦ, ਚੇਲਾ, ਸ਼ਿਸ਼।
15. ਜਸਰਥ : ਦਸ਼ਰਥ, ਸ੍ਰੀ ਰਾਮ ਜੀ ਦੇ ਪਿਤਾ, ਰਾਮ ਕੁਲ ਦੇ ਪ੍ਰਸਿੱਧ ਰਾਜਾ।
16. ਅਦਾਬ : ਸਤਿਕਾਰ ਕੀਤਾ ਅਤੇ ਬਹੁਤ ਪ੍ਰਸ਼ੰਸਾ ਵੀ ਕੀਤੀ।
17. ਅਥਿਤ : (ਮਹਿਮਾਨ) ਅਤੇ ਗਰੀਬ ਗੁਰਬਾ, ਲੋੜਵੰਦ।
18. ਅਸੀਨ : ਆਸੀਨ ਆਸਨ ਤੇ ਬੈਠੇ, ਬਿਰਾਜਮਾਨ ਹੋਏ।
19. ਆਦਿ ਗ੍ਰੰਥ ਪੰਨਾ 466.
20. ਰਾਮਰਾਇ ਨੇ ਗੁਰਬਾਣੀ ਵਿਚ ਮਨਮਰਜ਼ੀ ਦੇ ਪਰਿਵਰਤਨ ਕਰਕੇ ਜਿੱਥੇ ਵੱਡੀ ਬੇਅਦਬੀ ਕੀਤੀ ਉਥੇ ਬਾਦਸ਼ਾਹ ਦਾ ਸਾਥ ਦੇ ਕੇ ਇਕ ਨਿੰਦਨੀਯ ਕੰਮ ਕੀਤਾ।
21. ਰੁਖਸਦ : ਵਿਦਾ ਕੀਤਾ, ਤੋਰਿਆ।

 

22. ਇਖਲਾਸ : ਅ. ਇ. ਖ਼ਾਲਸ, ਨਾਂਵ-ਖ਼ਾਲਸ ਹੋਣ ਦਾ ਭਾਵ, ਨਿਰੋਲਤਾ, ਪਵਿੱਤਰਤਾ ਮਿੱਤਰਤਾ, ਦੋਸਤੀ, "ਰਿਦੈ ਇਖਲਾਸ ਨਿਰਖਲੋ ਮੀਰਾ।"
23. ਅਕੁਲਾਨੇ : ਵਿਆਕੁਲ ਹੋਏ।
24. ਬੰਦ ਕ੍ਰਮ ਅੰਕ 65 ਦੀ ਅੰਤਿਮ ਤੁਕ, ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਉਧ੍ਰਿਤ ਕੀਤੀ ਗਈ ਹੈ।
25. ਅਚਾਨਕ ਬੱਦਲ ਕਾਲੀ ਘਟਾ ਦੇ ਰੂਪ ਵਿਚ ਆਕਾਸ਼ ਤੇ ਛਾ ਗਏ।
26. ਔਤਰਾਜੀ : ਤਕਲੀਫ਼, ਮੁਸੀਬਤ।
27. ਦੁਆਦਸ : ਦਸ + ਦੋ = ਬਾਰਾਂ।
28. ਇਹ ਤੁਕ ਪੁਰਾਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।

*****

## ਸਾਖੀ ੧੯

### ਸਾਖੀ ਸ੍ਰੀ ਸਤਿਗੁਰ ਸਬਦ ਬਾਨੀ ਕੇ ਮਹਾਤਮੇ ਕੀ

### ਦੋਹਰਾ

ਬਾਨੀ ਜਹਾਜ ਭੈ ਸਿੰਧ[1] ਤਰਨ ਕੀਨਾ ਕ੍ਰਿਪਾ ਨਿਧਾਨ।
ਸ੍ਰੀ ਸਤਿਗੁਰੂ ਮਹਿਮਾ ਬੂਝਤ ਸਿਖ ਸੁਜਾਨ।੧।

### ਚੌਪਈ

ਦਿਵਸ ਏਕ ਗੁਰ ਕ੍ਰਿਪਾ ਨਿਧਾਨ।
ਕੀਆ ਸਿਹਜਾ ਸੈਨ ਬਸਤ੍ਰ ਸੁਖ ਤਾਨ।
ਕਿਸੂ ਦੇਸ ਸੇ ਸਿਖ ਦੁਇ ਆਏ।
ਮਨ ਸਰਧਾ ਧਾਰ ਗੁਰ ਬਚਨ ਸੁਨਾਏ।੨।
ਅਤ ਸੁੰਦਰ ਜੁਗਤ ਸੇ ਬਾਨੀ ਗਾਵੈ।
ਕਰੇ ਭਜਨ ਸੰਗਤ ਰੀਝਾਵੇ।
ਗੁਰ ਦਰਸਨ ਆਏ ਦਰਬਾਰ।
ਗੁਰ ਸੈਨ ਦੇਖ ਤਿੰਨ ਕੀਆ ਬਿਚਾਰ।੩।
ਸਦ ਤੁਰੀ ਅਵਸਥਾ ਸਤਗੁਰ ਦਿਆਲ।
ਹਮ ਕਰੇ ਭਜਨ ਸੁਨ ਹੋਇ ਖੁਸਾਲ।
ਤਿਸੀ ਸਮੇ ਵੈ ਗਾਵਨ ਲਾਗੇ।
ਬਾਨੀ ਧੁਨ ਸੁਨ ਸਤਗੁਰ ਜਾਗੇ।੪।
ਕਰ ਸੀਘਰਤਾ ਗੁਰ ਪਲੰਘ ਤਿਆਗਾ।
ਪਾਟੀ[2] ਸੇ ਚੋਟ ਗੋਡ ਗੁਰ ਲਾਗਾ।
ਯਹ ਦੇਖਤ ਸਿਖਨ ਮਰਦਨ[3] ਕੀਨਾ।
ਪੁਨ ਕੀਆ ਪ੍ਰਸਨ ਹੋਇ ਪਰਮ ਅਧੀਨਾ।੫।

### ਦੋਹਰਾ

ਹੇ ਸਤਿਗੁਰ ਬਖਸਿੰਦ ਤੁਮ ਸਬਦ ਬਚਨ ਹੈ ਤੋਰ।
ਯਹ ਸੀਘਰਤਾ ਕਾਰਜ ਕਵਨ ਕਾ ਕੀ ਸੰਕਾ ਤੋਰ।੬।

### ਚੌਪਈ

ਬੋਲੇ ਸਤਗੁਰ ਕ੍ਰਿਪਾ ਨਿਧਾਨ।
ਸੁਨੋ ਸਿਖ ਮਮ ਪਰਮ ਸੁਜਾਨ।
ਯਹ ਅਨ ਭੈ ਵਾਕ ਬਾਨੀ ਮਮ ਰੂਪ।
ਯਾ ਕੀ ਮਹਿਮਾ ਅਮਿਤ ਅਨੂਪ।੭।
ਸੰਤ ਬਚਨ ਕਲਜੁਗ ਭੈ ਤਰਨੀ।
ਸਤਗੁਰ ਬਚਨ ਦ੍ਰਿੜ ਪੂਰਨ ਕਰਨੀ।
ਜੋ ਮਮ ਸਿਖ ਬਾਨੀ ਭੈ ਕਰੇ।
ਬਿਨ ਪ੍ਰਿਆਸ ਭਵਸਾਗਰ ਤਰੇ।੮।
ਜੋ ਹਮ ਮਹਿਮਾ ਮਿਰਜਾਦ ਨ ਕਰੇ।
ਕਵਨ ਜੁਗਤ ਕਾਰਜ ਤੁਮ ਸਰੇ।
ਵਹੀ ਸਿਖ ਗੁਰਬਚਨ ਕਮਾਵੇ।
ਗੁਰਬਚਨ ਕਮਾਇ ਪਰਮ ਪਦ ਪਾਵੈ।੯।
ਜਾ ਕੇ ਮਨ ਨਹੀ ਭਗਤ ਪ੍ਰਤੀਤ।
ਗੁਰਬਾਨੀ ਭੈ ਨਹੀ ਤਾ ਕੇ ਚੀਤ।
ਬਿਨ ਭੈ ਭਗਤ ਕਬੂ ਨਹੀ ਪਾਵੈਂ।
ਤੀਰਥ ਬਰਤ ਜਗ ਜੋਗ ਕਮਾਵੈ।੧੦।



### ਦੋਹਰਾ

ਜੋ ਗੁਰ ਭਗਤਾ ਸਿਖ ਮਮ ਗੁਰਬਾਨੀ ਭੈ ਤਿਸ ਮਾਹਿ।
ਜਿਸ ਭੈ ਅਦਬ ਬਾਨੀ ਨਹੀ ਸੋ ਸਿਖ ਹਮਰਾ ਨਾਹਿ।੧੧।

### ਚੌਪਈ

ਸੁਨ ਸਤ ਉਪਦੇਸ ਸਿਖ ਮਗਨਾਨੇ।[4]
ਸਤਗੁਰ ਬਚਨ ਮਹਾਤਮ ਜਾਨੇ।
ਹੋਇ ਨਿੰਮ੍ਰਭੂਤ ਚਰਨਨ ਗੁਰ ਪਰੇ।
ਅਬ ਸਤਗੁਰ ਯਹ ਕਿਰਪਾ ਕਰੋ।੧੨।
ਗੁਰਬਾਨੀ ਭੈ ਹੋਇ ਹਮ ਕੋ ਪ੍ਰਾਪਤ।
ਜਾ ਤੇ ਮੁਕਤ ਭੁਗਤ ਦਰ ਜਾਪਤ।
ਦੇਖ ਪ੍ਰੇਮ ਗੁਰ ਭਏ ਦਿਆਲ।
ਦੀਨੀ ਸਭ ਕੋ ਭਗਤ ਬਿਸਾਲ।[5]੧੩।
ਜਬ ਗੁਰ-ਉਪਦੇਸ ਸਿਖਨ ਮਨ ਲਾਗਾ।
ਕੋਟ ਜਨਮ ਕਾ ਸੋਇਆ ਜਾਗਾ।[6]

ਮਨ ਜਾਗੇ ਕੀ ਇਹ ਨਿਸਾਨੀ।
ਲਗੀ ਪਿਆਰੀ ਗੁਰ ਕੀ ਬਾਨੀ।੧੪।[7]
ਗੁਰਬਾਨੀ ਤਾਲੀ ਭਗਤ ਭੰਡਾਰ।
ਗੁਰਬਾਨੀ ਹੈ ਮੁਕਤ ਦੁਆਰ।
ਗੁਰਬਾਨੀ ਵੈਰਾਗ ਭਗਤ ਦਿੜ ਜੋਗ।
ਗੁਰਬਾਨੀ ਗਿਆਨੀ ਆਤਮ ਰਸ ਭੋਗ।੧੫।

### ਦੋਹਰਾ

ਗੁਰਬਾਨੀ ਮਹਿਮਾ ਸਿਖ ਜੋ ਦਿੜੇ ਪ੍ਰੇਮ ਮਨ ਧਾਰ।[8]
ਬਾਵਨ ਬਨ ਚੰਦਨ ਕਰੇ ਮਿਲ ਪਾਰਸ ਹੇਮ ਭੰਗਾਰ।੧੬।

### ਸਾਖੀ ਪੂਰਨ ਹੋਈ।੧੯੪।

ਸ੍ਰੀ ਵਾਹਿਗੁਰੂ ਮੁਖ ਕਰੈ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

### ਟਿੱਪਣੀਆਂ ਅਤੇ ਹਵਾਲੇ

1. ਨਿਧਿ-ਸਾਗਰ, ਸਮੁੰਦਰ
2. ਪਾਟੀ : ਬਾਹੀ, ਮੰਜੀ ਦੀ ਬਾਹੀ
3. ਮਰਦਨ : ਮਾਲਿਸ਼, ਮਲਨਾ।
4. ਸਤਿ-ਉਪਦੇਸ਼/ਈਸ਼ਵਰ ਸੰਬੰਧੀ ਕੀਤੀ ਗਈ ਗਲਬਾਤ ਸੁਣਕੇ ਗੁਰਸਿੱਖ ਪ੍ਰਸੰਨ ਹੋ ਗਏ।
5. ਈਸ਼ਵਰੀ ਜਗਤ ਵਿਚ ਗੁਰੂ ਕੋਲੋਂ ਪ੍ਰਾਪਤ ਹੋਣ ਵਾਲੀ ਸਰਬੋਤਮ ਦਾਤ ਭਗਤੀ ਹੀ ਹੈ।
6. ਗੁਰ ਉਪਦੇਸ਼ ਦੁਆਰਾ ਕਰੋੜਾਂ ਜਨਮਾਂ ਦਾ ਸੁੱਤਾ ਹੋਇਆ ਮਨ ਜਾਗ ਪੈਂਦਾ ਹੈ।
7. ਗੁਰਬਾਣੀ-ਸਰਵਤਰ ਗੁਣਾਂ ਦੀ ਖਾਣ ਹੈ।
8. ਗੁਰਬਾਣੀ ਪੜ੍ਹਨ/ਸੁਣਨ ਵਾਲਾ ਚੰਦਨ ਦੇ ਰੁੱਖ ਵਰਗਾ ਹੈ ਜੋ ਆਪ ਤਾਂ ਸੁਗੰਧਿਤ ਹੁੰਦਾ ਹੈ ਆਪਣੇ ਸਖਾ ਸੰਬੰਧੀਆਂ ਨੂੰ ਵੀ ਸੁਗੰਧਿਤ ਕਰ ਦਿੰਦਾ ਹੈ।

*****

## ਸਾਖੀ ੨੦

### ਸਾਖੀ ਸਤਿਗੁਰ ਸੰਗਤ ਕੋ ਭਇਆਨਕ ਬਚਨ ਕਹਿ ਕੇ ਸੰਸਾ ਨਿਵਰਤ ਕਰਨੇ ਕੀ

### ਸੋਰਠਾ

ਸਤਿਗੁਰ ਕ੍ਰਿਪਾ ਨਿਧਾਨ ਸਭ ਗੁਹਜ ਬ੍ਰਿਤੰਤ ਸਿਖਨ ਕਹਾ।
ਪੁਨ ਕੀਨਾ ਸੰਸਾ ਹਾਨ ਜਿਮ ਵੈਦ ਭੇਖਜ[1] ਦੇ ਦੁਖੁ ਹਰੇ।੧।

### ਚੌਪਈ

ਏਕ ਦਿਵਸ ਪ੍ਰਭ ਕ੍ਰਿਪਾ ਨਿਧਾਨ।
ਲੇ ਸੰਗਤ ਸੰਗ ਨਿਜ ਕੀਆ ਧਿਆਨ।
ਇਕ ਊਚੀ ਠੌਰ ਪਰਬਤ ਕੇ ਤਲੇ।
ਤਿਸ ਪਰ ਜਾਇ ਦਿਆਲ ਭਏ ਖਲੇ।੨।
ਬਹੁਤ ਕਾਲ ਤਹਾ ਠਾਢੇ ਰਹੇ।
ਦੇਖਤ ਸਿਖਤ ਬਿਸਮ ਸਭ ਭਏ।
ਕਰ ਜੋੜ ਸਭਨ ਕੀਨੀ ਅਰਦਾਸ।
ਹੇ ਅੰਤਰਜਾਮੀ ਸਰਬ ਨਿਵਾਸ।੩।
ਕੌਨ ਅਰਥ ਈਹਾਂ ਪ੍ਰਭ ਖੜੇ।
ਕਛੁ ਫੁਲਵਾੜੀ ਫੁਲ ਨਹੀ ਖਿੜੇ।
ਕਛੁ ਅਉਲੰਭ ਦ੍ਰਿਸਟ ਨਹੀ ਪਰੇ।
ਯਹ ਅਚਰਜ ਦੇਖ ਹਮ ਬਿਨਤੀ ਕਰੇਂ।੪।
ਤਬ ਬੋਲੇ ਪ੍ਰਭ ਕ੍ਰਿਪਾਨਿਧਾਨ।
ਸੁਨੋ ਸਿਖ ਮੋਹਿ ਦ੍ਰਿਸਤ ਭਇਆਨ[2]।
ਗੁਰੂ ਬਾਬੇ ਕਾ ਜਹਾਜ ਹੈ ਫੂਟਾ।
ਪੜਾ ਭਵਰ ਮੇ ਘਾਟ ਮਗ ਛੂਟਾ।੫।

### ਦੋਹਰਾ

ਜੁਦਾ ਜੁਦਾ ਹੋਇ ਖੰਡ ਖੰਡ ਕੋਊ ਅਵਘਾਟ[3]।
ਕੋਊ ਕੋਊ ਕੰਠੇ ਲਗਾ ਕੋਊ ਕੋਊ ਦੂਰ ਬਾਟ।੬।



 

## ਚੌਪਈ

ਯਹ ਬਾਤ ਭਿਆਨਕ ਸੰਗਤ ਸੁਨੀ।
ਕਛੁ ਸਮਝ ਨ ਪਰੇ ਜਾਇ ਨਹੀ ਗੁਨੀ।
ਸਭ ਵਿਆਕਲ ਭਏ ਬਿਨਤੀ ਪੁਨ ਕੀਨਾ।
ਕਛੁ ਮਿਤ ਨਹੀ ਸਮਝੇ[3] ਗੁਰ ਪ੍ਰਬੀਨਾ।੭।
ਕਰ ਕਿਰਪਾ ਯਹ ਮਿਤ ਕਹਿ ਦੀਜੈ।
ਸਭ ਦਾਸਨ ਕੋ ਸਾਂਤ ਪਤੀਜੈ।
ਤਬ ਬੋਲੇ ਕ੍ਰਿਪਾ ਸਿੰਧ ਮੁਸਕਾਇ।
ਬੂਝੋ ਸਿਖ ਬਚਨ ਮਮ ਭਾਇ।੮।
ਅਬ ਮਮ ਸੰਗਤ ਭੂਲ ਭੂਲੇ ਹੈ।
ਬਸ ਲੋਭ ਅਰਥ ਧਰ ਡਿੰਭ[4] ਪੂਜੇ ਹੈ।
ਕਾਚੀ ਪਾਚੀ ਗੁਰੂ ਕਹਾਵੈ।
ਕਛਕ ਸਿਧ ਲੋਗਨ ਦਿਖਲਾਵੈ।੯।
ਤਿਨ ਪਾਛੇ ਲਗ ਕਾਚੀ ਮਤ ਚਲਿ ਹੈ।
ਤਜੇ ਸਤ ਮਤ ਕਛੂ ਨ ਮਿਲ ਹੈ।
ਕਾਚੇ ਕੀ ਸੰਗਤ ਜਬ ਮਿਲੇ।
ਛੂਟੇ ਭਗਤ ਕੁਮਾਰਗ ਚਲੇ।੧੦।

## ਦੋਹਰਾ

ਜਾ ਕੋ ਮੰਤ੍ਰ ਮੁਖ ਤੇ ਜਪੇ ਪੁਨਿ ਨਿੰਦ ਕ੍ਰਰੇ ਮੁਖ ਆਪ।
ਇਉ ਜੁਦਾ ਜੁਦਾ ਫੂਟਾ ਜਹਾਜ ਪਰਾ ਭਵਰ ਸੰਤਾਪ।੧੧।

## ਚੌਪਈ

ਸਭ ਸੁਨ ਗੁਰਬਚਨ ਬਿਸਮ ਹੋ ਗਏ।
ਗੁਰ-ਦਸ ਪ੍ਰਤਾਪ ਚੇਤਤ ਪੁਨ ਭਏ।
ਹੋਇ ਨਿਮ੍ਰਭੂਤ ਬਿਨਤੀ ਪੁਨ ਕਰੀ।
ਹੇ ਬਖਸਨਹਾਰ ਸਤਿਗੁਰ ਨਰ ਹਰੀ[5]।੧੨।
ਯਹਿ ਬਹੁੜ ਇਕਤ੍ਰ ਕਬ ਹੋਇ ਜਹਾਜ।
ਤੁਮ ਕਾਰਨ ਕਰਨ ਪੂਰਨ ਸਭ ਸਾਜ।
ਤੁਮ ਭਗਤ ਭੰਡਾਰ ਕੇ ਬਖਸਨਹਾਰੇ।
ਗਈ ਬਹੋੜ ਕਲ ਮੁਗਧਨ[6] ਤਾਰੇ।੧੩।
ਸੁਨ ਬਿਨੈ ਦਿਆਲ ਗੁਰ ਬਚਨ ਉਚਾਰਾ।

 

ਯਹ ਬਹੁਤ ਕਾਲ ਵਰਤੇ ਵਰਤਾਰਾ।
ਦਸਵਾ ਮਹਲ ਜਬ ਕਰੇ ਪ੍ਰਕਾਸ।
ਦੁਸਟ ਡਿੰਭ ਕੋ ਹੋਵੈ ਨਾਸ।੧੪।[7]
ਤਬ ਜਹਾਜ ਇਕਤ੍ਰ ਸਬ ਕਰੇ।
ਫੂਟੇ ਟੂਟੇ ਤਾਂ ਪਰ ਚੜ੍ਹੇ।
ਭਵਸਾਗਰ ਗੁਰ ਪਾਰ ਉਤਾਰੇ।
ਦੇ ਭਗਤ ਇਕ ਅੰਗੀ ਭਜਨ ਅਧਾਰੇ।੧੫।

## ਦੋਹਰਾ

ਗੁਰਬਚਨ ਸੁਨਤ ਸੰਗਤ ਸਗਲ ਮਨ ਮੋ ਭਇਆ ਸੰਤੋਖ।
ਗੁਰ ਪੂਰਾ ਜਾ ਕੋ ਮਿਲੇ ਤਾ ਕੌ ਕਲ ਮੋ ਮੋਖ।੧੬।

## ਸਾਖੀ ਪੂਰਨ ਹੋਈ।੧੮੫।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****



## ਟਿੱਪਣੀਆਂ ਅਤੇ ਹਵਾਲੇ

1. ਭੇਖਜ : ਦਵਾਈ, ਦਾਰੂ
2. ਭਇਆਨ : ਡਰ, ਭਉ, ਖ਼ਤਰਾ
3. ਅਵਘਾਟ : ਕੁਮਾਰਗ, ਬਿਖੜਾ ਮਾਰਗ, ਮੰਦਾ ਰਸਤਾ।
4. ਡਿੰਭ: ਪਾਖੰਡ, ਕਰਮ-ਧਰਮ, ਵਿਖਾਵਾ, ਜ਼ਾਹਿਰਕਾਰੀ
5. ਨਰ ਹਰੀ : ਵਿਗੜੀ ਸੁਆਰਨ ਵਾਲਾ
6. ਮੁਗਧਨ : ਮੂਰਖ, ਝੱਲਾ, ਕਮਲਾ, ਕੁਬੁਧ
7. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਗ੍ਰਹਿਣ ਕੀਤੀ ਗਈ ਹੈ।

*****

 

## ਸਾਖੀ ੨੧

### ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਕੋ ਗੁਰਿਆਈ ਤਿਲਕ ਬਖਸ ਕੀ

### ਦੋਹਰਾ

ਸ੍ਰੀ ਸਤਗੁਰ ਸਭ ਦੇਸ ਕੌ ਹੁਕਮਨਾਮੇ ਦੀਏ ਪਠਾਇ।
ਸੰਗਤ ਕੋ ਆਗਿਆ ਭਈ ਦਰਸਨ ਕਰੈ ਸਭ ਆਇ।੧।

### ਚੌਪਈ

ਗੁਰ-ਹੁਕਮ ਮਾਨ ਸੰਗਤ ਸਭ ਆਈ।
ਗੁਰ ਮਾਰਗ ਪਗ ਪਗ ਗੁਨ ਗਾਈ।
ਆਇ ਹਜ਼ੂਰ ਗੁਰ-ਦਰਸਨ ਕੀਨਾ।
ਸਫਲ ਸੇਵ ਜੀਵਨ ਫਲ ਲੀਨਾ।੨।
ਗੁਰ ਦੀਨ ਦਿਆਲ ਖੁਸੀ ਬਹੁ ਕਰੀ।
ਸਭ ਸੰਗਤ ਕੀ ਪੂਰੀ ਪਰੀ।
ਅਦਭੁਤ ਦਰਸਨ ਗੁਰ ਕਾ ਪਾਇਆ।
ਸਭ ਕੇ ਮਨ ਪ੍ਰਕਾਸ ਹੋਇ ਆਇਆ।੩।
ਕੀਰਤਨ ਅਖੰਡ ਮਿਲ ਕਰੇਂ ਹਜ਼ੂਰ।
ਗੁਰ ਸਨਮੁਖ ਮੁਕਤ ਭੁਗਤ ਭਰਪੂਰ।
ਪੁਨ ਸਤਗੁਰ ਪੁਰਬ ਕੀ ਆਗਿਆ ਕੀਆ।
ਅੰਮ੍ਰਿਤ ਪ੍ਰਸਾਦਿ ਤਿਆਰ ਸਭ ਭਇਆ।੪।
ਲੰਗਰ ਮਾਹ ਦਿਆਲ ਪ੍ਰਭ ਆਏ।
ਸਭ ਸੰਗਤ ਕੋ ਭੋਗ ਭੁਗਾਏ।
ਪੁਨ ਆਏ ਸਭਾ ਮਾਹ ਗੁਰ ਦਿਆਲ।
ਅਦਭੁਤ ਲੀਲਾ ਧਰਮ ਬਿਸਾਲ।੫।

### ਦੋਹਰਾ

ਸਭ ਸੰਗਤ ਕੋ ਆਗਿਆ ਕਰੀ ਭਏ ਇਕਤ੍ਰ ਸਭ ਆਇ।
ਤਬ ਬਾਲਮੁਕੰਦ[1] ਹਰਿ ਕ੍ਰਿਸਨ ਜੀ ਲੀਨੇ ਦਿਆਲ ਬੁਲਾਇ।੬।

## ਚੌਪਈ

ਗੁਰ ਆਗਿਆ ਮਾਨ ਸਭਾ ਮੈ ਆਏ।
ਗੁਰ ਚਰਨਨ ਪਰ ਸੀਸ ਨਿਆਏ।
ਅਤ ਸੁੰਦਰ ਸੋਭਾ ਪਰਮ ਅਨੂਪ।
ਬਾਲਮੁਕੰਦ ਧਰਿਓ ਹਰਿ ਰੂਪ।੭।
ਹੋਇ ਦਿਆਲ ਗੁਰ ਗੋਦ ਬੈਠਾਇ।
ਮਾਥਾ ਚੂੰਮ ਲੇ ਅੰਕ ਲਗਾਏ।
ਨਿਜ ਕਰ ਤਿਲਕ ਮਸਤਕ ਪ੍ਰਭ ਕੀਨਾ।
ਜਗ ਗੁਰਿਆਈ ਛਤ੍ਰ ਸਿਰ ਦੀਨਾ।੮।
ਜਗਮਗ ਜੋਤ ਘਟ ਬ੍ਰਹਮ ਨਿਵਾਸ।
ਜਿਉ ਦੀਪਕ ਸੌ ਦੀਪ ਪ੍ਰਕਾਸ।
ਮਿਲ ਸਭ ਸੰਗਤ ਚਰਨਨ ਪਰੀ।
ਪੂਜਾ ਭੇਟ ਲੇ ਆਗੇ ਧਰੀ।੯।
ਤਬ ਸੰਗਤ ਪ੍ਰਿਤ ਬਚਨ ਬਖਾਨਾ।
ਜਗਤ ਗੁਰੂ ਹਰਿ ਕ੍ਰਿਸਨ ਪ੍ਰਧਾਨਾ।
ਨਿਜ ਸਰੂਪ ਮੇਰਾ ਕਰ ਜਾਨੋ।
ਯਾ ਮੈ ਰੰਚਕ ਭੇਦ ਨ ਆਨੋ।੧੦।

## ਦੋਹਰਾ

ਹਰਨ ਭਰਨ[2] ਕਾਰਨ ਕਰਨ ਸਭ ਸੰਗਤ ਤਾਰਨਹਾਰ।
ਬਾਲਮੁਕੰਦ ਸਰੂਪ ਧਰ ਸਭ ਜਗ ਕਰੋਂ ਉਧਾਰ।੧੧।

## ਚੌਪਈ

ਜੈ ਜੈ ਕਾਰ ਜਗਤ ਮਿਲ ਕੀਨਾ।
ਗੁਰ ਅਦਭੁਤ ਦਰਸਨ ਨਿਤ ਨਵੀਨਾ।
ਜਿਨ ਬਾਲਮੁੰਕਦ ਰੂਪ ਗੁਰ ਦੇਖਾ।
ਸੁੰਦਰ ਛਬ ਹਿਰਦੇ ਦ੍ਰਿੜ ਲੇਖਾ।੧੨।
ਮਾਨੁਖ ਜਨਮ ਸਫਲ ਤਿਨ ਹੂਆ।
ਮਿਟਾ ਬਿਭੇਦ ਨਿਰਮਲ ਮਨ ਕੀਆ।
ਨਿਰਮਲ ਮਨ ਕੋ ਯਹੀ ਪ੍ਰਭਾਉ।
ਗੁਰ-ਚਰਨਨ ਦ੍ਰਿੜ ਲਾਗੇ ਭਾਉ।੧੩।
ਪੁਨਿ ਸ੍ਰੀ ਸਤਿਗੁਰ ਯਹ ਬਿਧ ਭਾਈ।
ਸਭ ਸਰੀਰ ਪਰ ਜੋਂਕ[3] ਲਗਾਈ।

ਤਬ ਏਕ ਸੌ ਏਕ ਗਗਰਾ ਜਲੁ ਆਇਆ।
ਗੁਰ ਦੀਨਬੰਧ ਇਸਨਾਨ ਕਰਾਇਆ।੧੪।
ਨਿਰਬਾਨ ਰੂਪ ਪਰ ਚਿਤੁ ਹੁਲਾਸ।
ਸਰਗੁਨ ਲੀਲਾ ਤਜੇ ਬਿਲਾਸ।
ਪੁਨਿ ਬਸਤ੍ਰ ਪਹਰ ਸਭਾ ਮੈ ਆਏ।
ਸਭ ਸੰਗਤ ਕੋ ਲੀਆ ਬੁਲਾਏ।੧੫।

**ਦੋਹਰਾ**

ਪ੍ਰਭ ਸੰਗਤ ਕੋ ਆਗਿਆ ਕਰੀ ਮੈ ਤਨ ਕਰੌ ਤਿਆਗ।
ਸ੍ਰੀ ਹਰਿ ਕ੍ਰਿਸਨ ਨਿਜ ਰੂਪ ਮਮ ਤਿਨ ਚਰਨਨ ਰਸ ਲਾਗ।੧੬।

**ਤੋਮਰ ਛੰਦ**

ਮਮ ਸਿਖ ਸੁਨੋ ਸੁਜਾਨ।
ਯਹ ਜਗਤ ਮਿਥਿਆ ਜਾਨ।
ਹਰਿ ਭਗਤ ਦ੍ਰਿੜ ਚਿਤ ਲਾਗ।
ਹੁਇ ਉਦੇ ਮਸਤਕ ਭਾਗ।੧੭।
ਤਬ ਮੁਕਤ ਦੁਆਰਾ ਸੁਝੇ।
ਗੁਰ-ਸਬਦ ਕੋ ਜਬ ਬੁਝੇ।
ਮੈਂ ਤੁਮ ਕਹੋਂ ਸਮਝਾਇ।
ਹਰਿ-ਭਗਤ ਰਹੋ ਅਘਾਇ।੧੮।
ਭਏ ਜਗਤ ਪੂਰਨ ਕਾਮ।
ਜੈਹੋਂ ਨਿਰੰਜਨ ਧਾਮ।
ਮੇਰੇ ਮਨ ਆਵਨ ਜਾਨ।
ਹਰਿ ਭਗਤ ਅਰਥ ਸੁਕਾਮ।੧੯।
ਯਹ ਬਚਨ ਅੰਮ੍ਰਿਤ ਕੀਨ।
ਪੁਨਿ ਤਾਨ ਚਾਦਰ ਲੀਨ।
ਸਿਹਜਾ ਨਿਰੰਜਨ ਸੈਨ।
ਕੀਆ ਚਲਿਤ ਆਨੰਦ ਚੈਨ।੨੦।

**ਦੋਹਾਰ**

ਨਿਜ ਰੂਪ ਨਿਰੰਜਨ ਪ੍ਰਭ ਮਿਲੇ ਗਏ ਅਮਰ ਪਦ ਧਾਮ।
ਗੰਗਾ ਮਿਲ ਸਾਗਰ ਕਈ ਭਇਆ ਛੇਤ੍ਰ[4] ਸੁਭ ਨਾਮ।੨੧।

## ਤੋਮਰ ਛੰਦ

ਜਿਉ ਮਿਲੇ ਪਵਨ ਅਕਾਸ।
ਗੰਗਾ ਤਰੰਗ ਨਿਵਾਸ।
ਭਇਆ ਸਬਦ ਸਬਦ ਮੇ ਲੀਨ।
ਇਮ ਚਲਤ ਸਤਗੁਰ ਕੀਨ।੨੨।
ਭਇਆ ਭਜਨ ਅਮਿਤ ਅਪਾਰ।
ਹੂਆ ਬਿਬਾਨ ਤਿਯਾਰ।
ਗੁਰ ਤਨ ਸਨਾਨ ਕਰਾਇ।
ਅਤ ਸੁਦੰਰ ਬਸਤ੍ਰ ਉਢਾਇ।੨੩।
ਲੇ ਚਲੇ ਸਿਖ ਸੁਜਾਨ।
ਕਰਤੇ ਭਜਨ ਨਿਰਬਾਨ।
ਬੈਸੰਤ੍ਰ ਕਰ ਸਿਸਕਾਰ।
ਗੁਨ ਗਾਇ ਅਗਮ ਅਪਾਰ।੨੪।
ਗੁਰਪਰਬ ਸੰਗਤ ਕੀਨ।
ਸਭ ਪੁੰਨ ਫਲ ਪਦ ਲੀਨ।
ਜੈ ਜੈ ਜਗਤ ਜੈਕਾਰ।
ਗੁਰ-ਚਲਤ ਅਮਿਤ ਅਪਾਰ।੨੫।

## ਅਸਤੋਤਰ

ਨਮੋ ਨਮੋ ਗੁਰ ਦੀਨ-ਦਿਆਲੰ।
ਜਗਤ ਭਗਤ ਹੇਤ ਬਪੁ ਧਰਿਓ ਕ੍ਰਿਪਾਲੰ।
ਮੁਗਧ ਮੂੜ ਕਲ ਜੀਉ ਉਧਾਰੇ।
ਕਰ ਸਬਦ ਨਾਦ ਪਹਿਨ ਭਵ ਤਾਰੇ।
ਜੈ ਜੈ ਜੈ ਸਤਗੁਰ ਦੁਖ ਭੰਜਨ।
ਜੈ ਜੈ ਅੰਚਨ ਪੁਨ ਰੂਪ ਨਿਰੰਜਨ।
ਚਰਨ ਸਰਨ ਮਨ ਸਦਾ ਨਿਵਾਸ।
ਹੋਇ ਹੀਐ ਸਰੂਪ ਅਨ ਭੈ ਪਰਕਾਸ।੨੬।

## ਦੋਹਰਾ

ਗੁਰ ਜੋਤ ਸਮਾਵਨ ਕੀ ਕਥਾ ਜੋ ਪੜੇ ਸੁਨੇ ਚਿਤ ਲਾਇ।
ਸਿਖੀ ਪਦ ਤਾ ਕੋ ਮਿਲੇ ਪੁਨ ਸਤਗੁਰ ਚਰਨ ਸਮਾਇ।੨੭।

## ਸਾਖੀ ਗੁਰ ਲੀਲਾ ਕੀ ਪੂਰਨ ਹੋਈ।੧੯੬।

ਸ੍ਰੀ ਸਤਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

### ਦੋਹਰਾ

ਬਾਬਾ ਗੁਰਦਿਤਾ ਪਿਤਾ ਰਾਜਕੌਰ ਜੀ ਮਾਤਾ।
ਸੁਲਖਨੀ ਪਤਿ ਹਰਿਰਾਇ ਗੁਰ ਹਰਿਕ੍ਰਿਸਨ ਰਾਮਰਾਇ ਤਾਤ[5]।

### ਸੰਮਤੁ ੧੭੧੮

ਕਤਕ ਸੁਦੀ ਨਉਮੀ (੯), ਆਇਤਵਾਰ ਘੜੀਆਂ ੬, ਛਿਅ ਦਿਨ ਰਹਦੇ ਸਤਿਗੁਰੂ ਹਰਿ ਰਾਇ ਜੀ ਸਮਾਣੇ ਕੀਰਤਪੁਰ ਮੈ।

੧੭ ਬਰਸ (ਸਤਾਰਾਂ), ੬ ਮਾਸ (ਛੌਇ), ੧੯ ਦਿਨ (ਉਨੀ)
ਗੁਰਿਆਈ ਵਿਚ ਸਰੀਰੁ ਰਖਿਆ
ਗੁਰੂ ਹਰਿ ਰਾਇ ਜੀ ਦੀ ਸਾਖੀ ਪੂਰਨੰ॥

****



### ਟਿੱਪਣੀਆਂ ਅਤੇ ਹਵਾਲੇ

1. ਬਾਲ ਮੁਕੰਦ ਸ੍ਰੀ ਕ੍ਰਿਸ਼ਣ ਜੀ ਦਾ ਵਿਸ਼ੇਸ਼ਣ ਹੈ। ਇਥੇ ਹਰਿ ਕ੍ਰਿਸ਼ਨ ਜੀ ਲਈ ਪ੍ਰਯੁਕਤ ਹੋਇਆ ਹੈ ਜੋ ਬਾਲ ਅਵਸਥਾ ਵਿਚ ਹੀ ਗੁਰੂ ਬਣ ਗਏ ਸਨ।
2. ਅੱਖ ਦੇ ਇਸ਼ਾਰੇ/ਸੰਕੇਤ/ਪਲਕਾਰੇ ਨਾਲ ਹੀ ਸਭ ਕੁਝ ਲੈਣ ਦੇਣ ਆਦਿ ਕਰਨ ਦੇ ਸਮਰਥ।
3. ਜੋਕ : ਇਕ ਅਜਿਹਾ ਜੀਵ ਜੋ ਪਾਣੀ ਵਿਚ ਰਹਿੰਦਾ ਹੈ। ਇਸ ਨੂੰ ਗੰਦਾ ਲਹੂ ਚੂਸਣ ਲਈ ਦੇਸੀ ਇਲਾਜ ਕਰਨ ਵਾਲੇ ਪ੍ਰਯੁਕਤ ਕਰਦੇ ਹਨ।
4. ਛੋੜ੍ਹ : ਦੇਹ, ਸਰੀਰ
5. ਇਹ ਇਬਾਰਤ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।

*****

## ੧ੳ ਸਤਿਗੁਰ ਪ੍ਰਸਾਦਿ॥

### ਸਾਖੀ ੧

**ਆਗੇ ਸਾਖੀ ਲੀਲਾ ਅਠਵੇਂ ਮਹਲ ਕੀ**

**ਸੋਰਠਾ**

ਸਤਿਗੁਰ ਬਾਲਮੁਕੰਦ[1] ਅਦਭੁਤ ਸੁੰਦਰ ਰੂਪ ਧਾਰ।
ਮੂਰਤ ਪਰਮਾਨੰਦ ਹਰਖ ਸੋਗ ਜਾ ਕੇ ਨਹੀ।੧।

**ਚੌਪਈ**

ਕਮਲ ਨੈਨ ਸੁੰਦਰ ਛਬ ਸੋਹੈ।
ਕ੍ਰਿਪਾ ਕਟਾਛ ਅਘਨ ਮਤ ਸੋਹੈ।
ਸੁੰਦਰ ਅਲਕੈ ਮੁਖ ਚੰਦ ਪਰਕਾਸ।
ਜਿਉ ਗੰਗਾ ਢਿਗ ਜਮਨ ਨਿਵਾਸ।੨।
ਤਿਲਕ ਰੇਖ ਨਾਮ ਦੁਤ ਮਾਥੇ।
ਵੈ ਗੁਰ ਭਗਤ ਕੇ ਚਾਲਤ ਸਾਥੇ।
ਗਿਆਨ ਬਿਗਿਆਨ ਕੁੰਡਲ ਸੁਭ ਕਾਨ।
ਵੈ ਗੁਰ ਭਗਤਨ ਕੇ ਮਨ ਅਭਿਰਾਮ।੩।
ਸਤਨਾਮ ਸਿਰ ਮੁਕਟ ਸੁਧਾਰੇ।
ਵੈ ਸੁੰਦਰ ਛਬ ਗੁਰਮੁਖ ਉਰਧਾਰੇ।
ਲੀਲਾ ਕਰੇ ਸੰਗਤ ਸਭ ਮੇਲ।
ਜਿਮ ਰਾਮਚੰਦ ਦਸਰਥ ਘਰ ਕੇਲ।੪।
ਅਨਭੇ ਛਬਿ ਅਤਿ ਸੀਲ ਸੁਭਾਇ।
ਜਗ ਮਾਤਾ ਦੇਖਤ ਅਤ ਸੁਖ ਪਾਇ।[2]
ਸ੍ਰੀ ਮਾਤਾ ਜੀ ਸੋ ਲਾਡ ਲਡਾਵੈ।
ਜਿਉ ਰਾਮ ਕੁਸਲਿਆ[3] ਚਲਤ ਦਿਖਾਵੈ।੫।

**ਦੋਹਰਾ**

ਸੋਭਾ ਮੋਹਨ ਲਾਲ[4] ਕੀ ਕਿਆ ਕੋ ਕਹੇ ਬਨਾਇ।
ਕਹਤੇ ਅੰਤ ਨ ਪਾਵਈ ਦੇਖਤ ਹੀ ਪਤੀਆਇ।੬।

**ਅੜਿਲ**

ਮਿਸਲੀਲਾ[5] ਮੋ ਭਗਤ ਨਿਰੂਪਨੇ ਇਮ ਕਰੇ।
ਜਿਮ ਸਨਕਾਦਿਕ[6] ਸਹਜ ਤਤ ਗਿਆਨੇਚਰੇ।[7]

ਜਬ ਬਸਤ੍ਰ ਧਾਰ ਸੁਭਗਾਤ ਸਰੂਪ[8] ਦਿਖਾਵਈ।
ਹੈ ਤਬ ਮਹਾਬੀਰ ਰਘੁਵੰਸ ਤਿਲਕ ਜਗ ਭਾਵਈ।੭।
ਜਬ ਸਭਾ ਮਾਹ ਗੁਰ ਸਤ ਸਿੰਘਾਸਨ ਪਰ ਬਹੇ।
ਜਸ ਭਗਤ ਉਦਾਚਲ[9] ਗਿਆਨ ਭਾਨ ਹੋਵੈ ਉਦੇ।
ਪ੍ਰਸਾਦਿ ਭੇਟ ਲੇ ਸੰਗਤ ਪੂਜਨ ਆਵਈ।
ਹੈ ਜਿਉ ਸਖਾ ਗੋਆਲ ਸੁਭ ਭੋਜਨ ਕ੍ਰਿਸਨ ਭੁਗਾਵਈ।੮।

**ਦੋਹਰਾ**

ਸੋਭਾ ਸਚਾ ਦਿਆਲ ਕੀ ਕੈਸੇ ਹੋਇ ਬਿਧੇਨ।[10]
ਨੈਨਨ ਕੈ ਜਿਹਬਾ ਨਹੀ, ਨਹੀ ਜਿਹਬਾ ਕੋ ਨੈਨ।੯।

## ਸਤਗੁਰ ਉਸਤਤ ਸੰਪੂਰਨੰ। ੧੮੭।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਸਤਿਗੁਰੂ ਬਾਲਮੁਕੰਦ : ਸਤਿਗੁਰੂ ਹਰਿ ਕ੍ਰਿਸ਼ਣ ਜੀ ਦਾ ਜਨਮ ਸੋਮਵਾਰ 8 ਸਾਵਣ (ਵਦੀ-10 ਸੰਮਤ 1713 (7 ਜੁਲਾਈ 1656 ਈ.) ਨੂੰ ਕੀਰਤਪੁਰ ਵਿਖੇ ਸ੍ਰੀ ਗੁਰੂ ਹਰਿਰਾਇ ਜੀ ਦੇ ਗ੍ਰਹਿ ਵਿਖੇ ਮਾਤਾ ਕ੍ਰਿਸ਼ਣ ਕੌਰ ਜੀ ਦੀ ਕੁਖੋਂ ਹੋਇਆ। 18 ਕਤਕ ਸੰਮਤ 1718 (7 ਅਕਤੂਬਰ ਸੰਨ 1661 ਈ.) ਨੂੰ ਗੁਰਗੱਦੀ ਤੇ ਸ਼ਸ਼ੋਭਤ ਹੋਏ। ਆਪ ਜੀ ਨੇ ਕੁਲ 2 ਵਰ੍ਹੇ 5 ਮਹੀਨੇ ਅਤੇ 26 ਦਿਨ ਗੁਰਿਆਈ ਕੀਤੀ। ਆਪ ਜੀ ਦੀ ਕੁਲ ਉਮਰ 7 ਵਰ੍ਹੇ, 8 ਮਹੀਨੇ ਅਤੇ 26 ਦਿਨ ਸੀ। 'ਸ੍ਰੀ ਹਰਿ ਕ੍ਰਿਸ਼ਨ ਧਿਆਈਏ ਜਿਸੁ ਡਿਠੈ ਸਭ ਦੁਖ ਜਾਇ'। (ਚੰਡੀ ਦੀ ਵਾਰ)
2. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।
3. ਕੁਸਲਿਆ : ਸ੍ਰੀ ਰਾਮ ਚੰਦਰ ਜੀ ਦੀ ਮਾਤਾ ਅਤੇ ਰਾਜਾ ਦਸ਼ਰਥ ਦੀ ਸਭ ਤੋਂ ਵੱਡੀ ਰਾਣੀ।
4. ਮੋਹਨ ਲਾਲ : ਸ੍ਰੀ ਕ੍ਰਿਸ਼ਣ ਦਾ ਇਕ ਵਿਸ਼ੇਸ਼ਣ ਇਥੇ ਗੁਰੂ ਜੀ ਲਈ ਪ੍ਰਯੁਕਤ ਹੋਇਆ ਹੈ।
5. ਸਿਸਲੀਲਾ : ਸ਼ਿਸ਼ੂਲੀਲਾ, ਬਾਲ ਲੀਲਾ, ਬਚਪਨ ਦੀਆਂ ਖੇਡਾਂ।
6. ਸਨਕਾਦਿਕ : ਸਨਕ ਆਦਿਕ; ਬ੍ਰਹਮਾ ਦੇ ਚਾਰ ਪੁੱਤਰ।
7. ਤਤ ਗਿਆਨੇਚਰੋ (ਈਸ਼ਵਰੀ ਗਿਆਨ) ਸੰਬੰਧੀ ਵਿਚਾਰ ਕਰਨੀ।
8. ਸੁਭਗਾਤ ਸਰੂਪ : ਸੁੰਦਰ ਸਰੂਪ, ਭਗਤਾਂ ਨੂੰ ਹਰਿ ਅਤੇ ਗੁਰੂ ਦੋਵੇਂ ਸੁੰਦਰ/ਪਿਆਰੇ ਲਗਦੇ ਹਨ।
9. ਉਦਾਚਲ : ਪੁਰਾਣਾਂ ਅਨੁਸਾਰ ਇਕ ਪੂਰਵੀ ਪਰਵਤ ਜਿਸਦੀ ਓਟ ਤੋਂ ਸੂਰਜ ਪ੍ਰਗਟ ਹੁੰਦਾ ਹੈ।
10. ਕੋਈ ਕਿਵੇਂ ਵਿਅਕਤ ਕਰ ਸਕਦਾ ਹੈ?

*****

## ਸਾਖੀ ੨

### ਗੁਰ ਲੀਲਾ ਅਰੁ ਸ੍ਰੀ ਸਤਿਗੁਰ ਕਰਤਾ ਹਰਿ ਰਾਇ ਜੀ ਕੇ ਜੋਤੀ ਜੋਤ ਸਮਾਵਨੇ ਕੀ

### ਦੋਹਰਾ

ਜਿਉ ਨਟ ਬਿਦਿਆ ਨਟੂਆ ਕਰੇ ਧਰ ਬਾਲਕ ਜੁਬਾ ਸਰੂਪ[1]।
ਤਿਉ ਚਰਿਤਰ ਸਤਿਗੁਰ ਕਰੇ ਕੋਊ ਲੀਲਾ ਲਖੇ ਨ ਰੂਪ।੧।

### ਚੌਪਈ

ਜਬ ਬਾਲਕ ਲੀਲਾ ਕਰੇ ਬਿਹਾਰ।
ਪ੍ਰਗਟੇ ਚਲਤ ਅਨੂਪ ਅਪਾਰ।
ਲੀਲਾ ਸਮੇ ਦਰਸਨ ਜੋ ਕਰੇ।
ਅਰਥ ਪ੍ਰਮਾਰਥ ਜੋ ਮਨ ਧਰੇ।੨।
ਗੁਰ ਅੰਤਰਜਾਮੀ ਸਭ ਕੀ ਜਾਨੇ।
ਕਰ ਕਿਰਪਾ ਬਰ ਬਚਨ ਬਖਾਨੇ।
ਤਾਤਕਾਲ ਪੂਰਨ ਹੋਇ ਆਸ।
ਅਦਭੁਤ ਲੀਲਾ ਪਰਮ ਬਿਲਾਸ।੩।
ਜੋ ਨਿਹਕਾਮੀ ਪਰਮਾਰਥ ਚਹੇ।
ਕਰ ਨਿਸਚੇ ਸਨਮੁਖ ਠਾਢਾ ਰਹੇ।
ਤਿਸ ਕ੍ਰਿਪਾ ਦ੍ਰਿਸਟ ਦਿਆਲ ਗੁਰ ਕਰੇ।
ਹੋਇ ਹਿਰਦੇ ਪ੍ਰਕਾਸ ਭਗਤ ਸੰਚਰੇ।੪।
ਤਹ ਅਰਥ ਪਰਮਾਰਥ ਪੂਰਨ ਹੋਇ।
ਯਹ ਗੁਹਜ[2] ਕਲਾ ਨਹਿ ਜਾਨੇ ਕੋਇ।
ਮਨ ਇਛਿਆ ਧਰ ਦਰਸਨ ਜੋ ਕਰੇ।
ਪਾਇ ਪਦਾਰਥ ਪੂਰੀ ਪਰੇ।੫।

### ਦੋਹਰਾ

ਉਦੇ ਸਮੇ ਰਵਿ ਲਘੁ ਦਿਸੇ ਅਮਿਤ ਪ੍ਰਕਾਸ ਅਪਾਰ।[3]
ਤੈਸੇ ਚਰਿਤਰ ਸਤਗੁਰ ਰਚਾ ਅੰਤ ਨ ਪਾਰਾਵਾਰ।੬।[4]

### ਚੌਪਈ

ਕਵਨ ਕਵਨ ਗੁਰ ਚਲਤ ਬਖਾਨੋ।
ਅਕਥ ਕਥਾ ਪੂਰਨ ਪਰਮਾਨੋ।

ਅਨੰਤ ਸਕਤ ਜਗ ਕਰਾ ਪ੍ਰਕਾਸ਼।
ਜਿਸ ਲੀਲਾ ਧਰ ਕਰੇ ਬਿਲਾਸ।੭।
ਅਉਰੰਗਜੇਬ ਮਹਮਾ ਜਬ ਸੁਨਾ।
ਅਤ ਰਿਸਾਇ[5] ਜਿਉ ਮਸਲਤ ਗੁਨਾ।
ਸ੍ਰੀ ਰਾਮ ਰਾਜਾ ਸੋ ਅਤ ਭਲਮਾਨੇ।
ਅੰਤਰਿ ਕਪਟ ਸਤਗੁਰ ਸੋ ਠਾਨੇ।੮।
ਕਪਟ ਧਾਰ ਲਿਖ ਪ੍ਰੀਤ ਪਠਾਈ।
ਮਹਿਮਾ ਆਪ ਕੀ ਮੋ ਮਨ ਭਾਈ।
ਮਿਹਰ ਕਰੋ ਦੀਦਾਰ ਹਮ ਦੀਜੈ।
ਆਈਐ ਦਿਲੀ ਸਾਂਭ ਪਤੀਜੈ।੯।
ਲੇ ਲਿਖਾ ਪੈਕ ਸਤਗੁਰ ਪਹ ਆਇਆ।
ਗੁਰ ਦੀਨ ਦਿਆਲ ਵੈ ਲਿਖਾ ਪੜ੍ਹਾਇਆ।
ਸਭ ਬਿਧ ਜਾਨੀ ਅੰਤਰਜਾਮੀ।
ਮਨ ਧਰੇ ਕਪਟ ਮੁਖ ਪ੍ਰੀਤ ਬਖਾਨੀ।੧੦।



## ਦੋਹਰਾ

ਬੈਠੇ ਸਭਾ ਗੁਰ ਦੀਨ ਦਿਆਲ ਸਭ ਸੰਗਤ ਲੀਆ ਬੁਲਾਇ।
ਜੋ ਲਿਖਿਆ ਆਲਮਗੀਰ ਨੇ ਸਭ ਕੋ ਦੀਆ ਪੜ੍ਹਾਇ।੧੧।

## ਚੌਪਈ

ਬਾਦਸਾਹਿ ਨੇ ਹਮੇ ਬੁਲਾਇਆ।
ਯਹੀ ਬਾਤ ਮੈ ਤੁਮੇ ਪੁਛਾਇਆ।
ਤੁਮ ਮਸਲਤ ਕਰ ਜੋ ਕਹੋ ਸੋ ਕਰੋ।
ਅਵਰ ਕਾਹੂ ਕੀ ਚਿਤ ਨ ਧਰੋ।੧੨।
ਸੁਨ ਸਭ ਸਿਖ ਸਿਥਲ[6] ਮਤ ਭਏ।
ਕਰ ਜੋੜ ਸਤਗੁਰ ਕੇ ਚਰਨਨ ਪਏ।
ਹਮ ਜੰਤ ਅਨਾਥ ਤੁਮ ਸਭ ਬਿਧ ਜਾਨੋ।
ਜੋ ਹੋਇ ਭਲੀ ਸੋਈ ਬਿਧ ਜਾਨੋਂ।੧੩।
ਤਬ ਹਸ ਦਿਆਲ ਇਮ ਕਹਾ ਬਿਚਾਰੀ।
ਦਿਲੀ ਤੁਮ ਕਰੋ ਤਿਆਰੀ।

ਪੁਨ ਉਠੇ ਦਿਆਲ ਅੰਤਪੁਰ[7] ਗਏ।
ਮਾਤਾ ਜੀ ਸੌ ਕਹਤੇ ਭਏ।੧੪।
ਹਮ ਸੰਗ ਤੁਮ ਭੀ ਦਿਲੀ ਚਲੋ।
ਯਹੀ ਬਾਤ ਹਮ ਦੀਸਤ ਭਲੋ।
ਬਚਨ ਮਾਨ ਮਾਤਾ ਜੀ ਕਹਾ।
ਸੋਈ ਸਤ ਜੋ ਤੁਮ ਮਨ ਚਹਾ।੧੫।

**ਦੋਹਰਾ**

ਸ੍ਰੀ ਸਤਿਗੁਰ ਜੀ ਤਿਆਰੀ ਕਰੀ ਸਭ ਲਈ ਸਮਿਗ੍ਰੀ ਸਾਥ।
ਦਿਲੀ ਕੋ ਪਿਆਨਾ ਕੀਆ ਸਭ ਪਰਜਾ ਕਰੇ ਸਨਾਥ[8]।੧੬।

**ਤੋਮਰ ਛੰਦ**

ਦਿਲੀ ਚਲੇ ਗੁਰ ਦਿਆਲ।
ਲੀਏ ਸਿਖ ਸੰਗਤ ਨਾਲ।
ਮਗ ਭਜਨ ਹੋਤਾ ਚਲੇ।
ਸੰਗਤ ਸਦਾ ਮਗ ਮਿਲੇ।੧੭।
ਆਨੰਦ ਹੋਤ ਬਿਲਾਸ।[9]
ਦੇ ਦਰਸ ਪੂਰੇ ਆਸ।
ਜਬ ਨਿਕਟ ਦਿਲੀ ਗਏ।
ਤਬ ਚਲਤ ਅਦਭੁਤ ਭਏ।੧੮।
ਜਬ ਸੁਨਾ ਆਲਮਗੀਰ।[10]
ਮਨ ਮੋ ਕਰੀ ਤਦਬੀਰ।
ਲੇਨੇ ਕੋ ਆਗੇ ਜਾਇ।
ਜੋ ਬਡਾ ਰਾਜਿਓ ਮਾਹ।੧੯।
ਰਾਜਾ ਅਮੀਰ ਕੋ ਆਹਿ।
ਲੀਏ ਬਾਦਸਾਹ ਬੁਲਾਇ।
ਤੁਮ ਜਾਉ ਆਗੇ ਲੈਨ।
ਕਰ ਅਦਬ ਮੀਠੇ ਬੈਨ।੨੦।

**ਦੋਹਰਾ**

ਭਇਆ ਹੁਕਮ ਬਦਸਾਹ ਕਾ ਤਬ ਰਾਜਾ ਗ੍ਰਹ ਮੋ ਆਇ।
ਸੈਨਾ ਸਗਲ ਤਿਆਰ ਕਰ ਪੁਨ ਰਾਨੀ ਪੂਛਾ ਜਾਇ।੨੧।

**ਚੌਪਈ**

ਹੇ ਰਾਨੀ ਯਹ ਅਦਭੂਤ ਬਾਤ।
ਮੈ ਸੁਨਤੇ ਭਇਆ ਪ੍ਰਫੁਲਤ ਗਾਤ।
ਗੁਰੂ ਹਰਿ ਕ੍ਰਿਸਨ ਜੀ ਈਹਾ ਆਇਆ।
ਬਾਦਸਾਹੰ ਹਮ ਲੇਨ ਪਠਾਇਆ।੨੨।
ਅਚਰਜ ਚਰਿਤ੍ਰ ਤਾ ਕੇ ਹੈਂ ਸੁਨੇ।
ਸ੍ਰੀ ਨਾਨਕ ਰੂਪ ਜਗਤ ਸਭ ਗਨੇ।
ਸਨਕਾਦਿਕ ਰੂਪ ਰਾਜ ਅਰੁ ਜੋਗ।
ਤਨ ਸਪਤ ਬਰਖ ਨਹੀ ਹਰਖ ਅਉ ਸੋਗ।੨੩।
ਬਾਲਮੁਕੰਦ ਰੂਪ ਛਬ ਛਾਜੇ।
ਤਿਨ ਦਰਸਨ ਪੂਰਨ ਹੋਇ ਕਾਜੇ।
ਪ੍ਰਿਥਮੈ ਹਮ ਪਰਤਗਿ ਧਰੇਂ।
ਪਾਇ ਪ੍ਰਤਗਿਆ ਪੂਜਨ ਕਰੇ।੨੪।
ਜਬ ਹਮ ਗੁਰ ਪੂਰਾ ਪਹਿਚਾਨੇ।
ਲਿਆਵੈਂ ਗ੍ਰਿਹ ਕਰ ਸਨਮਾਨੇ।
ਸੁਨੀ ਰਾਨੀ ਬਾਤ ਭਲੀ ਕਰ ਮਾਨੀ।
ਤਬ ਰਾਜੇ ਯਹ ਪ੍ਰਤਗਿਆ ਠਾਨੀ।੨੫।



### ਦੋਹਰਾ

ਅਬ ਹਮ ਲੇਨੇ ਜਾਤ ਹੈਂ ਜੋ ਪੂਰੇ ਸਤਿਗੁਰ ਆਹਿ।
ਅਪਨੇ ਆਪ ਦਿਆਲ ਹੋਇ ਆਵੈ ਹਮ ਗੋਦੀ ਮਾਹਿ।੨੬।

### ਚੌਪਈ

ਪੁਨ ਰਾਨੀ ਯਹ ਪਰਤਗਿਆ ਕੀਨਾ।
ਅਪਨਾ ਸਿੰਗਾਰ ਦਾਸੀ ਕੋ ਦੀਨਾ।
ਤਾ ਕੋ ਆਪਨੀ ਠੌਰ ਬਨਾਇਆ।
ਆਪ ਦਾਸੀ ਕੋ ਭੇਖ ਬਨਾਇਆ।੨੭।
ਜੋ ਕਲਾਧਾਰੀ ਗੁਰ ਪੂਰਾ ਆਹਿ।
ਤਬ ਬੈਠੇ ਮੇਰੀ ਗੋਦੀ ਮਾਹਿ।
ਨਿਜ ਹਾਥ ਕਮਲ ਬੀੜਾ ਹਮ ਦੇਵੈ।
ਹਮ ਪਾਇ ਪਰਤਗਿਆ[11] ਹਰਿ ਗੁਰ ਸੇਵੈ।੨੮।
ਇਉ ਧਾਰ ਪਰਤਗਿਆ ਰਾਜਾ ਚਲੇ।
ਆਗੇ ਜਾਇ ਸਤਗੁਰ ਸੋ ਮਿਲੇ।
ਜਬ ਬਾਲਮੁਕੰਦ ਦਰਸਨ ਗੁਰ ਦੇਖਾ।

ਬਡੇ ਭਾਗ ਅਪਨੇ ਕਰ ਲੇਖਾ।੨੯।
ਜੋਤ ਸਰੂਪ ਮੁਖ ਕਮਲ ਸੁਹਾਇ।
ਗੁੰਜਤ[12] ਭਵਰ ਅਲਕੈ ਮੁਖ[13] ਭਾਇ।
ਮਸਤਕ ਤਿਲਕ ਨਾਮ ਦੁਤ ਰੇਖਾ।
ਕੁੰਡਲ ਕਰਨ ਪ੍ਰਕਾਸੁ ਵਸੇਖਾ।੩੦।

### ਦੋਹਰਾ

ਆਨੰਦ ਸਰੂਪ ਅਨੰਦ ਘਨ ਆਨੰਦ ਕਰਤ ਬਿਹਾਰ।
ਦੋਊ ਚਰਨ ਕਮਲ ਇਕ ਢਿਗ ਕੀਏ ਸਤਗੁਰ ਤੁਰੰਗ ਸਵਾਰ।੩੧।

### ਚੌਪਈ

ਸੁੰਦਰ ਛਬ ਮੁਖ ਪੂਰਨ ਚੰਦ।
ਕਮਲ ਨੈਨ ਪ੍ਰਭ ਦ੍ਰਿਸਟਿ ਆਨੰਦ।
ਗੁਰ ਦਰਸਨ ਕਰ ਰਾਜਾ ਮਗਨਾਨੇ।
ਮਨ ਚਿਤ ਬੁਧ ਅਹੰਕਾਰ ਗੁਲਾਨੇ।੩੨।
ਜੋ ਪਰਤਗਿਆ ਰਾਜਾ ਕਰੀ।
ਭੂਲ ਗਈ ਤਬ ਸੁਧ ਨ ਪਰੀ।
ਗੁਰ ਅੰਤਰਿਜਾਮੀ ਮਨ ਕੀ ਜਾਨੀ।
ਅਬ ਦੇਊ ਪਰਤਗਿਆ ਜੋ ਦਿਨ ਠਾਨੀ।੩੩।
ਕਰ ਜੋਰ ਰਾਜਾ ਸਨਮੁਖ ਭਏ ਠਾਢੇ।
ਗੁਰ ਦਰਸ ਪ੍ਰੇਮ ਮਨ ਮੋ ਰਸ ਬਾਢੇ।
ਤਬ ਭੁਜਾ ਪਸਾਰ ਦਿਆਲ ਮੁਸਕਾਏ।
ਕੂਦ ਗੋਦ ਰਾਜਾ ਕੀ ਆਏ।੩੪।
ਜਬ ਰਾਜਾ ਸਤਗੁਰ ਗੋਦੀ ਲੀਨਾ।
ਮਹਾ ਅਨੰਦ ਮੰਗਲ ਰਸ ਹੀਨਾ।
ਜਿਮ ਜੋਗੀ ਤੁਰੀਆ ਪਦ ਪਾਏ।
ਗਿਆਨੀ ਨਿਜ ਸੁਖ ਮਾਹਿ ਸਮਾਏ।੩੫।

### ਸੋਰਠਾ

ਜਿਮ ਹੋਇ ਭਗਤ ਤੇ ਗਿਆਨ ਧਿਆਨ ਬਿਧੈ ਲੈ ਲੀਨ ਹੋਇ।
ਹੋਇ ਸੁਰਤ ਸਬਦ ਗਲਤਾਨ ਐਸੇ ਸੁਖ ਰਾਜਾ ਲਹਾ।੩੬।

 

## ਤੋਮਰ ਛੰਦ

ਅਬ ਮਗਨ ਰਾਜਾ ਭਏ।
ਗੁਰ ਚਰਨ ਕਰ ਮੋ ਲਏ।[14]
ਚਲ ਆਇ ਨਿਜਗ੍ਰਿਹ ਦੁਆਰ।
ਗੁਰ ਚਲਤ ਅਦਭੁਤ ਧਾਰੁ।੩੭।
ਤਜ ਗੋਦ ਉਤਰੇ ਭੂਮ।
ਅੰਤਹ ਪੁਰੇ[15] ਕੋ ਘੂਮ।
ਜਹਾ ਸਖੀ ਰਾਨੀ ਬੇਖ।
ਤਹ ਦਿਆਲ ਦਿਸਟ ਨ ਦੇਖ।੩੮।
ਬੈਠੀ ਜਹਾਂ ਪਟਰਾਨ।
ਤਹਾ ਗਏ ਕ੍ਰਿਪਾਨਿਧਾਨ।
ਪਹਚਾਨ ਰਾਨੀ ਲੀਨ।
ਭਏ ਗੋਦ ਮਾਹਿ ਅਸੀਨ।੩੯।
ਰਾਨੀ ਪ੍ਰਤਗਿਆ ਪਾਇ।
ਰਹੀ ਦੇਖ ਦਰਸ ਅਘਾਇ[16]।
ਤਿਸ ਗੋਦ ਮੋ ਗੁਰ ਦਿਆਲ।
ਸੋਹੰਤ ਸੋਭ ਬਿਸਾਲ।੪੦।

## ਦੋਹਰਾ

ਜਿਮ ਕੌਸਲਿਆ ਗੋਦ ਮੋ ਰਘੁਬੰਸ[17] ਤਿਲਕ ਛਬਿ ਭਾਇ।
ਜਿਮ ਜਸਮਤਿ[18] ਗੋਦੀ ਕ੍ਰਿਸਨ ਛਬਿ ਇਨ ਰਾਨੀ ਗੋਦ ਸੁਹਾਇ।੪੧।

## ਚੌਪਈ

ਜਬ ਦੋਹਨ ਪਰਤਗਿਆ ਪਾਈ।
ਰਾਨੀ ਰਾਜਾ ਰਹੇ ਅਘਾਈ।
ਪੁਨ ਦੀਪ ਧੂਪ ਆਰਤੀ ਕਰੀ।
ਨਈ ਵੇਦ ਗੁਰ ਆਗੇ ਧਰੀ।੪੨।
ਤਬ ਰਾਜਾ ਕੋ ਗੁਰ ਬੀੜਾ ਦੀਨਾ।
ਭਈ ਪਰਤਗਿਆ ਸਤਗੁਰ ਦੀਨਾ।
ਤਬ ਦੀਪਤ ਚਰਨਨ ਸਿਰ ਧਰਾ।
ਗੁਰ ਬਾਲ ਮੁਕੰਦ ਕ੍ਰਿਪਾ ਬਹੁ ਕਰਾ।੪੩।
ਰਾਜਾ ਕੇ ਗ੍ਰਿਹ ਮੋ ਪ੍ਰਭ ਰਹੇ।
ਮਾਤਾ ਜੀ ਤਹਾ ਆਵਤ ਭਏ।

ਸ੍ਰੀ ਰਾਮ ਰਾਜਾ ਜੀ ਤਹਾ ਆਏ।
ਅਤ ਆਦਰ ਬਹੁ ਪ੍ਰੇਮ ਜਨਾਏ।੪੪।
ਨਿਤ ਪ੍ਰਿਤ ਸੰਗਤ ਦਰਸਨ ਆਵੈ।
ਦੇਖ ਦਰਸ ਜੀਵਨ ਫਲੁ ਪਾਵੈ।
ਆਲਮਗੀਰ ਚਰਿਤ੍ਰ ਸਭ ਸੁਨਾ।
ਮਨ ਮੈ ਕਪਟ ਮੁਖ ਸੌ ਸੁਭ ਭਨਾ।੪੫।

## ਦੋਹਰਾ

ਗੁਰ ਬਾਲਮੁਕੰਦ ਲੀਲਾ ਕਰੀ ਸੁਨੇ ਸਿਖ ਚਿਤ ਧਾਰ।[19]
ਗੁਰ ਪ੍ਰਤਾਪ ਹਿਰਦੇ ਧਰੇ ਭਵਿ ਨਿਧ ਉਤਰੇ ਪਾਰ।੪੬।

## ਸਾਖੀ ਪੂਰਨ ਹੋਈ।੧੮੮।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਜਿਸ ਤਰ੍ਹਾਂ ਨਾਟਕ ਵਿਚ ਨਟ ਦੀ ਭੂਮਿਕਾ ਸੰਬੰਧੀ ਅਸੀਂ ਚਕ੍ਰਿਤ ਰਹਿ ਜਾਂਦੇ ਹਾਂ ਉਸੇ ਤਰ੍ਹਾਂ ਗੁਰੂ ਜੀ ਦੀ ਬਾਲ ਲੀਲ੍ਹਾ ਦਾ ਵੀ ਅਸੀਂ (ਮਾਤ ਲੋਕ ਦੇ ਪ੍ਰਾਣੀ) ਅਨੁਮਾਨ ਨਹੀਂ ਲਗਾ ਸਕਦੇ।
2. ਗੁਹਜ ਕਲਾ : ਗੁਪਤ, ਰਹੱਸਮਈ, ਰਮਜ਼
3. ਸਵੇਰ ਵੇਲੇ ਜਦੋਂ ਸੂਰਜ ਨਜ਼ਰ ਆਉਂਦਾ ਹੈ ਤਾਂ ਉਹ ਬਾਲ ਵਾਂਗ ਸੁੰਦਰ ਅਤੇ ਪਿਆਰਾ ਦਿਸਦਾ ਹੈ।
4. ਇਸ ਪ੍ਰਕਾਰ ਸਤਿਗੁਰੂ ਦੀ ਬਾਲ ਲੀਲਾ ਦੀ ਵਿਚਿਤਰਤਾ ਦਾ ਅਸੀਂ ਅਨੁਮਾਨ ਨਹੀਂ ਲਗਾ ਸਕਦੇ।
5. ਰਿਸਾਇ : ਬਹੁਤ ਗੁੱਸੇ ਹੋਇਆ, ਕ੍ਰੋਧਿਤ ਹੋਇਆ, ਲਾਲ ਪੀਲਾ ਹੋ ਗਿਆ।
6. ਸਿਥਲ : ਸਿਥਿਲ; ਕਮਜ਼ੋਰ, ਕੱਚਾ, ਅਨਾੜੀ
7. ਅੰਤਪੁਰ : ਘਰ ਦਾ ਅੰਦਰਲਾ ਪੜਦੇ ਵਾਲਾ ਭਾਗ (ਹਰਮ) ਜਿਥੇ ਇਸਤਰੀਆਂ ਰਹਿੰਦੀਆਂ ਹਨ।
8. ਸਨਾਥ : ਨਾਥ/ਪਤੀ/ਮਾਲਿਕ/ਖਾਵੰਦ/ਖ਼ਸਮ ਦੀ
9. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।
10. ਆਲਮਗੀਰ : ਔਰੰਗਜ਼ੇਬ, ਸਮਕਾਲੀ ਮੁਗਲ ਬਾਦਸ਼ਾਹ।
11. ਪ੍ਰਤਗਿਆ : ਵਚਨ, ਕੌਲ, ਪ੍ਰਣ, ਜ਼ਬਾਨ ਦੇਣੀ;
12. ਗੁੰਜਤ : ਗੂੰਜਦਾ ਹੈ, ਉਚੀ ਸੁਰ ਸੁਖ ਸੁਣਾਈ ਦਿੰਦੀ ਹੈ।
13. ਅਲਕੈ ਮੁਖ : ਬਾਲ ਮੁਖ

14. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।
15. ਅੰਤਹ ਪੁਰਾ : ਪਰਦੇ ਵਾਲਾ ਸਥਾਨ ਜਿਥੇ ਇਸਤਰੀਆਂ ਰਹਿੰਦੀਆਂ ਸਨ, ਹਰਮ, ਜ਼ਨਾਨਖ਼ਾਨਾ।
16. ਅਘਾਇ : ਸੰਤੁਸ਼ਟ ਹੋਇਆ, ਰਜ ਗਿਆ, ਸੰਤ੍ਰਿਪਤ ਹੋ ਗਿਆ।
17. ਰਘੁਬੰਸ : ਰਘੁਵੰਸ਼, ਰਘੁਕੁਲ ਦੇ/ਪੁਤਰ ਰਤਨ ਸ੍ਰੀ ਰਾਮਚੰਦਰ;
18. ਜਸਮਤਿ : ਯਸ਼ੋਧਾ : ਸ੍ਰੀ ਕ੍ਰਿਸ਼ਣ ਜੀ ਦੀ ਪਾਲਨ ਵਾਲੀ ਮਾਤਾ।
19. ਮਹਾਤਮ ਦੀਆਂ ਤੁਕਾਂ ਹਨ—ਸ੍ਰੀ ਗੁਰੂ ਜੀ ਦੀ ਬਾਲ ਲੀਲਾ ਕਹਿਣ ਸੁਣਨ ਵਾਲੇ ਅਤੇ ਗੁਰੂ ਪ੍ਰਤਾਪ ਹਿਰਦੇ ਵਿਚ ਵਸਾਉਣ ਵਾਲੇ ਸੰਸਾਰ ਸਾਗਰ ਤੋਂ ਸਹਿਜੇ ਹੀ ਪਾਰ ਉਤਰ ਜਾਣਗੇ।

******

## ਸਾਖੀ ੩

### ਸਾਖੀ ਅਉਰੰਗਜੇਬ ਬਾਦਸਾਹ ਸੇ ਮਿਲਾਪ ਕੀ

### ਦੋਹਰਾ

ਤਬ ਰਾਜਾ ਨਿਜ ਮਹਲੋ ਬਿਖੇ ਸਤਗੁਰ ਦੀਆ ਨਿਵਾਸ।
ਗੁਰ ਕਿਰਪਾਨਿਧ ਕਿਰਪਾ ਕਰੀ ਪੂਰਨ ਕੀਨੀ ਆਸ।੧।

### ਚੌਪਈ

ਪੁਨ ਰਾਜਾ ਬਾਦਸਾਹ ਪੈ ਗਏ।
ਬਾਦਸਾਹ ਯਹ ਪੂਛਤ ਭਏ।
ਗੁਰੂ ਹਰਿ ਕ੍ਰਿਸਨ ਹੈ ਬਾਲਕ ਰੂਪ।
ਕਹੋਂ ਸਿਫਤ ਸਭ ਅਮਿਤ ਅਨੂਪ।੨।
ਤਬ ਰਾਜੇ ਮਹਮਾ ਗੁਰ ਕੀ ਕਰੀ।
ਕਰ ਸਿਫਤ ਬ੍ਰਿਤੰਤ ਸਭ ਮੁਖੋਂ ਉਚਰੀ।
ਤਬ ਸੁਨ ਨੌਰੰਗਸਾਹ ਭਏ ਨਰਮ।
ਦੇਖਨ ਕੋ ਭਈ ਉਲਫਤ ਗਰਮ।੩।
ਕਰ ਤਤਬੀਰ ਇਕ ਜੁਗਤ ਠਹਰਾਈ।
ਪਰਤਗਿਆ ਧਰ ਯਹ ਬਸਤ ਰਖਾਈ।
ਬਹੁਤ ਖਿਲੌਨੇ ਰਤਨ ਜੜਾਇ।
ਬਸਤ੍ਰ ਭੂਖਨ ਸੁੰਦਰ ਭਾਇ੍।੪।
ਪੁਨ ਜੁਬਾ ਸੇਲੀ ਅਉ ਇਕ ਟੋਪੀ।
ਢਾਂਪ ਖਾਨਚੇ ਧਰੀ ਅਲੋਪੀ।
ਜੋ ਯਹ ਮਹਜਰ[1] ਨਾਨਕ ਵਲੀ।
ਲੇਲੇ ਦਲਕ ਬੂਝੈ ਹਮ ਵਲੀ।੫।

### ਦੋਹਰਾ

ਜੋ ਲਏ ਖਾਨਚਾ ਦਲਕ ਕਾ ਤੌ ਮਜਹਰ[2] ਨਾਨਕ ਸਾਹ।
ਅਉਰ ਬਸਤ ਪਰੈ ,ਚਿਤ ਧਰੇ ਤੌ ਬਾਲਕ ਹਿਰਸ ਹਵਾਇ।੬।

### ਚੌਪਈ

ਇਕ ਬਾਦਸਾਹ ਪ੍ਰਤਗਿਆ ਰਾਖੀ।
ਅਉ ਰਾਜਾ ਸੋ ਐਸੇ ਭਾਖੀ।
ਹਮ ਕੈ ਬਹੁਤ ਸੌਕ ਦੀਦਾਰ।[3]



 

ਕਰ ਮਿਹਰ ਆਵੈ ਈਹਾ ਇਕ ਬਾਰ।੭।
ਰਾਜਾ ਗਏ ਸਤਗੁਰ ਕੇ ਪਾਸ।
ਹਾਥ ਜੋੜ ਕੀਨੀ ਅਰਦਾਸ।
ਬਾਦਸਾਹ ਮਿਲਨੇ ਕੋ ਚਹੈ।
ਜੋ ਆਗਿਆ ਹੋਏ ਸੋਈ ਹਮ ਕਹੈ।੮।
ਮੁਸਕਾਇ ਕਹਾ ਗੁਰ ਬਾਲਮੁਕੰਦ।
ਜਿਹ ਦਰਸਨ ਦੇਖਤ ਹੋਤ ਅਨੰਦ।
ਅਉਰੰਗਜੇਬ ਸੋ ਜੁ ਹਮ ਮਿਲੈ।
ਹੋਇ ਅਸਵਾਰ ਰਾਜਾ ਸੰਗ ਚਲੈ।੯।
ਤਬ ਰਾਮ ਰਾਇ ਜੀ ਲੇਨੇ ਆਏ।
ਕਰ ਪ੍ਰੇਮ ਸਾਦਰ ਲੀਏ ਗੋਦ ਉਠਾਏ।
ਅਤ ਸੁੰਦਰ ਸੋਭਾ ਛਬ ਬਨੀ।
ਗੁਰ ਭਗਤ ਸੋਭਾ ਐਸੇ ਵੈ ਗਨੀ।੧੦।

### ਦੋਹਰਾ

ਜਿਉ ਰਵਿ ਊਪਰਿ ਹੋਇ ਚੰਦ ਦਿੜ ਪੂਰਨ ਜੋਗ ਕੇ ਭਾਇ।
ਰਾਮ ਰਾਇ ਜੀ ਕੀ ਗੋਦ ਮੈ ਗੁਰੂ ਹਰਿ ਕ੍ਰਿਸ਼ਨ ਸੁਹਾਇ।੧੧।

### ਚੌਪਈ

ਲੇ ਰਾਮ ਰਾਇ ਜੀ ਅੰਤਰ ਗਏ।
ਜਾਇ ਮੂੜੇ ਪਰ ਅਸਥਿਤ ਭਏ।
ਅਉਰੰਗਜੇਬ ਜਬ ਦਰਸਨ ਦੇਖਾ।
ਅਤਿ ਸੁੰਦਰ ਛਬ ਪਰਤਾਪ ਬਸੇਖਾ।੧੨।
ਬਾਲਕ ਰੂਪ ਬਡਾ ਪਰਤਾਪ।
ਮੁਖ ਦੇਖਤ ਮਿਟੇ ਸੋਗ ਸੰਤਾਪ।
ਅਉਰੰਗਜੇਬ ਦੇਖਤ ਮਗਨਾਨੇ।
ਨਾਨਕ ਰੂਪ ਸਿਦਕ ਕਰ ਮਾਨੇ।੧੩।
ਪੁਨ ਬਹੁਤ ਖਾਨਚੇ ਜਿਨਸਨ ਧਰੇ।
ਭੂਖਨ ਬਸਤ੍ਰ ਖਿਲੌਨੇ ਭਰੇ।
ਸਤਗੁਰ ਜੀ ਕੋ ਨਜਰ ਸੁ ਕੀਨਾ।
ਪ੍ਰਭ ਅੰਤਰਜਾਮੀ ਕਛੂ ਨ ਲੀਨਾ।੧੪।
ਵੇ ਟੋਪੀ ਜੁਬਾ[4] ਗੁਹਜਿ ਰਾਖਾ।[5]
ਸੋ ਲੀਨਾ ਦਿਆਲ ਬਚਨ ਮੁਖ ਭਾਖਾ।
ਯਹ ਲੇ ਚਲੋ ਹਮਾਰੇ ਧਾਮ।

 

ਅਵਰੁ ਨਾਹੀ ਹਮਰੇ ਕਛੁ ਕਾਮ।੧੫।

ਦੋਹਰਾ

ਪ੍ਰਭ ਖਾਨਚਾ ਜੁਬੇ ਤਾਜ ਕਾ ਦੀਨਾ ਧਾਮ ਪਠਾਇ।
ਰਾਮ ਰਾਜਾ ਜੀ ਸੋਂ ਗੋਦ ਮੇਂ ਕਛੁ ਕੀਨਾ ਬਾਤ ਬਤਾਇ।੧੬।

ਚੌਪਈ

ਤਬ ਤਾ ਕੇ ਮਨ ਭਈ ਸਫਾਈ।
ਜਬ ਆਲਮਗੀਰ ਪ੍ਰਤਗਿਆ ਪਾਈ।
ਦੇਖ ਪਰਤਾਪ ਕਛੁ ਪੂਛ ਨ ਸਕੇ।
ਬਾਰੰਬਾਰ ਸਤਗੁਰ ਮੁਖ ਤਕੇ।੧੭।
ਕੀਆ ਚਾਹੇ ਪਰ ਚਲੇ ਨ ਵਾਕ।
ਤਾ ਤਿਨ ਕੀਨਾ ਪ੍ਰੀਤ ਤਪਾਕ[6]।
ਪੁਨ ਰਾਮ ਰਾਇ ਜੀ ਸੇ ਪੂਛਨ ਕਰਾ।
ਕੁਟਲ[7] ਬਚਨ ਅਉ ਭ੍ਰਮ ਕਾ ਭਰਾ।੧੮।
ਹੇ ਸਾਹਬ ਤੁਮ ਫਕਰ ਹੋ ਪਾਕ।
ਵਡੇ ਵਲੀ ਸਾਹਬ ਕਰਾਮਾਤ।
ਵਲੀ ਅਹਦਿ ਲਾਇਕ ਟਿਕੇ ਕੇ।
ਗੁਰ ਹਰਿ ਕ੍ਰਿਸਨ ਜੀ ਬੇਟੇ ਛੁਟਕੇ।੧੯।
ਗੁਰਿਆਈ ਅਪਨੀ ਇਨ ਕੋ ਦੀਨਾ।
ਯਹ ਉਲਟੀ ਰੀਤ ਕਛੁ ਜਾਇ ਨਾ ਚੀਨਾ[8]।
ਹੋਇ ਖਾਤ੍ਰ ਨਿਸਾ ਸੋ ਦੇਹੁ ਜਬਾਬੁ।
ਗੈਰ ਸਰਹ ਹੈ ਬਡਾ ਅਜਾਬ[9]।੨੦।

ਦੋਹਰਾ

ਸ੍ਰੀ ਰਾਮ ਰਾਜਾ ਜੀ ਜਾਨਿਆ ਯਹ ਮੂਰਖ ਮਤ ਅਗਿਆਨ।
ਸਭ ਭਰੇ ਭੰਡਾਰੇ ਭਗਤ ਕੇ ਸਤਗੁਰ ਕ੍ਰਿਪਾ ਨਿਧਾਨ।੨੧।

ਚੌਪਈ

ਸ੍ਰੀ ਰਾਮ ਰਾਜਾ ਜੀ ਕਹਾ ਸਮੁਝਾਇ।
ਸ੍ਰੀ ਸਤਿਗੁਰ ਸਾਹਿਬ ਬੇਪਰਵਾਹ।
ਕਰ ਕਿਰਪਾ ਜਿਨਹ ਗੁਰਿਆਈ ਦੀਨੀ।
ਹਮ ਇਨ ਕੇ ਸੇਵਕ ਸਭ ਅਧੀਨੀ।੨੨।
ਕਰਾਮਾਤ ਜਾਹਰ ਹਮ ਕੀਨਾ।
ਐਤਰਾਜ ਭਏ ਪ੍ਰਭ ਪ੍ਰਬੀਨਾ।

 

ਇਹ ਕਾਰਨ ਹਮ ਕੋ ਤਿਲਕ ਨ ਦੀਆ।
ਸੋ ਕਾਰਜ ਸਫਲ ਜੁ ਸਤਗੁਰ ਕੀਆ।੨੩।
ਜਬ ਆਲਮਗੀਰ ਸੁਨੀ ਇਹ ਬਾਤ।
ਭਏ ਬਿਸਮ ਸੁਨ ਕੰਪਤ ਗਾਤ[10]।
ਤਬ ਰਾਮ ਰਾਇ ਕੀ ਉਸਤਤ ਕਰੀ।
ਤੁਮ ਸਾਚੇ ਸਰਬ ਹਿਰਸ ਪਰਹਰੀ[11]।੨੪।
ਯਿਹੀ ਬਾਤ ਗੁਸਤਾਖੀ ਹਮ ਜੋ ਕੀਨੀ।
ਤੁਮ ਮਾਫ ਕਰੋ ਕਾਮਲ ਪਰਬੀਨੀ।
ਮੁਸਕਾਇ ਦਿਆਲ ਬਿਦਾ ਤਬ ਭਏ।
ਗੁਰ ਗੋਦ ਉਠਾਇ ਪੁਨ ਧਾਮ ਪਠਾਏ।੨੫।

**ਦੋਹਰਾ**

ਤਬ ਸਤਗੁਰ ਸਵਾਰ ਹੋਇ ਆਏ ਰਾਜਾ ਧਾਮ।
ਜਿਨ ਕੋ ਗੁਰ ਦਰਸਨ ਭਇਆ ਸਫਲ ਭਏ ਤਿਨ ਕਾਮ।੨੬।

**ਸਾਖੀ ਪੂਰਨ ਹੋਈ।੧੯੯।**



ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਮਹਜਰ : ਅ. ਮਹਜ਼ਰ : ਉਹ ਥਾਂ ਜਿਥੇ ਲੋਕ ਹਾਜ਼ਿਰ ਹੋਣ, ਕੋਈ ਲਿਖਤ/ਦਸਤਾਵੇਜ਼ ਜਿਸ ਉਤੇ ਬਹੁਤਿਆਂ ਦੇ ਦਸਤਖਤ ਹੋਣ, ਮਹਜ਼ਰਨਾਮਾ; 'ਮਹਜ਼ਰੁ ਝੂਠਾ ਕੀਤੋਨੁ ਆਪਿ' (ਗਉ: ਮ: 5)
2. ਮਜਹਰ : ਅ ਮਜ਼ਹਰ : ਜ਼ਾਹਿਰ/ਪ੍ਰਗਟ ਕਰਨ ਵਾਲਾ, ਆਪਣੇ ਮਨੋਰਥ ਦਾ ਇਜ਼ਹਾਰ ਕਰਨ ਵਾਲਾ, ਨਾਟਕ ਵਿਖਾਉਣ ਦੀ ਥਾਂ, ਰੰਗ ਸ਼ਾਲਾ।
3. ਮੈਨੂੰ ਗੁਰੂ ਜੀ ਦੇ ਮਿਲਣ ਦੀ ਬੜੀ ਤਾਂਘ ਹੈ।
4. ਜੁਬਾ : ਯੁਵਾ, ਯੁਵਕ, ਨੌਜੁਆਨ, ਗੱਭਰੂ
5. ਜੋ ਭੇਦ ਰਖਿਆ ਸੀ, ਜੋ ਗੁਪਤ ਰਖਿਆ ਸੀ
6. ਤਪਾਕ : ਜੋਸ਼, ਉਤਸ਼ਾਹ
7. ਕੁਟਲ : ਖੋਟਾ, ਬੁਰਾ, ਵਿਰੋਧੀ, ਕੁਚਲ ਦੇਣ ਵਾਲੀ (ਨੀਤੀ)
8. ਚੀਨਾ : ਜਾਣਿਆਂ, ਸਮਝਿਆ, ਮਹਿਸੂਸ ਕੀਤਾ
9. ਅਜਾਬ : ਦੁੱਖ, ਦੁੱਖਦਾਈ, ਕਸ਼ਟ ਦਾਇਕ, ਬੁਰਾ
10. ਸਰੀਰ ਕੰਬਿਆ, ਝੁਣਝੁਣੀ ਜਿਹੀ ਛਿੜੀ, ਅਚਵੀ ਜਿਹੀ ਮਹਿਸੂਸ ਹੋਈ
11. ਹਿਰਸ ਪਰਹਰੀ; ਹਿਰਸ ਛਡ ਦਿੱਤੀ, ਝਾਕ ਤਿਆਗ ਦਿਤੀ।

*****

## ਸਾਖੀ ੪

### ਸਤਗੁਰ ਜੀ ਕੇ ਜੋਤੀ ਜੋਤ ਸਮਾਵਣ ਕੀ

**ਦੋਹਰਾ**

ਅਲਖ ਨਿਰੰਜਨ ਰੂਪ ਧਰ ਕੀਆ ਭਗਤ ਬਿਸਥਾਰ।
ਪੁਨ ਸਰਗੁਨ ਸੇ ਨਿਰਗੁਨ ਭਏ ਮਹਿਮਾ ਅਮਿਤ ਅਪਾਰ।੧।

**ਚੌਪਈ**

ਧਰ ਗੁਰ ਸਰੂਪ ਜਗ ਭਗਤ ਪ੍ਰਕਾਸਾ।
ਅਦਭੁਤ ਲੀਲਾ ਪਰਮ ਬਿਲਾਸਾ।
ਨਿਜ ਸੰਗਤ ਮਨ ਪ੍ਰਤੀਤ ਬਢਾਇ।
ਮੁਕਤ ਪੰਥ ਦੀਆ ਪ੍ਰਗਟ ਦਿਖਾਇ।੨।
ਗੁਰ ਬਚਨਨ ਮਾਰਗ ਜੋ ਚਲੇ।
ਮਿਲੇ ਪਰਮ ਪਦ ਕਿਲ ਬਿਖ ਟਲੇ।
ਲਖ ਸਰੂਪ ਗੁਨ ਅਮਿਤ ਅਪਾਰ।
ਜਿਮ ਬਟਕ[1] ਬੀਜ ਦੀਰਘ ਬਿਸਥਾਰ।੩।
ਜਬ ਗੁਰ ਗੁਨ ਬਾਲਕ ਲੀਲਾ ਧਾਰੇ।
ਸਭ ਸਨਮੁਖ ਠਾਢੇ ਸਿਖ ਨਿਹਾਰੇ।
ਸਹਜ ਭਾਇ ਬਰ ਬਚਨ ਜਿਹ ਕਰੇ'।
ਤਾਤਕਾਲ ਕਾਰਜ ਤਿਨ ਸਰੇ'।੪।
ਅਰੁ ਹਰਿ ਜਗਿਆਸਾ[2] ਜੋ ਮਨ ਰਾਖੇ।
ਗੁਰ ਕ੍ਰਿਪਾ ਦਿਸਟਿ ਕੀ ਢਿਗ ਤਾਕੇ।
ਤਿਸ ਹਿਰਦੇ ਅਨਭੈ ਹੋਇ ਪ੍ਰਕਾਸ।
ਗੁਰ ਅਚਰਜ ਲੀਲਾ ਪਰਮ ਬਿਲਾਸ।੫।

**ਦੋਹਰਾ**

ਗੁਰ ਮਹਮਾ ਸੁਨ ਬਾਦਸਾਹ ਮਨ ਅੰਤਰ ਖੁਨਸਬ ਢਾਇ।
ਮਨ ਮੇ ਮਨਸੂਬੇ ਕਰੇ, ਚਲੇ ਨਾ ਕਛੂ ਚਲਾਇ।੬।

**ਚੌਪਈ**

ਪੁਨ ਆਲਮਗੀਰ ਇਹੁ ਮਸਲਤ ਠਾਨੀ।
ਗੁਰੂ ਹਰਿਕ੍ਰਿਸ਼ਨ ਹੈ ਅਲਖ ਬਿਡਾਨੀ।

ਕੁਛ ਪਰਗਟ ਕਰਾਮਾਤ ਤਿਨ ਦੇਖੇ।
ਤਬ ਭਾਕੋ ਕਾਮਲ ਕਰ ਲੇਖੇ।੭।
ਤਬ ਰਾਜਾ ਕੋ ਪਾਸ ਪਠਾਇਆ।
ਪੁਨ ਮਿਲਨੇ ਕਾ ਸ਼ੌਕ ਜਨਾਇਆ।
ਏਕ ਬਾਰ ਦੀਦਾਰ ਖੁਦ ਦੀਜੈ।
ਤੁਮ ਕਾਮਲ ਫ਼ਕਰ ਮਿਹਰ ਖੁਦ ਕੀਜੈ।੮।
ਤਬ ਰਾਜਾ ਜਾਇ ਕਰ ਬਿਨੈ ਸੁਨਾਇਆ।
ਗੁਰ ਅੰਤਰ ਜਾਮੀ ਸਭ ਲਖ ਪਾਇਆ।
ਯਹ ਅਗਿਆਨੀ ਬਾਦ ਮਨ ਧਰੇ।
ਇਨ ਕੋ ਮਿਲੇ ਕਾਜ ਨਹੀ ਸਰੇ।੯।
ਪ੍ਰਭ ਤਿਸੀ ਕਾਲ ਅੰਤਹ ਪੁਰ ਗਏ।
ਮਾਤਾ ਜੀ ਸੋਂ ਕਹਤੇ ਭਏ।
ਅਬ ਹਮਰਾ ਤੁਰਕਨ ਸੋਂ ਮੇਲ ਨ ਹੋਇ।
ਜੋ ਹਰ ਭਾਵੇ ਹੋਵੇਂ ਸੋਇ।੧੦।

ਦੋਹਰਾ

ਪੁਨ ਰਾਜਾ ਸੋਂ ਸਤਗੁਰ ਕਹਾ ਕਛ ਕਾਰਨ ਦੀਸਤ ਆਹਿ।
ਪ੍ਰਗਟ ਸੀਤਲਾ ਤਨ ਭਈ ਜਾਇ ਕਹੋ ਬਾਦਸਾਹ।੧੧।

ਚੌਪਈ

ਯਹ ਰਾਜਾ ਬਾਦਸਾਹ ਸੇ ਕਹੀ।
ਗੁਰ ਤਨ ਪ੍ਰਗਟ ਸੀਤਲਾ ਭਈ।
ਅੰਤਹਪੁਰ ਮੇਂ ਸਤਗੁਰ ਰਹੇ।
ਕਛੂ ਕਾਹੂ ਕੀ ਸੁਨੇ ਨ ਕਹੇ।੧੨।
ਪਾਂਚ ਦਿਵਸ ਇਮ ਬੀਤਤ ਭਇਆ।
ਤਬ ਮਾਤਾ ਜੀ ਕੋ ਸਤਿਗੁਰ ਕਹਿਆ।
ਅਬ ਹਮ ਪਰਮਧਾਮ ਕੋ ਜਾਵੈਂ।
ਤਨ ਤਜ ਜੋਤੀ ਜੋਤਿ ਸਮਾਵੈ।੧੩।
ਸੁਨ ਬਚਨ ਬਿਸਮ ਮਾਤਾ ਜੀ ਭਈ।
ਸੰਗਤ ਸਗਲ ਬੁਲਾਇ ਸਭ ਲਈ।
ਗੁਰ ਸਨਮੁਖ ਸੰਗਤ ਭਈ ਠਾਢੀ।
ਅਤ ਬਿਓਗ ਕਰਨਾ ਰਸ ਬਾਢੀ।੧੪।

 

ਤਬ ਹਾਥ ਜੋਰ ਸਭ ਬਿਨਤੀ ਕੀਨਾ।
ਹੇ ਪਰਮ ਪੁਰਖ ਸਤਗੁਰ ਪਰਬੀਨਾ।
ਇਹੁ ਕਾਰਨ ਸਤਿਗੁਰ ਜੋ ਰਚਾ।
ਜੋ ਭਾਵੈ ਸੋਈ ਹੈ ਸਚਾ।੧੫।

ਸੰਗਤ-ਬਾਚ—

### ਦੋਹਰਾ

ਹਮ ਕਿਤ ਬਿਧ ਨਿਤ ਦਰਸਨ ਕਰੇ ਕਿਮ ਕਰੇ ਚਰਨ ਗੁਰ ਸੇਵ।
ਅਬ ਕਹਾ ਜੋਤ ਪਰਗਟ ਧਰੋ ਦੀਜੈ ਦਾਸਨ ਭੇਵ।੧੬।

### ਚੌਪਈ

ਸੁਨ ਬਿਨਤੀ ਸਤਗੁਰ ਭਏ ਦਿਆਲ।
ਕਹਾ ਸ੍ਰੀਮੁਖ ਬਰ ਬਚਨ ਬਿਸਾਲ।
ਅਬ ਜਾਇ ਦਰਸਨ ਤੁਮ ਕਰੋ ਬਕਾਲੇ।
ਤਹਾ ਰਹੇਂ ਬਾਬਾ ਜੀ ਦੀਨ ਦਿਆਲੇ।੧੭।
ਇਮ ਬਚਨ ਕਹਾ ਪੁਨ ਲਗੀ ਸਮਾਧ।
ਗੁਰ ਪੂਰਨ ਸਰਬੰ ਨਹੀ ਬਿਖਾਦ।
ਜਹਾ ਹਰਖ ਸੋਕ ਨਾਹੀ ਅਸਥਾਨ।
ਗੁਰ ਸਰਬ ਬਿਆਪੀ ਕੇਵਲ ਗਿਆਨ।੧੮।
ਜਿਉ ਜਲ ਮੈ ਜਲ ਆਇ ਘਟਾਨਾ[3]।
ਤਿਉ ਜੋਤੀ ਸੰਗ ਜੋਤ ਸਮਾਨਾ।[4]
ਜਿਉ ਅਸਤ ਸਮੇ ਰਵਿ ਕਿਰਨ ਸੰਕੋਚੇ।
ਉਦੇ ਅਸਤ ਰਵਿ ਲੇਪ ਨ ਪੋਚੇ।੧੯।
ਰਵਿ ਓਲੇ ਮੇਰ ਅਸਤ ਜਗੁ ਕਹੇ।
ਜਬ ਛੂਟੇ ਆਡ ਉਦੇ ਸਭ ਲਹੇ।
ਤਿਉ ਸਤਿਗੁਰ ਦਿਆਲ ਲੀਲਾ ਜਗ ਕਰੇ।
ਭਗਤਨ ਹੇਤ ਨਵ ਤਨ ਜਗ ਧਰੇ।੨੦।

### ਦੋਹਰਾ

ਸ੍ਰੀ ਮਾਤਾ ਜੀ ਅਰੁ ਸਿਖ ਸਭ ਭਏ ਦੇਖ ਚਲਿਤ੍ਰ ਬਿਸਮਾਦ।
ਗੁਰ ਲੀਲਾ ਕੈਸੇ ਲਖੈ ਜਾ ਕੋ ਅੰਤ ਨ ਆਦਿ।੨੧।

## ਤੋਮਰ ਛੰਦ

ਭਈ ਲੀਨ ਮਾਤਾ ਸੋਕ।
ਰਵਿ ਗੋਦ ਭਇਆ ਲੋਪ।
ਭਇਆ ਪ੍ਰਗਟ ਤਿਮਰ ਬਿਓਗ।[5]
ਸਭ ਨਗਰ ਬਿਆਪਤ ਸੋਗ।੨੨।
ਬਿਸਮਾਦ ਮਾਤਾ ਭਈ।[6]
ਸਭ ਦੇਹ ਕੀ ਸੁਧ ਗਈ।
ਚਿਤਵਨ ਲਗੀ ਹੀਏ ਮਾਹਿ।
ਗੁਰ ਦਰਸ ਦੀਨਾ ਤਾਹ।੨੩।
ਮੁਖ ਦੇਖ ਭਇਆ ਸੰਤੋਖ।
ਮਿਟ ਗਇਆ ਦਾਰਨ ਦੋਖ।[7]
ਉਪਜਤ ਭਇਆ ਮਨ ਗਿਆਨ।
ਗੁਰ ਅਮਰ ਪਦ ਪਹਚਾਨ।੨੪।
ਪੁਨ ਨੇਤ੍ਰ ਖੋਲ ਬਿਚਾਰ।
ਸਭ ਕੀਨ ਜਗਤ ਬਿਵਹਾਰ।
ਸਭ ਲੋਕ ਭਏ ਇਕਤ੍ਰ।
ਸੁਤ ਸਿਖ ਸਾਖਾ ਮਿਤ੍ਰ।੨੫।

## ਦੋਹਰਾ

ਭਜਨ ਕੀਰਤਨ ਹੋਨੇ ਲਗਾ ਕੀਆ ਬਿਬਾਨ ਤਿਆਰ।
ਸ੍ਰੀ ਰਾਮ ਰਾਜਾ ਆਵਤ ਭਏ ਸਿਖ ਸੰਗਤ ਜੁਰੇ ਅਪਾਰ।੨੬।

## ਚੌਪਈ

ਗੁਰ ਨਿਰਮਲ ਤਨ ਇਸਨਾਨ ਕਰਾਇ।
ਚਰਚ ਸੁਗੰਧ ਬਸਤ੍ਰ ਪਹਰਾਇ।
ਬਿਬਾਨ ਅਰੂੜ ਕਰ ਲੇ ਸਿਖ ਚਲੇ।
ਪਗ ਪਗ ਭਜਨ ਹੋਤ ਬਿਧ ਭਲੇ।੨੭।
ਭਇਆ ਬਾਹਰ ਪੁਲੇ ਚਿਤਾ-ਅਸਥਾਨ।
ਤਹਾ ਲੇ ਪਹੁਚੇ ਸਿਖ ਸੁਜਾਨ।
ਧਰ ਚੰਦਨ ਚਿਤਾ ਕੀਨ ਸਿਸਕਾਰ।
ਅਦਭੁਤ ਲੀਲਾ ਗੁਰ ਕਰਤਾਰ।੨੮।
ਗੁਰ ਪੁਰਬ ਭਜਨ ਭਏ ਅਮਿਤਿ ਅਪਾਰ।

 

ਤੀਨ ਲੋਕ ਸਤਿਗੁਰ ਜੈਕਾਰ।
ਗੁਰ ਬਾਲਮੁਕੰਦ ਰੂਪ ਦਿਖਲਾਇਆ।
ਪੁਨ ਹੋਇ ਨਿਰਬਾਨ ਨਿਜ ਰੂਪ ਸਮਾਇਆ।੨੯।
ਕਵਨ ਕਵਨ ਲੀਲਾ ਗੁਨ ਕਹੋ।
ਅਮਿਤ ਅਪਾਰ ਅੰਤ ਨਹੀ ਲਹੋ।
ਅਕਥ ਕਥਾ ਗੁਨ ਅਗਮ ਅਪਾਰ।
ਸੇਸ ਗਨੇਸ ਨ ਪਾਵੈ ਪਾਰ।੩੦।

## ਦੋਹਰਾ

ਗੁਰ ਪਰਮ ਧਾਮ ਪਿਆਨਾ ਕੀਆ ਮਹਿਮਾ ਜਗ ਬਿਸਥਾਰ।
ਜੋ ਗੁਰ ਸਿਖ ਮਹਿਮਾ ਮਨ ਧਰੇ ਭਵਨਿਧ ਉਤਰੇ ਪਾਰ।੩੧।

## ਦੋਹਰਾ

ਸੋਢੀ ਗੁਰ ਹਰਿ ਰਾਇ ਜੀ ਪਿਤਾ ਸੁਲਖਨੀ ਮਾਤ।
ਬਿਸਨ ਰੂਪ ਹਰਿ ਕ੍ਰਿਸਨ ਗੁਰ ਜਪੋ ਤਾਸ ਦਿਨ ਰਾਤ।੩੨।[8]

ਸੰਮਤੁ ੧੭੨੧, ਚੇਤ ਸੁਦੀ ੧੪ ਬੁਧਵਾਰ ਦੋ ਘੜੀਆ ਰਾਤ ਗਈ ਸ੍ਰੀ[9] ਹਰਿ ਕ੍ਰਿਸਨ ਜੀ ਸਮਾਣੇ ਦਿਲੀ ਵਿਚ, ੨ ਬਰਸ ੫ (ਪੰਜ) ਮਹੀਨੇ ੨੦ (ਵੀਹ) ਦਿਨ ਗੁਰ ਹਰਿ ਕ੍ਰਿਸ਼ਨ ਜੀ ਗੁਰਿਆਈ ਵਿਚ ਸਰੀਰ ਰਖਿਆ। ਅਸਤੋਤਰ—

## ਤ੍ਰਿਭੰਗੀ ਛੰਦ

ਗੁਰ ਬਾਲਮੁਕੰਦੇ ਆਨੰਦ ਛੰਦੇ ਸੁਰਨਰ ਬੰਦੇ ਪਰਮੰਗੁਰੰ।
ਸੁੰਦਰ ਬਧ ਧਾਰਾ ਅਤ ਸੁਖ ਸਾਰਾ ਭਗਤ ਪਸਾਰਾ ਦੇਵ ਹਰੰ।
ਸੰਗਤ ਸੁਖਦਾਤਾ ਅਨਭੈਰਾਤਾ ਗਿਆਨ ਬਿਧਾਤਾ ਅਚਲ ਬਰੰ।
ਜੈ ਜੈ ਗੁਰ ਦਿਆਲੰ ਚਲਤ ਬਿਸਾਲੰ ਆਦਿ ਨਿਰੰਜਨ ਰੂਪ ਧਰੰ।੩੩।

## ਸਾਖੀ ਪੂਰਨ ਹੋਈ।੧੯੦।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਬਟਕ : ਬਰੋਟਾ, ਬੋਹੜ,
2. ਹਰਿ ਜਗਿਆਸਾ : ਹਰਿ ਜਿਗਿਆਸਾ, ਹਰਿ ਨੂੰ ਮਿਲਣ ਦੀ ਲਾਲਸਾ।
3. ਘਟਾਨਾ : ਸਮਾਇਆ, ਮਿਲਿਆ, ਓਤਪੋਤ, ਇਕ ਰੂਪ,

4. ਇਹ ਦੋਵੇਂ ਤੁਕਾਂ 'ਸੁਖਮਨੀ' ਦੀਆਂ ਹਨ—
ਜਿਉ ਜਲ ਮਹਿ ਜਲ ਆਇ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥
ਮਿਟਿ ਗਏ ਗਵਨ ਪਾਏ ਬਿਸ੍ਰਾਮ॥
ਨਾਨਕ ਪ੍ਰਭ ਕੈ ਸਦ ਕੁਰਬਾਨ॥ (8ਵੀਂ ਅਸਟਪਦੀ) ਆਦਿ ਗ੍ਰੰਥ ਪੰਨਾ 278

5. ਤਿਮਰ ਬਿਓਰਾ : ਵਿਛੋੜਾ ਰੂਪੀ ਹਨੇਰਾ
6. ਬਿਸਮਾਦ ਮਾਤਾ ਭਈ : ਮਾਤਾ ਜੀ ਹੈਰਾਨ ਰਹਿ ਗਏ।
7. ਦਾਰਨ ਦੋਖ : ਘੋਰ ਦੁਖ ਜੋ ਬਰਦਾਸ਼ਤ ਨਾ ਕੀਤਾ ਜਾ ਸਕੇ।
8. ਇਹ ਪਾਠ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਨਹੀਂ ਹੈ।
9. ਇਹ ਪਾਠ ਵੀ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਨਹੀਂ ਹੈ।

******

## ਸਾਖੀ ੧

ਸਾਖੀ ਬਾਬਾ ਬਕਾਲੇ ਕੀ

### ਦੋਹਰਾ

ਜਬ ਰਵਿ ਅਸਤਾ ਕੋ ਚਲੇ ਤਿਮਰ ਲੇਇ ਜਗ ਛਾਇ।
ਤਿਉ ਗੁਰ ਦਰਸਨ ਬਿਨਾ ਜਗ ਭ੍ਰਮ ਤਿਮਰ ਘਟਾ ਨ ਪ੍ਰਗਟਾਇ।੧।[1]

### ਚੌਪਈ

ਜਬ ਸਤਗੁਰ ਭਏ ਅੰਤਰ ਧਿਆਨ।
ਬਿਨ ਦਰਸਨ ਸੰਗਤ ਹੈਰਾਨ।
ਰਵਿ ਗਿਆਨ-ਪ੍ਰਕਾਸਕ ਦ੍ਰਿਸਟਿ ਨ ਆਵੈ।
ਭ੍ਰਮ ਤਿਮਰ ਸਿੰਧ ਸਭ ਗੋਤੇ ਖਾਵੈ।੨।
ਸਬ ਸਭ ਸੰਗਤ ਗੁਰ-ਬਚਨ ਬਿਚਾਰਾ।
ਜੋ ਸ੍ਰੀਮੁਖ ਸਤਿਗੁਰ ਦਿਆਲ ਉਚਾਰਾ।
ਬਾਬਾ ਜੀ ਆਹਿ ਬਕਾਲੇ ਮਾਹ।
ਸਭ ਸੰਗਤ ਦਰਸਨ ਤਹਾ ਪਾਹਿ।੩।
ਯਹ ਬਚਨ ਦੇਸ ਦੇਸ ਸਭ ਸੁਨਾ।
ਕਰ ਨਿਸਚੇ ਸਭ ਸਿਖਨ ਸਭ ਗੁਨਾ।
ਚਲਿ ਚਲਿ ਸਿਖ ਬਕਾਲੇ ਆਵੈ।
ਪਰਤਗਿਆ ਨਿਸਚੇ ਨਹੀ ਪਾਵੈ।੪।
ਧੀਰ ਮਲ ਪ੍ਰਗਟ ਤਹਾ ਰਹੇ।
ਬੈਠ ਸਿੰਘਾਸਨ ਪੂਜਾ ਲਏ।
ਕਰ ਆਦਰ ਸੰਗਤ ਭੋਗ ਭੋਗਾਵੈ।
ਗੁਰ-ਦਰਸ ਪ੍ਰਤਗਿਆ ਕੋਊ ਨ ਪਾਵੈ।੫।

### ਦੋਹਰਾ

ਡਗਮਗ ਮਨ ਸੰਗਤ ਭਇਆ ਦ੍ਰਿੜ ਨਿਸਚੇ ਮਨ ਨਹੀਂ ਹੋਇ।[2]
ਜਿਉ ਚਾਤ੍ਰਿਕ ਪਿਆਸਾ ਨੀਰ ਕੀ ਪੈ ਸੋ ਤ੍ਰਿਪਤ ਨ ਸੋਇ।੬।

## ਚੌਪਈ

ਗੁਰ ਤੇਗ ਬਹਾਦਰ ਜੀ ਤਹਾ ਬਸੇ।
ਰਹੇ ਗੋਪ ਅਲਿਪਤ[3] ਆਤਮ ਰੰਗ ਰਸੇ।
ਕਾਹੂ ਕੋ ਦਰਸਨ ਨਹੀ ਹੋਇ।
ਰਹੇ ਇਕਾਂਤ ਤਹਾ ਪਹੁਚਤ ਕੋਇ।੭।
ਜਬ ਕਬ ਚੜ ਸਿਕਾਰ ਪ੍ਰਭ ਜਾਵੈ।
ਨਹੀ ਲਹੇ ਸਮਾ ਕੋਊ ਦਰਸ ਨ ਪਾਵੈ।
ਧੀਰ ਮਲ ਜੀ ਕੇ ਬਿਸਥਾਰ।
ਈਹਾ ਜੁਗਤ ਅਲੇਪ ਗੋਪ ਨਿਰਧਾਰ[4]।੮।
ਗੁਰ ਚਰਿਤ੍ ਕੋਊ ਲੱਖ ਨਹੀ ਪਾਵੈ।
ਮਨ ਡਗਮਗ ਸੰਗਤ ਆਵੈ ਜਾਵੈ।
ਕੇਤਕ ਕਾਲ ਯਹ ਜੁਗਤ ਬਿਤਾਨੀ।
ਤਬ ਮਾਤਾ ਨਾਨਕੀ ਅਤ ਅਕੁਲਾਨੀ[5]।੯।
ਏਕ ਸਮੇ ਸਤਗੁਰ ਪਹਿ ਗਈ।
ਮੁਖ ਮਿਸਟ ਬੇਨਤੀ ਐਸੇ ਕਹੀ।
ਹੇ ਸੁਤ ਤੁਮ ਜਗ-ਗੁਰ ਅਵਤਾਰ।
ਮੈ ਤੁਮ ਕੇ ਜਨਤ ਹੋ ਨਿਰਧਾਰ।੧੦।

## ਦੋਹਰਾ

ਤੁਮ ਦਰਸਨ ਬਿਨ ਜਗਤ ਮੋ ਅਗਿਆਨ ਤਿਮਰ ਰਹਿਓ ਛਾਇ।
ਬੈਠ ਸਿੰਘਾਸਨ ਦਿਆਲ ਹੇ ਸਤ ਸੰਗਤ ਦਰਸ ਦਿਖਾਇ।੧੧।

## ਚੌਪਈ

ਸ੍ਰੀ ਮਾਤਾ ਜੀ ਜਬ ਯਹਿ ਮੁਖ ਆਖਾ।
ਪ੍ਰਭ ਕੀਆ ਪ੍ਰਨਾਮ ਕਛੁ ਮੁਖੋ ਨ ਭਾਖਾ।
ਤਬ ਮਾਤਾ ਜੀ ਮਰਜੀ ਗੁਰ ਜਾਨੀ।
ਮਹਾ ਅਲਿਪਤ ਹੈ ਪਰਮ ਬਿਨਾਨੀ।੧੨।
ਤਬ ਮਾਤਾ ਜੀ ਮਨ ਕੀਆ ਬਿਚਾਰਾ।
ਅਬ ਸੋ ਬਿਧ ਕਰੇ ਜੋ ਕੁਲ ਬਿਉਹਾਰਾ।
ਲਿਖ ਪਤ੍ਰੀ ਗੋਬਿੰਦਵਾਲ ਪਠਾਵੈ।
ਗੁਰ ਅਰ ਦਿਆਲ ਕੀ ਅੰਸ ਬੁਲਾਵੈ।੧੩।
ਤਹ ਭਾਈ ਗੜੀਆ ਗੁਰਮੁਖ ਰਹੇ।

ਗੁਰ ਮਾਨ ਲਏ ਵੇ ਸੁਭ ਜੋ ਕਹੇ।
ਤਬ ਪ੍ਰੀਤ ਪਤ੍ਰ ਲਿਖ ਸਿਖ ਪਠਾਇਆ।
ਗੋਬਿੰਦਵਾਲ ਤਤਕਾਲੇ[6] ਆਇਆ।੧੪।
ਜਬ ਗੁਰ-ਕੁਲਪੁਰਖਨ[7] ਪਤ੍ਰੀ ਬਾਚੀ।
ਬਢਾ ਪ੍ਰੇਮ ਮਨ ਦ੍ਰਿੜ ਭਈ ਸਾਚੀ।
ਸ੍ਰੀ ਦੁਆਰਕਾ ਦਾਸ ਅਮਰ ਗੁਰ ਅੰਸ।
ਤਾ ਕਾ ਬਚਨ ਦ੍ਰਿੜ ਕਾਗਦ ਮੰਸ।੧੫।

### ਦੋਹਰਾ

ਤਬ ਭਾਈ ਗੜੀਏ ਸੰਗ ਲੇ ਚਲੇ ਬਕਾਲੇ ਗਾਉ।
ਨਿਕਟ ਜਾਇ ਪਹੁਚੇ ਜਬੀ ਆਗੇ ਪੜੇ ਨ ਪਾਉ।

### ਚੌਪਈ

ਤਬ ਕਰ ਬਿਚਾਰ ਯਿਉ ਮਨ ਮੈ ਲਿਆਵੇ।
ਜੋ ਮਾਤਾ ਨਾਨਕੀ ਕੇ ਘਰ ਜਾਵੇ।
ਸੁਨਿ ਧੀਰ ਮਲ ਜੀ ਮਨ ਮੋ ਗਿਲੇ।
ਦੋਊ ਘਰ ਸਮਾਨ ਪ੍ਰਿਥਮੇ ਕਿਸ ਮਿਲੇ।੧੭।
ਕਰ ਗਿਨਤੀ ਸੰਕ ਬੈਠ ਸਭ ਰਹਾ।
ਤਬ ਬਾਬਾ ਦੁਆਰਕਾਦਾਸ[8] ਜੀ ਕਹਾ।
ਹੇ ਗੜੀਆ ਤੁਮ ਸਿਖ ਪੁਰਾਨੇ।
ਗੁਰ ਚਰਿਤ੍ਰ ਮਹਿਮਾ ਤੂੰ ਜਾਨੇ।੧੮।
ਕਿਸੀ ਬਾਤ ਕੀ ਗਣਤ ਨ ਕੀਜੈ।
ਜੋ ਜਪ ਮੋ ਲਿਖਾ ਕਹੋਂ ਸੁਨ ਲੀਜੈ।
ਥਾਪਿਆ ਨ ਜਾਇ ਕੀਤਾ ਨਾ ਹੋਇ।
ਆਪੇ ਆਪਿ ਨਿਰੰਜਨੁ ਸੋਇ[9]।੧੯।
ਗੁਰੂ ਤੇਗ ਬਹਾਦਰ ਪੂਰਨ ਸੋਇ।
ਚਲੀਏ ਤਹਾ ਗਨਤੀ ਨਹੀ ਕੋਇ।
ਚਲ ਮਾਤਾ ਨਾਨਕੀ ਕੇ ਘਰ ਗਏ।
ਮਾਤਾ ਜੀ ਨਿਰਖ ਪ੍ਰਸੰਨ ਅਤ ਭਏ।੨੦।[10]

### ਦੋਹਰਾ

ਪ੍ਰਿਥਮੇ ਮਾਤਾ ਹੇਤ ਕਰ ਗੁਰ ਅੰਸ ਕੀ ਪੂਜਾ ਕੀਨ।
ਪੁਨ ਗੜੀਆ ਚਰਨੀ ਪੜਾ ਤਿਸ ਭਗਤ ਅਸੀਸਾ ਦੀਨ।੨੧।

### ਚੌਪਈ

ਪੁਨ ਗੜੀਆ[11] ਬੋਲਾ ਬਚਨ ਬਿਲਾਸ।
ਜੋੜ ਹਾਥ ਮਾਤਾ ਜੀ ਪਾਸ।
ਜੋ ਤੁਮ ਘਰ ਸਤਗੁਰ ਪ੍ਰਗਟਾਵੇ।
ਮੋਹਿ ਦੀਜੈ ਧਨ ਸੰਗਤ ਭੋਗਾਵੈ।੨੨।
ਹੋਇ ਪ੍ਰਸੰਨ ਬਚਨ ਸਿਖ ਮਾਨਾ।
ਦੀਨਾ ਧਨ ਦਸ ਹਜਾਰ ਪ੍ਰਮਾਨਾ।
ਲੇ ਗੜੀਆ ਅਨੰਦ ਰਸ ਪਾਗਾ।
ਸਤਿਗੁਰ ਉਸਤਤਿ ਕਰਨੇ ਲਾਗਾ।੨੩।
ਪੁਨ ਸਤਗੁਰ ਕੀ ਅੰਸ ਦੁਆਰਕਾਦਾਸ।
ਲੇ ਤਿਲਕ ਨਲਏਰ ਗਏ ਗੁਰ ਪਾਸ।
ਬਹੁ ਗੁਰਮੁਖ ਸਿਖ ਗੜੀਆ ਸੰਗ ਲੀਨਾ।
ਗਏ ਤਹਾ ਜਹਾ ਪ੍ਰਭ ਆਸੀਨਾ।੨੪।
ਪ੍ਰਭ ਗੁਰੂ ਅਮਰ ਅੰਸ ਜਬ ਦੇਖਾ।
ਉਠੇ ਪ੍ਰਸੰਨ ਮਨ ਹਰਖ ਬਸੇਖਾ।
ਅਤ ਸਾਦਰ[12] ਸੋ ਕੰਠ ਲਗਾਏ।
ਬਾਹੁ ਨਦੀਆਮ ਗ੍ਰਹ ਕਥਾ ਪੁਛਾਏ।੨੫।

### ਦੋਹਰਾ

ਤਬ ਬਾਬਾ ਦੁਆਰਕਾ ਦਾਸ ਜੀ ਸਤਗੁਰ ਉਸਤਤ ਕੀਨ।
ਤੁਮ ਜਗ ਤਾਰਨ ਕਾਰਨ ਨਮਿਤ ਦੇਹ ਧਾਰ ਜਗ ਲੀਨ।੨੬।

### ਚੌਪਈ

ਬੰਚਨ ਬ੍ਰਿਤੰਤ ਸਭ ਕਹਾ ਸੁਨਾਏ।
ਕਰ ਬਿਨੇ ਸਿੰਘਾਸਨ ਪਰ ਬੈਠਾਏ।
ਕੁੰਕਮ[13] ਤਿਲਕ ਮਸਤਕ ਗੁਰ ਦੀਨਾ।
ਨਲਏਰ ਭੇਟ ਧਰ ਪੂਜਾ ਕੀਨਾ।੨੭।
ਸਭ ਸੰਗਤ ਸਿਖ ਚਰਨ ਗੁਰ ਪਰੇ।
ਪੂਜਾ ਅਰਦਾਸ ਆਗੇ ਪ੍ਰਭ ਧਰੇ।
ਅਦਭੁਤ ਸੁੰਦ੍ਰ ਰੂਪ ਪ੍ਰਭ ਧਾਰਾ।
ਦੇਖ ਸਿਖਨ ਮਨ ਭਇਆ ਉਜਾਰਾ।੨੮।
ਜਗਮਗ ਜੋਤ ਪ੍ਰਕਾਸ ਬਿਰਾਜੇ।
ਭਗਤ ਸਿੰਘਾਸਨ ਸਤਗੁਰ ਛਾਜੇ।

ਮਾਤਾ ਜੀ ਦੇਖ ਪ੍ਰਸੰਨ ਅਤ ਭਈ।
ਬਾਰ ਬਾਰ ਬਲਿਹਾਰੇ ਗਈ।੨੯।
ਸੁਨ ਸੁਨ ਸੰਗਤ ਦਰਸਨ ਆਈ।
ਕਰ ਦਰਸਨ ਭ੍ਰਮ ਗਨਤ ਮਿਟਾਈ।
ਸਤਿਗੁਰ ਕੇ ਦਰਸਨ ਜਿਨ ਕੀਨਾ।
ਮਿਟ ਗਇਓ ਭ੍ਰਮ ਮਨ ਚਰਨ ਆਧੀਨਾ।੩੦।

### ਦੋਹਰਾ

ਸਤਗੁਰ ਭਾਨ ਗਿਆਨ ਕੋ ਭਗਤ ਕਿਰਨ ਪ੍ਰਕਾਸ।
ਭਗਤ ਕਿਰਨ ਜਿਸ ਪਰ ਪਰੇ ਹੋਇ ਤਿਮਰ ਭ੍ਰਮ ਨਾਸ।੩੧।

### ਦੋਹਰਾ

ਛਿਮਾਹੀ ਦੇ ਗੁਰ-ਅੰਸ ਕੋ ਕੀਆ ਬਿਦਾ ਦੁਆਰਕਾਦਾਸ।
ਬਹੁ ਪੂਜਾ ਮਾਤਾ ਜੀ ਦਈ ਰਹਾ ਗੜੀਆ ਸਤਗੁਰ ਪਾਸ।੩੨।

### ਸਾਖੀ ਪੂਰਨ ਹੋਈ।੧੯੧।

ਇਤ ਮਹਿਮਾ ਸ੍ਰੀ ਸਤਿਗੁਰ ਅਸਟਮ ਪਾਤਸਾਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ
ਬਾਲ ਮੁਕੰਦ ਪਰਮਾਨੰਦ ਮੂਰਤ ਅਗਿਆਨ ਪਾਤਕ ਹਰਨ
ਆਨੰਦ ਮੰਗਲ ਕਰਨ ਸਰਬ ਸੰਗਤ ਉਧਰਨ ਸੰਪੂਰਨੰ॥

### ਸੋਰਠਾ

ਹੇ ਸਤਗੁਰ ਦੀਨ-ਦਿਆਲ ਪਰਉਪਕਾਰੀ ਭਗਤ ਹਿਤ।
ਕੀਜੈ ਕ੍ਰਿਪਾ ਬਿਸਾਲ ਸਦਾ ਚਰਨ ਹਿਰਦੇ ਬਸੇ।੩੩।
ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ
ਹੋਇ ਦਿਆਲ ਕਰ ਹਏ ਉਧਾਰ।

### ਟਿੱਪਣੀਆਂ ਅਤੇ ਹਵਾਲੇ

1. ਸ੍ਰੀ ਗੁਰੂ ਹਰਿ ਕ੍ਰਿਸ਼ਣ ਜੀ ਜੋਤੀ ਜੋਤਿ ਸਮਾਉਣ ਵੇਲੇ ਗੁਰਗੱਦੀ ਸੌਂਪ ਕੇ ਨਹੀਂ ਗਏ ਸਨ। ਇਸ ਲਈ ਗੁਰੂ ਸਿੱਖਾਂ ਵਿਚ ਬਿਹਬਲਤਾ ਦਿਨ ਬਦਿਨ ਵਧ ਰਹੀ ਸੀ। ਉਹ ਨੌਵੀਂ ਪਾਤਸ਼ਾਹੀ ਦੀ ਭਾਲ ਵਿਚ ਸਨ।
   ਇਸ ਪ੍ਰਸੰਗ ਵਿਚ ਗੁਰੂ ਜੀ ਸੰਕੇਤ ਕਰ ਗਏ ਸਨ ਕਿ 'ਬਾਬਾ ਬਕਾਲੇ' ਇਸ ਲਈ ਬਕਾਲੇ ਨਾਂ ਦੇ ਕਸਬੇ ਵਿਚ ਬਹੁਤ ਸਾਰੇ ਲੋਕ ਗੁਰੂ ਬਣ ਕੇ ਬੈਠ ਗਏ ਸਨ।
2. ਗੁਰੂ ਜੀ ਦੇ ਵਿਯੋਗ ਵਿਚ ਗੁਰਸੰਗਤ ਦੀ ਦਸ਼ਾ ਹੋਰ ਵੀ ਬਿਹਬਲ ਹੋਈ ਜਾ ਰਹੀ ਸੀ।
3. ਅਲਿਪਤ : ਅਲੇਖ, ਅਡ, ਅਸੰਗ, ਵੱਖਰਾ

 

4. ਨਿਰਧਾਰ : ਨਿਸਚਾ ਕਰੋ, ਵਿਸ਼ਵਾਸ਼ ਕਰੋ
5. ਅਕੁਲਾਨੀ : ਘਬਰਾਈ ਹੋਈ ਸੀ।
6. ਤਤਕਾਲ : ਉਸ ਸਮੇਂ, ਜਲਦੀ, ਫਟਾ ਫਟ
7. ਗੁਰ ਕੁਲ ਪੁਰਖਨ ਪਤ੍ਰੀ ਬਾਚੀ : ਗੁਰੂ ਕੁਲ ਦਾ ਬੰਸਾਵਲੀ ਨਾਮਾ ਵਾਚਿਆ।
8. ਬਾਬਾ ਦੁਆਰਕਾ ਦਾਸ, ਬਾਬਾ ਮੋਹਰੀ ਜੀ ਦੇ ਪੋਤਰੇ ਅਤੇ ਉਸ ਸਮੇਂ ਗੋਇੰਦਵਾਲ ਦੇ ਪ੍ਰਮੁੱਖ ਨੇਤਾ/ਸਤਿਕਾਰਿਤ ਵਿਅਕਤੀ
9. ਇਹ ਤੁਕਾਂ 'ਜਪੁ' ਦੀਆਂ ਹਨ। ਸਾਰੀ ਪਉੜੀ ਨਿਮਨ ਅਨੁਸਾਰ ਹੈ—
ਥਾਪਿਆ ਨ ਜਾਇ ਕੀਤਾ ਨ ਹੋਇ॥
ਆਪੇ ਆਪਿ ਨਿਰੰਜਨ ਸੋਇ॥
ਜਿਨਿ ਸੇਵਿਆ ਤਿਨਿ ਪਾਇਆ ਮਾਨ॥
ਨਾਨਕ ਗਾਵੀਐ ਗੁਣੀ ਨਿਧਾਨ। (ਪਉੜੀ 5ਵੀਂ) ਆਦਿ ਗ੍ਰੰਥ ਪੰਨਾ 02
10. ਸਿੱਖ ਪਰੰਪਰਾ ਅਨੁਸਾਰ ਗੁਰਿਆਈ ਦੀ ਰਸਮ ਅਦਾ ਕਰਨ ਵਾਲੇ ਬਾਬਾ ਬੁੱਢਾ ਜੀ ਹੀ ਦਰਸਾਏ ਗਏ ਹਨ ਪਰ ਇਹ ਲੇਖਕ ਇਸ ਸਰਵ ਵਿਕਸਤ ਪਰੰਪਰਾ ਨਾਲੋਂ ਪਰ੍ਹਾਂ ਹਟ ਕੇ ਚਲ ਰਿਹਾ ਹੈ।
11. ਗੜੀਆ : ਗੁਰੂ ਜੀ ਦਾ ਇਕ ਸਿੱਖ ਜਿਸਦੇ ਹੱਥ ਮਾਤਾ ਨਾਨਕੀ ਜੀ ਨੇ ਬਾਬਾ ਦੁਆਰਕਾ ਦਾਸ ਜੀ ਦੇ ਗੋਇੰਦਵਾਲ ਚਿੱਠੀ ਲਿਖ ਕੇ ਭੇਜੀ ਸੀ।
12. ਸਾਦਰ : ਸ + ਆਦਰ, ਆਦਰ ਸਹਿਤ
13. ਕੁੰਕਮ : ਕੇਸਰ, ਕੇਸਰ ਦਾ ਟਿਕਾ ਲਗਾਉਣਾ ਸਗਣ ਹੈ।

*****

 

ੴ ਸਤਿਗੁਰ ਪ੍ਰਸਾਦਿ।

## ਸਾਖੀ ੨

## ਮਹਿਮਾ ਨੌਮੀ ਪਾਤਸਾਹੀ ਕੀ

### ਸੋਰਠਾ

ਸਤਗੁਰ ਕਿਰਪਾ ਨਿਧਾਨ ਸਿਧ ਰੂਪ ਧਰ ਗਤ ਅਮਿਤ।
ਕੋ ਮਹਿਮਾ ਕਰੈ ਬਖਾਨ ਜਗ ਤਾਰਨ ਕਾਰਨ ਰਚਿਓ।੧।

### ਚੌਪਈ

ਅਤਿ ਨਿਮ੍ਰਭੂਤ ਬੀਰ-ਗਤ ਦਿਆਲ।
ਰਾਜ ਬੇਖ[1] ਵੈਰਾਗ ਬਿਸਾਲ।
ਹਿਰਦੇ ਸੁਭ ਸਭ ਜਗ ਬਿਉਹਾਰ।
ਸਹਜ ਸਮਾਧਿ ਏਕ ਲਿਵਤਾਰ।੨।
ਗਿਆਨ ਤੁਰੰਗ ਬਿਮਲ[2] ਗੁਰ ਬਾਹਨ।
ਬਿਗਿਆਨ ਖੜਗ ਧਰ ਜਗ ਅਵਗਾਹਨ[3]।
ਹਰਿ ਭਗਤਿ ਧਨਖ ਕਰ ਪ੍ਰੇਮ ਮਰ।
ਜਿਹ ਉਰ ਪਰਸਤ ਪਦ ਨਿਰਬਾਨ।੩।

### ਦੋਹਰਾ

ਵੈਰਾਗ ਡੀਬਰ ਕਰ ਬਾਜ ਧਰ ਕਰੇ ਸਿਕਾਰ ਬਿਹਾਰ।
ਅਵਿਦਿਆ ਖਗ ਤਨ ਬਨ ਬਿਖੇ ਛਿਨ ਮੋ ਕਰਤ ਪ੍ਰਹਾਰ।੪।

### ਸਵੈਯਾ

ਸਹਜ ਸਿੰਘਾਸਨ ਬਹੇ ਛਤ੍ਰ ਸਿਰ ਸਹਿਜ ਬਿਰਾਜੈ।
ਸਹਜਿ ਹੀ ਮੁਕਟ ਸੁਧਾਰ ਸਹਜਿ ਪਦ ਕਲਗੀ ਰਾਜੈ।
ਮਸਤਕ ਸਹਜ ਪ੍ਰਕਾਸ ਤਿਲਕ ਉਨ ਮਨ ਸੁਭ ਸੋਹੇ।
ਸਹਜਿ ਸਭਾ ਪਰਕਾਸੁ ਤਿਮਰ ਅਗਿਆਨ ਬਿਮੋਹੇ।
ਸਹਜਿ ਰੰਗਿ ਬਾਨੇ ਚਰੇ ਭਗਤ ਜੋਰ ਤਤ ਗਿਆਨ।
ਸਹਜਿ ਪਦਾਰਥ ਦਰਸ ਨਿਧ ਗੁਰ ਸਿਖਨ ਭਾਗ ਮਥਾਨ[4]।੫।
ਸਦਾ ਦਿਆਲ ਕ੍ਰਿਪਾਲ ਦਇਆ ਨਿਧ ਅੰਤਰਜਾਮੀ।
ਸੰਗਤ ਕਰੀ ਨਿਹਾਲ ਸਦਾ ਹਿਤ ਪੂਰਨਕਾਮੀ।
ਦ੍ਰਿਸਟ ਧਰਨ ਤਮ ਹਰਨ ਹੇਤ ਪ੍ਰਕਾਸ ਰਿਦੰਤਰ[5]।

ਧੁਨ ਅਨਹਦ ਝੁਨਕਾਰ ਸਦਾ ਬਾਜੇ ਮਨ ਮੰਦਰ।
ਸਰਬ ਪਦਾਰਥ ਗਿਆਨ ਨਿਧ ਕ੍ਰਿਪਾ ਦ੍ਰਿਸਟ ਜਿਹ ਪਰ ਕਰੇ।
ਸੋ ਜੋਗੀ ਭੋਗੀ ਸੁਧਾ ਗੁਰ ਤੇਗ ਬਹਾਦਰ ਜਿਹ ਬਰੇ।੬।
ਮਮ ਅਨਹਦ ਝੁਨਕਾਰ ਸਦਾ ਬਾਜੇ ਮਨ ਮੰਦਰ।
ਸਰਬ ਪਦਾਰਥ ਗਿਆਨ ਨਿਧ ਕ੍ਰਿਪਾ ਦ੍ਰਿਸਟ ਜਿਹ ਪਰ ਕਰੇ।
ਸੋ ਜੋਗੀ ਭੋਗੀ ਸੁਧਾ ਗੁਰ ਤੇਗ ਬਹਾਦਰ ਜਿਹ ਬਰੇ।੬।
ਮਮ ਅਨਾਥ ਗੁਰ ਨਾਥ ਸਦਾ ਤੁਮਰੀ ਸਰਨਾਈ।[6]
ਦੀਨਬੰਧ ਗੁਰ ਦਿਆਲ ਪਤਤ ਪਾਵਨ ਬਿਰਦਾਈ।
ਕਵਨ ਕਵਨ ਨਹੀ ਤਰੇ ਬਿਰਦ ਤੁਮਰੋ ਜਿਨ ਲੀਨਾ।
ਮਹਾ ਮੁਘਧ ਖਲ ਮੂੜ ਭਏ ਚਤੁ ਜਿਨ ਲੀਨਾ।
ਮਹਾ ਮੁਘਧ ਖਲ ਮੂੜ ਭਏ ਚਤੁ ਗਿਆਨ ਪ੍ਰਬੀਨਾ।
ਅਥ ਕ੍ਰਿਪਾ ਕਟਾਛ ਮੋ ਪਰ ਧਰੋ ਤ੍ਰਾਹਿ ਤ੍ਰਾਹਿ ਤੁਮਰੀ ਸਰਨ।
ਗੁਰ ਤੇਗ ਬਹਾਦਰ ਦੁਖ ਹਰਨ ਦੇਹੁ ਮਹਾ ਸੁਖ ਤਾਰਨ ਤਰਨ।੭।

## ਸਾਖੀ ਪੂਰਨ ਹੋਈ। ੧੯੨।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਬੇਖ : ਪਹਿਰਾਵਾ, ਲਿਬਾਸ, ਪੁਸ਼ਾਕ
2. ਬਿਮਲ : ਵਿਮਲ, ਨਿਰਮਲ, ਸਾਫ਼, ਸੁਅੱਛ
3. ਅਵਗਾਹਨ : ਇਸ਼ਨਾਨ
4. ਮਥਾਨ : ਮਸਤਕ ਦੇ, ਮਥੇ ਤੇ ਲਿਖੇ ਭਾਗ।
5. ਰਿਦੰਤਰ : ਰਿਦੇ ਅੰਤਰ, ਹਿਰਦੇ ਵਿਚ, ਮਨ ਅੰਤਰ
6. ਅਸੀਂ ਸਦੀਵ ਕਾਲ ਆਪ ਜ਼ੀ ਦੀ ਸ਼ਰਨ ਵਿਚ ਹਾਂ।

******

 

## ਸਾਖੀ ੩

### ਸਾਖੀ ਮਸੰਦਾਂ ਕੇ ਗੁਰਦਰਸ਼ਨ ਕੌ ਆਵਨ ਕੀ

### ਸੋਰਠਾ

ਏਕ ਦਿਵਸ ਗੁਰ ਦਿਆਲ ਕ੍ਰਿਪਾਵੰਤ ਅਤ ਦਇਆ ਜੁਤ।
ਸੌਭਾ ਸਭਾ ਬਿਸਾਲ ਬੈਠ ਪ੍ਰਤਾਪੁ ਪ੍ਰਗਟ ਕੀਆ।੧।

### ਚੌਪਈ

ਪੂਰਨ ਗਿਆਨ ਚੰਦੋਆ ਛਾਜੈ।
ਤੀਨ ਲੋਕ ਪਰਤਾਪ ਬਿਰਾਜੈ।
ਨਿਸਚਲ ਚਿੰਤ ਸਿੰਘਾਸਨ ਸੋਹੇ।
ਤਿਹ ਪ੍ਰਕਾਸ ਭ੍ਰਮ ਤਿਮਰ ਬਿਮੋਹੇ[1]।੨।
ਸੰਤਾ ਸਭਾ ਮਿਲ ਭਏ ਇਕਤ੍ਰ।
ਜਹਾ ਭਾਸਤ ਨਾਹ ਮਿਤ੍ਰ ਅਉ ਸਤ੍ਰ।
ਧੁਨ ਅਖੰਡ ਹੋਇ ਕੀਰਤਨ ਨਾਦ।
ਸੁਨ ਮਨ ਚਿਤ ਬੁਧ ਅਹੰ ਬਿਸਮਾਦ।੩।
ਤਿਸ ਸਭਾ ਮਾਹਿ ਬੈਠੇ ਗੁਰ ਦਿਆਲੰ।
ਅਤ ਕ੍ਰਿਪਾਵੰਤ ਸੇਵਕ ਪ੍ਰਿਤਪਾਲੰ।
ਬਹੁ ਸੰਗਤ ਦਰਸਨ ਕੋ ਆਵੈ।
ਗੁਰ ਨਿਸਚੇ ਦਰਸਨ ਫਲ ਪਾਵੈ।੪।
ਇਕ ਮਖਨ ਸਾਹ ਲਬਾਨਾ ਆਹ।
ਦ੍ਰਿੜ ਪ੍ਰਤੀਤ ਗੁਰ-ਪ੍ਰੇਮੀ ਰਹਾ।
ਵੇ ਕਰੇ ਤਜਾਰਤ ਭਰੇ ਜਹਾਜ।
ਤਿਸ ਪੜੇ ਭੀੜ ਗੁਰ ਪੂਰੇ ਕਾਜ।੫।

### ਦੋਹਰਾ

ਤਿਸ ਭਰੀ ਨਾਵ[2] ਇਕ ਮਾਲ ਕੀ ਬੰਦਰ ਕੌ ਦਈ ਚਲਾਇ।
ਜਾਇ ਪਈ ਜਲ ਭਵਰ ਮੇ ਡਗਮਗ ਡੂਬਨ ਭਾਇ।੬।

### ਚੌਪਈ

ਤਬ ਮਖਨ ਸਾਹ ਸਤਿਗੁਰੂ ਚਿਤਾਰਾ।
ਤਿਸ ਬਡੀ ਪ੍ਰਤੀਤ ਇਸਟ ਗੁਰ ਪਿਆਰਾ।

ਸੌ ਮੁਹਰ ਅਰਦਾਸ ਗੁਰ ਰਾਖਾ।
ਅਬ ਰਾਖ ਲੇਹੁ ਸਤਗੁਰ ਮੁਖ ਭਾਖਾ।੭।
ਤਬ ਸਤਗੁਰ ਅੰਤਰਜਾਮੀ ਜਾਨਾ।
ਸੇਵਕ ਪ੍ਰਣ ਰਾਖਨ ਬਿਰਦ ਪਛਾਨਾ।
ਜਲ ਭਵਰ ਸੌ ਕਾਢ ਕਨਾਰੇ ਲਾਈ।
ਜਿਉ ਨਾਵ ਨੂਹ[3] ਕੀ ਧਰ ਪਰ ਆਈ।੮।
ਤਬ ਬੇਚ ਮਾਲ ਮਖਨ ਘਰ ਆਏ।
ਨਿਸ ਦਿਨ ਗੁਰਚਰਨ ਮਨ ਲਾਏ।
ਸੌ ਮੋਹਰ ਭੇਟ ਸਤਗੁਰ ਕੀ ਲੀਨਾ।
ਗੁਰ ਦਰਸਨ ਆਇਆ ਮਨ ਆਧੀਨਾ।੯।
ਤਿਸੁ ਸਮੇ ਬਕਾਲੇ ਪਹੁਚਾ ਆਇ।
ਤਹਾ ਸਿਖ ਸੰਗਤ ਦੇਖੇ ਦੋ ਭਾਇ।
ਕਛੁ ਸੰਗਤ ਧੀਰ ਮਲ ਘਰ ਜਾਵੈ।
ਗੁਰ ਤੇਗ ਬਹਾਦਰ ਕਛੁ ਪੂਜਨ ਆਵੈ।੧੦।

### ਦੋਹਰਾ

ਦੁਇ ਠੌਰ ਪੂਜਾ ਕੋ ਦੇਖ ਕਰ ਭਏ ਮਖਨ[4] ਬਿਸਮਾਦ।
ਜੁਗ ਜੁਗ ਸਤਿਗੁਰ ਏਕ ਹੈ ਯਹ ਲਖਾ ਨ ਜਾਇ ਬਿਖਾਦ।੧੧।

### ਚੌਪਈ

ਤਬ ਮਖਨ ਇਕੰਤ ਠੌਰ ਹੋਇ ਖੜਾ।
ਕਰ ਚਿਤ ਇਕਾਗਰ ਜਪ ਕੌ ਪੜਾ।
ਪੁਨਿ ਸਤਿਗੁਰ ਜੀ ਕਾ ਕੀਆ ਧਿਆਨ।
ਮਨ ਮਿਟੇ ਭਰਮ ਗੁਰ ਲੇਹਿ ਪਛਾਨ।੧੨।
ਤਿਸ ਤਾਤਕਾਲ ਮਨ ਭਇਆ ਬਬੇਕ।
ਕਰੀ ਪਰਤਗਿਆ ਮਨ ਧਰ ਟੇਕ।
ਸੌ ਮੁਹਰ ਭੇਟ ਗੁਰ ਕੀ ਮੈ ਧਰੋ।
ਅਬ ਪਾਂਚ ਪਾਂਚ ਧਰ ਪੂਜ ਕਰੌ।੧੩।
ਜੋ ਬਾਕੀ ਮਾਂਗ ਆਪਨੀ ਲੇਵੇ।
ਸੋ ਸਤਗੁਰ ਹਮ ਤਾ ਕੌ ਸੇਵੇਂ।
ਇਹ ਬਿਚਾਰ ਤਿਨ ਮਨ ਠਹਿਰਾਇਆ[5]।
ਲੇ ਪਾਂਚ ਮੁਹਰ ਦਰਸਨ ਕੌ ਆਇਆ।੧੪।
ਪ੍ਰਿਥਮ ਧੀਰ ਮਲ ਜੀ ਕੇ ਗਏ।

ਧਰ ਪਾਂਚ ਮੁਹਰਿ ਚਰਨਨ ਪਰ ਪਏ।
ਲੇ ਪੂਜਾ ਖੁਸੀ ਸਿਖ ਕੌ ਕੀਨੀ।
ਸਿਰੋਪਾਉ ਪਗੜੀ ਤਿਸੁ ਦੀਨੀ।੧੫।
ਗੁਰ ਤੇਗ ਬਹਾਦਰ ਜੀ ਕੇ ਪੁਨ ਗਇਆ।
ਧਰ ਪਾਂਚ ਮੁਹਰ ਚਰਨਨ ਪਰ ਪਇਆ।
ਦੇਖ ਮਗਨ ਸਤਗੁਰ ਮੁਸਕਾਏ।
ਕਰ ਕਿਰਪਾ ਯਹ ਬਚਨ ਸੁਨਾਏ।੧੬।

**ਦੋਹਰਾ**

ਸੁਨ ਸਿਖ ਡੁਬਦੀ ਨਾਉ ਤੁਮ ਹਮ ਕੰਠੇ ਦੀਨ ਲਗਾਇ।
ਕੰਧੇ ਮੁਹਿ ਘਾਸੀ[6] ਲਗੀ ਕਿਉ ਪੂਜਾ ਰਖੋ ਦੁਰਾਇ।੧੭।

**ਚੌਪਈ**

ਸੌ ਮੁਹਰ ਹਮਾਰੀ ਦੀਜੈ ਪਿਆਰੇ।
ਜੋ ਮਨਸਾ ਧਾਰ ਤੁਮ ਕਾਜ ਸਵਾਰੇ।
ਗੁਰ-ਬਚਨ ਸੁਨਤ ਮਖਨ ਮਗਨਾਨੇ।
ਪਾਰਬ੍ਰਹਮ ਸਤਗੁਰ ਪਹਿਚਾਨੇ।੧੮।
ਸੌ ਮੁਹਰ ਕਾਢ ਭੇਟਾ ਗੁਰ ਧਰੀ।
ਮੁਸਕਾਏ ਦਿਆਲ ਖੁਸੀ ਤਬ ਕਰੀ।
ਜਿਉ ਨਿਰਧਨ ਸੁਖ ਸੰਪਤ ਪਾਵੈ।
ਭੂਖਾ ਰਸ ਭੋਜਨ ਤ੍ਰਿਪਤਾਵੈ।੧੯।
ਜਿਉ ਜਗਿਆਸੀ ਪਾਵੈ ਗਿਆਨ।
ਜਿਉ ਜੋਗੀ ਦ੍ਰਿੜ ਹੋਇ ਧਿਆਨ।
ਤਿਉ ਮਖਨ ਮਗਨ ਭਏ ਗੁਰ ਪਾਇਆ।
ਚੜ੍ਹ ਊਚੇ ਮੰਦਰ ਟੇਰ[7] ਸੁਣਾਇਆ।੨੦।
ਆਵੋ ਗੁਰਸਿਖ ਮੈ ਸਤਿਗੁਰ ਲਾਧਾ।
ਜਾ ਕੀ ਮਹਿਮਾ ਅਗਮ ਅਗਾਧਾ।
ਯਹ ਬ੍ਰਿਤੰਤ ਸੁਨ ਸੰਗਤ ਪਾਇਆ।
ਸੁਨਿ ਸੁਨਿ ਸੰਬੂਹ ਦਰਸਨ ਕੋ ਧਾਇਆ।੨੧।

**ਦੋਹਰਾ**

ਸੰਗਤ ਚਾਰੋ ਦਿਸਾ ਕੀ ਕਈ ਸਹੰਸ ਹਜਾਰ।
ਗੁਪਤ ਪ੍ਰਗਟ ਲਖ ਨਾ ਪਰੇ ਅੰਤ ਨ ਪਾਰਾਵਾਰ।੨੨।

 

## ਮਕਰਾ ਛੰਦ

ਸਤਗੁਰ ਦੀਵਾਨ ਲਾਇਆ।
ਭਰਮ ਤਿਮ੍ਰ ਜਗ ਮਿਟਾਇਆ।
ਗੁਰ ਗਿਆਨ ਰਵਿ ਪ੍ਰਕਾਸ ਹਰਿ ਭਗਤ ਦੁਤ ਉਜਾਰਾ।੨੩।
ਸੰਗਤ ਅਨੰਤ ਟੋਲੇ।
ਮੁਖ ਵਾਹਿਗੁਰੂ ਬੋਲੇ।
ਕੀਰਤਨ ਅਖੰਡ ਬਾਨੀ ਗੁਨ ਨਾਦ ਧੁਨ ਉਚਾਰਾ।੨੪।
ਦਰਸਨ ਦਿਆਲ ਲਾਗੇ
ਰਸ ਪ੍ਰੇਮ ਭਗਤ ਪਾਗੇ।
ਧਨ ਰਤਨ ਬਸਤ੍ਰ ਭੂਖਨ ਪੂਜਾ ਚੜ੍ਹੀ ਅਪਾਰਾ।੨੫।
ਸਤਗੁਰ ਭਏ ਦਿਆਲਾ
ਨਿਜ ਬਿਰਦ ਪ੍ਰਣ ਸਮਾਲਾ।
ਅਦਭੁਤ ਦਰਸ ਦਿਖਾਇਆ ਭਵ ਸਿੰਧ ਪਾਰ ਉਤਾਰਾ।੨੬।

## ਦੋਹਰਾ

ਜਿਉ ਸਰਤਾ[8] ਸਭ ਦੀਪ ਕੀ ਪਰੇਂ ਸਿੰਧ ਮੋ ਜਾਇ।
ਤਿਉ ਸਭ ਸੰਗਤ ਦੇਸ ਕੀ ਗੁਰ ਦਰਸਨ ਲਾਗੀ ਧਾਇ।੨੭।

## ਚੌਪਈ

ਭਾਈ ਗੜੀਆ ਗੁਰਪੁਰਬ ਤਹਾ ਨਿਤ ਕਰੇ।
ਅੰਮ੍ਰਿਤ ਪ੍ਰਸਾਦਿ ਸੰਗਤ ਮੁਖ ਭਰੇ।
ਨਉ ਤਨ ਮੰਗਲ ਹੋਇ ਬਿਲਾਸ।
ਇਕ ਦੀਪਾ ਰਹੇ ਧੀਰ ਮਲ ਪਾਸ।੨੮।
ਜਾਮੇ ਕੋ ਕਾਟ ਦੀਪਾ ਰਮਦਾਸ।
ਵੋ ਆਵਨ ਲਾਗਾ ਸਤਗੁਰ ਪਾਸ।
ਧੀਰ ਮਲ ਜੀ ਤਾ ਕੋ ਗਹਿ ਰਾਖਾ।
ਬਾਂਹ ਪਕੜ ਅਪਨਾ ਕਰ ਭਾਖਾ।੨੯।
ਆਨੰਦ ਪ੍ਰਗਟ ਬਕਾਲੇ ਗ੍ਰਾਮ।
ਗੁਰ-ਚਰਨ ਪ੍ਰਤਾਪ ਭਇਆ ਸੁਰਧਾਮ।
ਦੇਸ ਦੇਸ ਕੇ ਆਵੇਂ ਸਿਖ।
ਗੁਰ-ਦਰਸਨ ਜਿਹ ਭਾਗ ਭਵਿਖ।੩੦।
ਜੋ ਅਰਥ ਪਰਮਾਰਥ ਮਨ ਕੋਊ ਧਾਰੇ।
ਗੁਰੂ ਅੰਤਰਜਾਮੀ ਪੂਰਨ ਕਰੇ।

 

ਤਨਕ[9] ਸਿਧ ਪ੍ਰਗਟ ਨਹੀ ਹੋਇ।
ਅਬਗਤਿ[10] ਲੀਲਾ ਲਖੇ ਨ ਕੋਇ।੩੧।

**ਦੋਹਰਾ**

ਸਾਖੀ ਗੁਰ ਦੀਬਾਨ ਕੀ ਸੁਨ ਧਰੈ ਸਿਖ ਮਨ ਪ੍ਰੀਤ।
ਗੁਰ ਮਹਿਮਾ ਪ੍ਰਤਾਪ ਤੇ ਪਾਵੈ ਸਤ ਪ੍ਰਤੀਤ।੩੨।

## ਸਾਖੀ ਪੂਰਨ ਹੋਈ। ੧੯੩।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਬਿਮੋਹੇ : ਵਸ ਵਿਚ ਹੋਵੇ, ਵਿਨਾਸ਼ ਹੋਵੇ।
2. ਨਾਵ : ਬੇੜੀ, ਕਿਸ਼ਤੀ; ਆਮ ਪ੍ਰਚਲਿਤ ਜਹਾਜ ਹੀ ਹੈ।
3. ਨੂਹ : ਇਕ ਸਾਮੀ ਪੈਗੰਬਰ ਜਿਸਨੇ ਸਾਰੀ ਪ੍ਰਿਥਵੀ ਦੇ ਗ਼ਰਕ ਹੋਣ ਸਮੇਂ ਆਪਣੇ ਪਰਿਵਾਰ ਦੇ ਹਰੇਕ ਜੀਵ ਦੇ ਜੋੜੇ ਨੂੰ ਆਪਣੀ ਕਿਸ਼ਤੀ ਵਿਚ ਬਿਠਾ ਕੇ ਬਚਾਇਆ। ਇਸਦਾ ਜ਼ਿਕਰ 'ਬਾਈਬਲ' ਅਤੇ ਕੁਰਾਨ ਵਿਚ ਕਈ ਥਾਵਾਂ ਤੇ ਆਇਆ ਹੈ।
4. ਮਖਨ : ਭਾਈ ਮੱਖਨ ਸ਼ਾਹ ਲੁਬਾਣਾ, ਕਥਾ ਅਨੁਸਾਰ ਉਸਦੇ ਡੁਬ ਰਹੇ ਬੇੜੇ ਨੂੰ ਗੁਰੂ ਤੇਗ ਬਹਾਦਰ ਸਾਹਿਬ ਨੇ ਬਚਾ ਲਿਆ ਸੀ। ਉਸੇ ਨੇ ਹੀ 'ਗੁਰੂ ਲਾਧੋ ਰੇ' ਦਾ ਨਾਅਰਾ ਲਗਾਇਆ ਸੀ।
5. ਇਹ ਤੁਕਾਂ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਪਾਈਆਂ ਗਈਆਂ ਹਨ।
6. ਮੋਢਿਆਂ ਤੇ ਰਗੜਾਂ ਲਗੀਆਂ ਹਨ ਜੋ ਜਹਾਜ਼ ਨੂੰ ਡੁਬਣ ਤੋਂ ਬਚਾਉਂਦਿਆਂ ਪਈਆਂ ਹਨ।
7. ਟੇਰ : ਪੁਕਾਰ, ਆਵਾਜ਼ਾਂ, ਉਚੇ ਸੁਰ ਵਿਚ ਲੰਮੀ ਹੇਕ ਨਾਲ ਲਗਾਈ ਹੋਈ ਤਾਨ, ਇਸ ਨੂੰ ਪੁਕਾਰ ਲਗਾਉਣੀ ਵੀ ਕਹਿੰਦੇ ਹਨ।
8. ਸਰਤਾ : ਨਦੀ, ਦਰਿਆ,
9. ਤਨਕ : ਥੋੜਾ, ਜ਼ਰਾ, ਘਟ, ਅਲਪ
10. ਅਬਗਤਿ : ਜੋ ਜਾਣੀ ਨਾ ਜਾ ਸਕੇ।

******

 

## ਸਾਖੀ ੪

**ਸ੍ਰੀ ਸਤਿਗੁਰ ਜੀ ਬਕਾਲੇ ਸੇ ਲਖੀ ਜੰਗਲ ਕੋ ਸੁਰਤ ਰਾਖੀ ਅਰੁ ਧੀਰ ਮਲ ਜੀ ਦੁਬਿਧਾ ਉਠਾਈ।**

### ਦੋਹਰਾ

ਜੋ ਸਿਖਨ ਮਨ ਸਰਧਾ ਕਰੀ ਪ੍ਰਭ ਜਾਨੀ ਦੀਨ ਦਿਆਲ।
ਤਿਹ ਕਾਰਨ ਸੰਜੋਗ ਧਰ ਕਰੀ ਬਿਰਦ ਪ੍ਰਣ ਪਾਲ।੧।

### ਚੌਪਈ

ਜੋ ਚਾਹੇ ਪ੍ਰਭ ਕਾਰਜ ਕਰਨ।
ਤਾ ਕੇ ਪ੍ਰਗਟ ਕਰੇ ਆਚਰਨ।
ਸਭ ਸੰਗਤ ਜਬ ਸਤਿਗੁਰ ਸੋ ਮਿਲਾ।
ਤਬ ਧੀਰ ਮਲ ਜੀ ਮਨ ਮੋ ਗਿਲਾ।੨।
ਮਨ ਕਰ ਬਿਖਾਦ[1] ਦਿਲੀ ਕੌ ਗਏ।
ਅਉਰੰਗਜੇਬ ਪਹਿ ਦਾਦੀ[2] ਭਏ।
ਲਿਖ ਬਾਦਸਾਹ ਨੇ ਤਲਬ[3] ਪਠਾਇਆ।
ਦਿਲੀ ਕੋ ਸਤਗੁਰਹ ਬੁਲਾਇਆ।੩।
ਗੁਰ ਅੰਤਰਜਾਮੀ ਸਭ ਬਿਧ ਜਾਨੀ।
ਆਲਮਗੀਰ ਦੁਰਮਤਿ ਮਨ ਠਾਨੀ।
ਸੰਤ ਫਕੀਰਨ ਦੁਖ ਦੇਇ ਗਾਢੇ।
ਦੇਖੇ ਕਰਾਮਾਤ ਤਬ ਛਾਡੇ।੪।
ਸਤਿਗੁਰ ਸਿਧ ਪ੍ਰਗਟਿ ਨਹੀ ਕਰੇ।
ਸਹਜਿ ਕ੍ਰਿਪਾ ਜਬ ਕਾਰਜ ਸਰੇ।
ਪੂਰਨ ਸੰਤ ਨ ਸਿਧ ਦਿਖਾਵੈ।
ਜਗ ਵਡਿਆਈ ਉਨਹਿ ਨ ਭਾਵੇ।੫।

### ਦੋਹਰਾ

ਕਰ ਬਿਚਾਰ ਸਤਿਗੁਰ ਚਲੇ ਲਖੀ ਜੰਗਲ ਦੇਸ।
ਰਾਖਨ ਸਰਧਾ ਸਿਖ ਕੀ ਤਜ ਕੁਲ ਕਲਹ[4] ਕਲੇਸ।੬।

## ਚੌਪਈ

ਗੁਰ ਲਖੀ ਜੰਗਲ ਕੀਆ ਪਿਆਨਾ।
ਸਿਖਨ ਕੀ ਸਰਧਾ ਮਨ ਜਾਨਾ।
ਗੁਰਦਰਸਨ ਸਰਧਾ ਜਿਨ ਜਿਨ ਕੀਨਾ।
ਤਹ ਤਹ ਗਏ ਦਿਆਲ ਪ੍ਰਬੀਨਾ।੭।
ਦੇ ਦਰਸਨ ਸਗਲ ਕ੍ਰਿਤਾਰਥ ਕਰੇ।
ਸੰਖਿਆ ਲਿਖਤ ਅੰਤ ਨਹੀ ਪਰੇ।
ਤਾਂ ਤੇ ਸੰਛੇਪ[5] ਕਥਾ ਲਿਖ ਰਾਖੇ।
ਠੌਰ ਠੌਰ ਸਭ ਹੀ ਜਸ ਭਾਖੇ।੮।
ਪੁਨ ਸਾਬੋ ਕੀ ਤਿਲਵੰਡੀ ਗਏ।
ਤਿਸ ਦੇਸ ਮਾਹਿ ਕਾਲ ਕਛੁਕ[6] ਰਹੇ।
ਧਮਤਾਨ ਗਉ ਰਹੇ ਸਤਿਗੁਰ ਦਿਆਲ।
ਤਿਨ ਨਵਤਨ ਕੌਤਕ ਕਰੇ ਬਿਸਾਲ।੯।
ਬਹੁ ਸੰਗਣ ਤਹਾ ਰਹੇ ਅਕਤ੍ਰ।[7]
ਦੇਖੇ ਅਦਭੁਤ ਪਰਮ ਚਰਿਤ੍ਰ।
ਦਮਦਮੇ ਪਰ ਬੈਠੇ ਗੁਰਦਿਆਲ।
ਕਰ ਦਰਸਨ ਸੰਗਤ ਹੋਇ ਨਿਹਾਲ।੧੦।

## ਸੋਰਠਾ

ਸਤਗੁਰ ਗਿਆਨ ਸ੍ਵਾਂਤ ਬੈਨ ਬੂੰਦ ਬਰਖੇ ਜਬੀ।
ਲੇ ਹਿਰਦੇ ਸਿਖ ਤ੍ਰਿਪਤਾਸ ਜਿਉ ਤ੍ਰਿਪਦੇ ਚਾਤ੍ਰਿਕ ਬੂੰਦ ਜਲ[8]।੧੧।

## ਚੌਪਈ

ਚਤ੍ਰ ਦਿਸਾ ਅਖੇੜ ਬ੍ਰਿਤ ਕਰੇ।
ਮਹਾਬੀਰ ਸਿਖ ਸੰਗ ਚੜ੍ਹੇ।
ਸਹਜ ਭਾਇ ਜੋ ਹੋਇ ਸੋ ਹੋਇ।
ਪ੍ਰਭ ਹਰਖ ਸੋਕ ਕਬਹੂੰ ਨਹੀ ਕੋਇ।੧੨।
ਗ੍ਰਿਹ ਲੋਕ ਆਏ ਤਹਾ ਕੀਨਾ ਬਾਸਾ।
ਨਿਤਪ੍ਰਤ ਮੰਗਲ ਹੋਇ ਬਿਲਾਸਾ।
ਹਰ ਮੰਦਰ ਤਹਾ ਭਇਯਾ ਤਿਆਰ।
ਤਿਸ ਮਾਂਹਿ ਬਿਰਾਜੈ ਗੁਰ ਕਰਤਾਰ।੧੩।
ਕੇਤਕ ਕਾਲ ਦਿਆਲ ਤਹਾ ਰਹੇ।
ਲੀਲਾ ਅਮਿਤ ਜਾਤ ਨਹੀ ਕਹੈ।

ਹਰਿਨਾਮ ਖਜਾਨੇ ਭਰੇ ਭੰਡਾਰ।
ਕਰ ਸੇਵਾ ਗੁਰਮੁਖ ਲੇਵਨਹਾਰ।੧੪।
ਤਹਾ ਭਾਈ ਮੋਹੇ ਸੇਵਾ ਠਾਨੀ।
ਅਤ ਸਰਧਾ ਸਿਰਢੋਵੈ ਪਾਨੀ
ਭੁਗਤ ਮੁਕਤ ਗੁਰ ਸੇਵਾ ਹੋਇ।
ਜੋ ਜੋ ਕਰੇ ਪਾਵੈ ਹੈ ਸੋਇ।੧੫।

**ਦੋਹਰਾ**

ਨੰਦ ਲਾਲ ਸੋਹਨੇ ਬਾਲਕਾ ਗੁਰ ਗ੍ਰਿਹ ਸੇਵਾ ਲਾਗ।
ਸਤਗੁਰ ਭਏ ਦਿਆਲ ਤਿਸ ਮਾਥੇ ਜਾਇਓ ਭਾਗ।੧੬।

**ਚੌਪਈ**

ਦ੍ਰਿੜ ਮਨ ਗੁਰ ਗ੍ਰਿਹ ਸੇਵਾ ਲਾਗਾ।
ਭਗਤ ਭਾਉ ਤਿਸ ਮਨ ਅਨਰਾਗਾ।
ਪ੍ਰੇਮ ਕਲਸ ਮਸਤਕ ਸਦ ਧਰੇ।
ਨਿਸ ਦਿਨ ਗੁਰ ਗ੍ਰਿਹ ਪਾਨੀ ਭਰੇ।੧੭।
ਮੁਖ-ਚਰਚਾ ਬਾਦ ਸਭੇ ਤਿਨ ਤਜੇ।
ਵਾਹਿਗੁਰੂ ਮੁਖ ਸੌ ਸਦ ਭਜੇ।
ਖਾਨ ਪਾਨ ਸਹਜੇ ਜੋ ਮਿਲੇ।
ਸੁਆਦ ਕੁਸੁਆਦ ਮੁਖੋ ਨਹੀ ਗਲੇ।੧੮।
ਕਾਤਕਕਾਲ ਸੇਵ ਤਿਨ ਕਰੀ।
ਹਰਿ ਜਲ ਪ੍ਰੇਮ ਗਗਰੀਆ[9] ਭਰੀ।
ਜੌ ਸਰਧਾ ਉਨ ਮਨ ਮੋ ਧਾਰੀ।
ਸੰਜੋਗ ਧਾਇ ਵਹ ਪ੍ਰਗਟ ਨਿਹਾਰੀ।੧੯।
ਜਲ ਢੋਵਤ ਸੀਸ ਪ੍ਰਝਾ ਤਿਸ ਪੜਾ।
ਅਤ ਪ੍ਰਸਨ ਸੇਵਾ ਮਨ ਦ੍ਰਿੜਾ।
ਤਾ ਮੋ ਜੀਵ ਜੰਤ ਪੜ ਗਏ।
ਪ੍ਰਗਟ ਕਾਹੂ ਸੋ ਕਬਹੂ ਨ ਕਹੇ।੨੦।

**ਦੋਹਰਾ**

ਜਬ ਢੋਵੰਤ ਸਿਰ ਚਾਦੀ[10] ਪੜੀ ਤਿਸ ਮੋ ਪੜ ਗਏ ਜੀਵ।
ਬਿਸਰ ਗਈ ਸੁਧ ਦੇਹ ਕੀ ਲਗੀ ਲਗਨ ਦ੍ਰਿੜ ਹੀਵ।੨੧।

## ਅੜਲ

ਜਲ ਢੋਵਤ ਕੇ ਕਾਜ ਕੀਸ ਬਿੰਨੂ[11] ਧਰੇ।
ਕੀਆ ਜੁ ਇੰਨੂ ਘਾਉ ਸੀਸ ਤਹਾ ਕ੍ਰਿਮ ਪੜੇ।[12]
ਹੋਇ ਖੇਦ ਅਤ ਦੇਹ ਨ ਕਾਹੂ ਸੋਂ ਕਹਿਓ।
ਹੋ ਲਗੀ ਲਗਨ ਗੁਰ ਸੇਵ ਸੂਕਸ਼ਮ ਦੁਖ ਸਹਿਓ।੨੨।
ਸੰਜੋਗ ਪਾਇ ਇਕ ਦਿਵਸ ਦੇਹ ਕੀ ਸੁਧ ਲਈ।
ਬਿੰਨੂ ਲੀਆ ਉਤਾਰ ਘਾਉ ਸਿਰ ਮੇ ਭਈ।
ਕਿਤਕ ਜੀਵ ਤਹਾ ਨਿਕਸ ਉਲਟ ਧਰਤੀ ਪਰੇ।
ਹੋ ਤਬ ਮੋਹੇ ਲੀਨ ਉਠਾਇ ਦਇਆ ਮਨ ਮੇ ਕਰੇ।੨੩।
ਪੁਨ ਕੀਆ ਬਿਬੇਕ ਬਿਚਾਰ ਤਿਨੇ ਪਾਲਨ ਕਰਾ।
ਪੁਨ ਧਰੇ ਘਾਉ ਕੇ ਬੀਚ ਜਹਾ ਤੇ ਗਿਰ ਪਰਾ।
ਸ੍ਰੀ ਮਾਤਾ ਜੀ ਇਹ ਨਿਰਖ ਬਚਨ ਮੁਖ ਭਾਖਿਆ।
ਹੋ ਭਲੀ ਟਹਲ ਤੁਮ ਕੀਨ ਪ੍ਰੇਮ ਰਸ ਚਾਖਿਆ।੨੪।
ਤਬ ਭਾਈ ਮੋਹਾ[13] ਹਾਥ ਜੋੜ ਬਿਨਤੀ ਕਰੇ।
ਯਹ ਗੁਰ ਗ੍ਰਹ ਸੇਵਾ ਕਰਤ ਜੀਵ ਸਿਰ ਮੇ ਪਰੇ।
ਹੋ ਮਾਤਾ ਜੀ ਦੀਨ-ਦਿਆਲ ਇਨਹ ਸੁਖ ਦੀਜੀਏ।
ਹੋ ਯਹ ਸੇਵਾ ਪਰੇ ਕਬੂਲ ਸਫਲ ਫਲ ਲੀਜੀਏ।੨੫।

## ਦੋਹਰਾ

ਮੋਹੇ ਕੀ ਬਿਨਤੀ ਸੁਨਤ ਸ੍ਰੀ ਮਾਤਾ ਭਈ ਦਿਆਲ।
ਸ੍ਰੀ ਸਤਿਗੁਰ ਜੀ ਸੋਂ ਕਹਾ ਇਨ ਕਰਾ ਕਠਨ ਤਪ ਘਾਲ।੨੬।

## ਤ੍ਰਿਭੰਗੀ ਛੰਦ

ਸੁਨ ਬੋਲੇ ਸੁਆਮੀ ਅੰਤਰਜਾਮੀ ਜਗ ਅਭਰਾਮੀ[14] ਬਿਰਦਾਈ।
ਇਨ ਸੇਵਾ ਕੀਨੀ ਰਸ ਭੈ ਭੀਨੀ ਮੈਂ ਅਬ ਚੀਨੀ ਸਮਦਾਈ।
ਮਨ ਮੰਗੈ ਮਹੰਤੀ ਸੇਵਾ ਮੰਤੀ ਤਨ ਦੁਖ ਹੰਤੀ ਸੁਖਦਾਈ।
ਇਛੇ ਫਲ ਪੈ ਹੈ ਸਭ ਸੁਖ ਲੈ ਹੈ ਨਿਜ ਘਰ ਜੈ ਹੈ ਗੁਨਗਾਈ।੨੭।

## ਦੋਹਰਾ

ਸ੍ਰੀ ਮਾਤਾ ਜੀ ਕੇ ਬਚਨ ਸੁਨ ਪ੍ਰਭ ਮੋਹੇ ਲੀਆ ਬੁਲਾਇ।
ਕ੍ਰਿਪਾਵੰਤ ਸਤਗੁਰ ਭਏ ਨਿਰਖ ਸੇਵ ਭੈ ਭਾਇ।੨੮।

 

## ਮਧੁਭਾਰ ਛੰਦ

ਮੋਹੇ ਬੁਲਾਇ।
ਕੀਨੀ ਸਹਾਇ।
ਪ੍ਰਭ ਕ੍ਰਿਪਾਵੰਤ।
ਕੀਨਾ ਮਹੰਤ।੨੯।
ਪ੍ਰਭ ਕੇ ਹਜ਼ੂਰ।
ਮੁਖ ਲਸਤ ਨੂਰ।[15]
ਲਾਗਾ ਸੁਰੰਗ[16]।
ਸੇਵਾ ਪ੍ਰਸੰਗ।੩੦।
ਧਰ ਚਰਨ ਸੀਸ।
ਭਇਆ ਜਗ ਅਧੀਸ।[17]
ਦੇਆ ਦ੍ਰਿਸਟ ਹੇਰ।
ਤ੍ਰਿਨ ਕੀਨ ਮੇਰ।੩੧।
ਭਇਆ ਅਖੇਦਾਨ।
ਦਾਤਾ ਨਿਧਾਨ।
ਲੇ ਨਿਮ੍ਰਭੂਤ।
ਸੇਵਕ ਸਪੂਤ।੩੨।

### ਦੋਹਰਾ

ਇਕ ਦਖਨੀ ਬੈਲ ਗੁਰ ਕੇ ਰਹੇ ਸੇਵਕ ਬਡਾ ਪੁਰਾਨ।
ਤਿਸ ਦੀਆ ਨਗਾਰਾ ਨਾਮ ਕਾ ਝੰਡਾ ਗੁਰ ਸਬਦ ਪ੍ਰਮਾਨ।੩੩।

### ਚੌਪਈ

ਲੇ ਮਹਾਦਾਨ ਮੋਹਾ[18] ਮਗਨਾਨੇ।
ਸਤਗੁਰ ਪਾਰਬ੍ਰਹਮ ਕਰ ਜਾਨੇ।
ਤਿਨਾ ਚੇਲਾ ਕੀਆ ਭਾਈ ਲਖਮੀਰ।[19]
ਬਡਾ ਤਪਸੀ ਮਤ ਕਾ ਧੀਰ।੩੪।
ਤਿਨ ਦਤ ਪਾਦਕਾ[20] ਬਿਧ ਕਰ ਪੂਜੀ।
ਕਰੀ ਏਕਤਾ ਭਰ ਰਖੀ ਨਾ ਦੂਜੀ।[21]
ਪੁਨ ਤਾ ਸੌ ਗੁਰ ਪਾਦਕਾ ਪੁਜਾਈ।
ਗੁਰ ਪੰਥ ਕੀ ਕਰੁ ਮਹਿਮਾ ਅਧਿਕਾਈ[22]।੩੫।
ਗੁਰ ਮਹਿਮਾ ਪਰ ਤਾ ਕਾ ਧਨ ਲਾਗਾ।

ਕਰੀ ਘਾਲ ਵੇ ਭਇਆ ਸਭਾਗਾ।
ਜਾ ਕੌ ਗੁਰ ਕੀ ਕਿਰਪਾ ਹੋਇ।
ਤਾ ਕੀ ਰੀਸ ਕਰੇ ਕਿਆ ਕੋਇ।੩੬।
ਜਾ ਕੀ ਦ੍ਰਿਸਟਿ ਮੇਰ ਤ੍ਰਿਣ ਹੋਇ।[24]
ਐਸੇ ਗੁਰ ਕੋ ਸੇਵੇ ਜੋਇ।
ਭੁਗਤ ਮੁਕਤ ਸੇਵਕ ਸਿਖ ਮਿਲੇ।
ਅਮਰ ਅਜਰ ਧਨ ਕਬਹੂੰ ਨ ਚਲੇ।੩੭।

**ਦੋਹਰਾ**

ਮਹਿਮਾ ਸਤਿਗੁਰ ਦਿਆਲ ਕੀ ਜੋ ਸੁਨੇ ਸਿਖ ਕਰ ਭਾਇ।
ਕਲ ਕਲੇਸ ਲਾਗੇ ਨਹੀ ਪਰਮਾਨੰਦ ਸਮਾਇ।੩੮।

## ਸਾਖੀ ਪੂਰਨ ਹੋਈ।੧੯੪।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਬਿਖਾਦ : ਵਿਸ਼ਾਦ, ਝਗੜਾ, ਝੇੜਾ, ਵਾਦ-ਵਿਵਾਦ,
2. ਦਾਦੀ : ਫਰਯਾਦੀ, ਬਿਨੈਕਾਰ, ਇਨਸਾਫ਼ ਲਈ ਬੇਨਤੀ ਕਰਨ ਵਾਲਾ
3. ਤਲਬ : ਬੁਲਾਉਣਾ, ਸਦਣਾ, ਬੁਲਾ ਭੇਜਣਾ,
4. ਕਲੇਸ਼, ਝਗੜਾ, ਰੇੜਕਾ, ਮੁਸੀਬਤ,
5. ਸੰਛੇਪ : ਸੰਖੇਪ, ਕੁੱਜੇ ਵਿਚ ਸਮੁੰਦਰ ਬੰਦ ਕਰਨਾ।
6. ਕਛੁਕ : ਕੁਝ ਕੁ, ਥੋੜਾ ਜਿਹਾ, ਕੁਝ ਮਾਤ੍ਰਾ ਵਿਚ
7. ਬਹੁਤ ਸਾਰੀ ਸੰਗਤ ਇਥੇ ਇਕਠੀ ਹੋਈ ਰਹਿੰਦੀ ਸੀ।
8. ਸਤਿਗੁਰੂ ਦਾ ਸ਼ਬਦ ਸਿਖ ਰੂਪੀ ਪਪੀਹੇ ਲਈ ਸ੍ਵਾਤੀ ਬੂੰਦ ਵਾਂਗ ਹੈ।
9. ਹਰਿ ਪ੍ਰੇਮ ਰੂਪੀ ਜਲ ਨਾਲ ਗਾਗਰ, ਸਰੀਰ, ਭਰਿਆ ਹੋਇਆ ਹੈ।
10. ਸਿਰ ਦੀ ਟੋਟਰੀ, ਕੇਸਾਂ ਬਿਨਾਂ ਚਮਕਦੀ ਹੋਈ ਖੋਪਰੀ, ਗੰਜ, ਟਿੰਡ।
11. ਬਿੰਨੂ : ਕਪੜੇ ਜਾਂ ਰੱਸੀਆਂ ਨੂੰ ਵਲ ਕੇ ਪਹੀਏ/ਚੱਕਰ ਵਰਗਾ ਨੁਮਣਾ ਜਿਸ ਨੂੰ ਸਿਰ ਤੇ ਭਾਰ ਚੁਕਣ ਲਈ ਰਖਿਆ ਜਾਂਦਾ ਹੈ।
12. ਸਿਰ ਤੇ ਜਿਥੇ ਬਿੰਨੂੰ ਰਖਿਆ ਹੋਇਆ ਸੀ, ਬਿੰਨੂੰ ਦੇ ਹੇਠਾਂ ਕੀੜੇ ਪੈ ਗਏ ਸਨ।
13. ਭਾਈ ਮੋਹਾ : ਇਕ ਅਨਿਨ ਸਿੱਖ ਅਤੇ ਅੱਣਥਕ ਸੇਵਕ।
14. ਅਭਰਾਮੀ, ਅਤਿਰਾਮੀ, ਸੁੰਦਰ, ਖ਼ੂਬਸੂਰਤ।

15. ਮੂੰਹ ਤੋਂ ਨੂਰ ਝਲਕਦਾ ਸੀ।
16. ਸੁਰੰਗ : ਸੁੰਦਰ ਰੰਗ, ਲਾਲ, ਸੁਰਖ਼,
17. ਇਹ ਤੁਕਾਂ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈਆਂ ਗਈਆਂ ਹਨ।
18. ਮੋਹਾ : ਗੁਰੂ ਜੀ ਦਾ ਪ੍ਰੇਮੀ ਸਿੱਖ, ਜਿਸ ਬਾਰੇ ਪਹਿਲਾਂ ਵੀ ਜ਼ਿਕਰ ਹੋ ਚੁਕਾ ਹੈ ਕਿ ਸੇਵਾ ਕਰਦਿਆਂ ਕਰਦਿਆਂ ਉਸਦੇ ਸਿਰ ਵਿਚ ਕੀੜੇ ਪੈ ਗਏ। ਕਵੀ ਕਲਪਨਾ ਦੇ ਮੁਤਾਬਿਕ ਉਸਦੀ ਅਵਸਥਾ ਇਹ ਸੀ ਕਿ ਜੇ ਕੋਈ ਕੀੜਾ ਡਿਗ ਵੀ ਪੈਂਦਾ ਤਾਂ ਉਹ ਉਸਨੂੰ ਚੁਕ ਕੇ ਸਿਰ ਦੇ ਜ਼ਖਮ ਵਿਚ ਧਰ ਦਿੰਦਾ।

    ਉਸਦੀ ਇਹ ਤਰਸਯੋਗ ਹਾਲਤ ਮਾਤਾ ਜੀ ਨੇ ਵੇਖੀ। ਉਨ੍ਹਾਂ ਨੇ ਸਾਰੀ ਗੱਲ ਗੁਰੂ ਜੀ ਨੂੰ ਦਸੀ। ਗੁਰੂ ਜੀ ਨੇ ਉਸਨੂੰ ਰਾਜ਼ੀ ਵੀ ਕਰ ਦਿਤਾ ਅਤੇ ਸੇਵਾ ਸੰਭਾਲ ਦਾ ਕੰਮ ਵੀ ਸੌਂਪਿਆ।
19. ਭਾਈ ਲਖਮੀਰ : ਇਹ ਭਾਈ ਮੋਹਾ ਜੀ, ਦਾ ਸ਼ਿਸ਼ ਸੀ। ਇਸ ਨੇ ਗੁਰੂ ਜੀ ਦੁਆਰਾ ਭਾਈ ਮੋਹਾ ਜੀ ਨੂੰ ਸੌਂਪੀ ਹੋਈ ਸੇਵਾ ਸੰਭਾਲ ਅਤੇ ਸਿੱਖੀ ਪ੍ਰਚਾਰ/ਪ੍ਰਸਾਰ ਦੇ ਕੰਮ ਨੂੰ ਅੱਗੇ ਤੋਰਿਆ।
20. ਪਾਦਕਾ : ਖੜਾਂ, ਪਊਏ।
21. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।
22. ਉਸਨੇ ਗੁਰੂ ਪੰਥ ਦੀ ਮਹਿਮਾ ਨੂੰ ਹੋਰ ਵਧਾਉਣ ਲਈ ਪੂਰਾ ਤਾਣ ਲਾਇਆ।
23. ਹਰਿ/ਗੁਰੂ ਦੀ ਕ੍ਰਿਪਾ ਨਾਲ ਤੀਲਾ ਵੀ ਸੁਮੇਰ/ਪਰਵਤ) ਬਣ ਸਕਦਾ ਹੈ।
24. ਗੁਰੂ ਸੇਵਾ ਨਾਲ ਗੁਰ ਸਿੱਖ ਨੂੰ ਜੋ ਦੌਲਤ ਪ੍ਰਾਪਤ ਹੁੰਦੀ ਹੈ ਉਹ ਕਦੀ ਵੀ ਨਹੀਂ ਮੁਕਦੀ।

*****

 

## ਸਾਖੀ ੫

### ਸ੍ਰੀ ਸਤਗੁਰ ਜੀ ਕੇ ਪਰਮ ਚਰਿਤ੍ਰ ਗੁਹਜ ਕੋ ਪ੍ਰਗਟਾਇ ਕੀ ਮਹਿਮਾ

### ਦੋਹਰਾ

ਜੋ ਕਾਰਨ ਕਰਨਾ ਦਿਆਲ ਪ੍ਰਗਟਾਵੈ ਆਚਰਨ।
ਹਰਖ ਸੋਕ ਬਿਆਪੇ ਨਹੀ ਸਦਾ ਹਰਨ ਅਉ ਭਰਨ[1] ।੧।

### ਚੌਪਈ

ਹਰਨ ਭਰਨ ਬਿਧ ਸਤਿਗੁਰ ਧਰੇ।
ਹਰਖ ਸੋਕ ਕਛੁ ਮਨ ਨਹੀ ਕਰੇ।
ਸਭ ਬਿਧ ਜਾਨਨਹਾਰ ਸੁਆਮੀ।
ਤੀਨ ਲੋਕ ਘਟ ਅੰਤਰਜਾਮੀ।੨।
ਏਕ ਦਿਵਸ ਸਤਗੁਰ ਜਗ ਸੁਆਮੀ।
ਕਾਰਨ ਕਰਨ ਪ੍ਰਗਟ ਕਰਨ ਬਿਧ ਠਾਨੀ।
ਹੋਇ ਅਸ੍ਵ ਅਰੂੜ ਅਖੇੜ ਸਿਧਾਏ।
ਕੇਤਕ ਸਿਖ ਸੰਗ ਲੇ ਗਏ।੩।
ਸਿਕਾਰ ਬਿਹਾਰ ਬਨਹਿ ਗੁਰ ਕੀਨਾ।
ਅਤ ਘਾਮ[2] ਉਸਨਤਾ[3] ਦੇਖ ਪ੍ਰਬੀਨਾ।
ਤਹਾ ਦੇਖ ਕੂਪ ਬਨ ਸੀਤਲ ਛਾਇਆ।
ਬੈਠੇ ਦਿਆਲ ਸਭਨ ਸੁਖ ਪਾਇਆ।੪।
ਅਉਰੰਗਜੇਬ ਗੁਰ ਸੋ ਰਿਸ[4] ਆਹਿ।
ਬਹੁ ਖੋਜੇ ਅਤ ਜਤਨ ਕਰਾਹਿ।
ਜਬ ਗੁਰ ਲਗੇ ਹਮਾਰੇ ਹਾਥ।
ਤਬ ਤਾ ਸੋ ਦੇਖੇ ਕਰਾਮਾਤ।੫।

### ਦੋਹਰਾ

ਠੌਰ ਠੌਰ ਤਿਨ ਗੁਰ ਨਮਿਤ ਦੀਨੇ ਲੋਕ ਪਠਾਇ।
ਇਸ ਬਨ ਗੁਹਜ ਲੋਕਨ ਰਖਾ ਨਿਜ ਚੌਕੀ ਠਹਰਾਇ।੬।

### ਚੌਪਈ

ਤਿਸ ਛਾਇਆ ਤਰ ਪ੍ਰਭ ਭਏ ਅਸੀਨਾ।
ਤਹਾ ਕਾਹੂ ਗੁਰ ਸਿਖਨ ਸੁਧ ਦੀਨਾ।

ਈਹਾ ਬਦਸਾਹ ਕੀ ਚੌਕੀ ਅਹੇ।
ਸਤਗੁਰ ਕੋ ਨਿਸ ਦਿਨ ਖੋਜਤ ਅਹੇ।੭।
ਯਹ ਸੁਨ ਦਿਆਲ ਗੁਰੂ ਮੁਖ ਭਾਖਾ।
ਹਮ ਕਾਹੂ ਸੇ ਦੁਬਿਧਾ ਨਹੀਂ ਰਾਖਾ।[5]
ਜੋ ਹਮ ਸੌ ਦੁਬਿਧਾ ਮਨ ਕਰੇ।
ਜੈਸਾ ਕਰੇ ਸੁ ਤੈਸਾ ਭਰੇ।੮।
ਅਰੁ ਜੋ ਕਰਤਾਰ ਹੈ ਕਾਰਨ ਕਰਨਾ।
ਸਮਾ ਪਾਇ ਪ੍ਰਗਟੇ ਆਚਰਨਾ।
ਜੋ ਹੋਨੀ ਹੋਇ ਸੋ ਤਤਫੁਰ ਹੋਇ।
ਹਰਖ ਸੋਕ ਹਮਰੇ ਨਹੀ ਕੋਇ[6]।੯।
ਆਲਮਗੀਰ ਸਾਧਨ ਦੁਖ ਦੇਵੈ।
ਤਪ ਤੇਜ ਮਿਟੇ ਅੰਤਹ ਫਲੁ ਲੇਵੈ।
ਤਨ ਤੇ ਪਰੇ ਸੰਤਨ ਕਾ ਬਾਸਿ।
ਤਹਾ ਪਰਮਾਨੰਦ ਸੁਖ ਸਹਿਜ ਬਿਲਾਸਿ।੧੦।

## ਦੋਹਰਾ

ਜਿਮ ਭਸਮੰਤਰ ਹਰਿ ਸੋ ਬਰ ਲੀਆ ਪੁਨ ਤਾਹੂ ਦੁਖ ਦੀਨ।
ਨਿਜ ਕਰਨੀ ਨਿਜ ਹਾਥ ਕਰ ਭਏ ਭਸਮ ਮਤਹੀਨ।੧੧।

## ਚੌਪਈ

ਯਹ ਚਰਚਾ ਕਰ ਗੁਰ ਸੈਨ ਕਰਾਏ।
ਤਹਾਂ ਚੌਕੀ ਲੋਕ ਇਕਤ੍ਰ ਹੋਇ ਆਏ।
ਬਾਦ ਬਿਬਾਦ ਕਰਨ ਤਹਾਂ ਲਾਗੇ।
ਭਇਆ ਸੋਰ ਸਤਗੁਰ ਤਬ ਜਾਗੇ।੧੨।
ਜਗੇ ਦਿਆਲ ਤਿਨ ਦੇਖਾ ਜਾਨਾ।
ਗੁਰ ਤੇਗ ਬਹਾਦਰ ਜੀ ਪਹਚਾਨਾ।
ਤਬ ਆਪਸ ਮੇ ਤਿਨ ਮਤਾ ਪਕਾਇਆ।
ਜਾ ਕੋ ਖੋਜਤ ਥੇ ਸੋ ਪਾਇਆ।੧੩।
ਅਬ ਗੁਰ ਕੋ ਲੇ ਬਦਸਾਹ ਪਹਿ ਚਲੇਂ।
ਸ੍ਰਫਰਾਜੀ ਹੋਇ ਇਨਾਮ ਬਹੁ ਮਿਲੇ।
ਗੁਰ ਸਨਮੁਖ ਤਿਨ ਬਾਤ ਬਤਾਇਆ।
ਹੇ ਸਾਹਬ ਤੁਮ ਬਦਸਾਹ ਬੁਲਾਇਆ।੧੪।
ਸੁਨਤ ਦਿਆਲ ਕਾਰਨ ਪਹਚਾਨਾ।

ਅਬ ਪ੍ਰਗਟੀ ਸੋਈ ਜੋ ਹਰਿ ਠਾਨਾ।
ਹੋਇ ਸਵਾਰ ਤਿਨ ਸੰਗ ਗੁਰ ਗਏ।
ਜਾਇ ਦਿਲੀ ਮੋ ਦਾਖਲ ਭਏ।੧੫।

**ਦੋਹਰਾ**

ਅਉਰੰਗਜੇਬ ਇਹ ਖਬਰ ਸੁਨ ਦਿਲ ਮੋ ਖੁਸੀ ਬਹੁ ਕੀਨ।[7]
ਹਿੰਦੂਪਤ ਕਾਬੂ ਪੜਾ ਅਬ ਬੜੇ ਹਮਾਰਾ ਦੀਨ।੧੬।

**ਚੌਪਈ**

ਸੁਨ ਆਲਮਗੀਰ ਚੌਕੀ ਕਰ ਦੀਨਾ।
ਨੀਤ ਨਿਆਉ ਕਛੁ ਮਨ ਨਹੀ ਚੀਨਾ।
ਕੇਤਕ ਕਾਲ ਤਬ ਬੀਤਤ ਭਏ।
ਸਤਗੁਰ ਸੋਂ ਕਛੁ ਸੁਨੇ ਨ ਕਹੈ।੧੭।
ਜਿਨ ਸਿਖ ਗੁਰ ਦਰਸਨ ਨਹੀ ਪਾਇਆ।
ਧਰ ਸੰਜੋਗ ਤਿਨ ਦਰਸ ਦਿਖਾਇਆ।
ਤਹਾ ਬਹੁਤ ਲੋਕ ਦਰਸਨ ਗੁਰ ਆਵੈ।
ਦੇਖ ਦਰਸ ਜੀਵਨ ਜਲੁ ਪਾਵੈ।੧੮।
ਸੁਨ ਮਹਿਮਾ ਆਲਮਗੀਰ ਰਿਸਾਏ।
ਸ੍ਰੀ ਸਤਗੁਰ ਜੀ ਕਹ ਪਠਵਾਏ।
ਤੁਮ ਹਿੰਦ ਕੇ ਗੁਰੂ ਕਹਾਵੋ।
ਕਛੁ ਹਮ ਕੋ ਕਰਾਮਾਤ[8] ਦਿਖਲਾਵੋ।੧੯।
ਸੁਨ ਸਤਗੁਰ ਦਿਆਲ ਕਾਰਨ ਪਹਿਚਾਨਾ।
ਇਨ ਦੁਰਬੁਧ ਫਕਰ ਸੋ ਠਾਨਾ।
ਯਾ ਤੇ ਰਾਜ ਤਪੁ ਤੇਜ ਬਿਨਾਸੇ।
ਦੋਜਕ ਹਾਵਿਐਤਾ ਕਰ ਬਾਸੇ।੨੦।

**ਦੋਹਰਾ**

ਤਬ ਕਹਾ ਸਤਗੁਰ ਪੁਰਖ ਹਮ ਕਰਾਮਾਤ ਨਹੀ ਜਾਨ।
ਜਿਨ ਖਲਕ ਕਰੀ ਖਾਲਕ ਵਹੀ ਕਰੇ ਸੁ ਵਹ ਪਰਵਾਨ।੨੧।

**ਬੈਂਤ**

ਨ ਲਾਇਕ ਫਕਰ ਕੋ ਕਰਾਮਾਤ ਕਰਨਾ।
ਹੈ ਨਿਸ ਦਿਨ ਸਦਾ ਖੌਫ ਮੌਲਾ ਕੇ ਰਹਿਨਾ।
ਕਰਾਮਾਤ ਕਰਨਾ ਦੂਈ ਕਾ ਨਿਸਾਨ।

ਤੁਮਾਰੇ ਦਿਲੋਂ ਮੈ ਯਹੀ ਹੈ ਗੁਮਾਨ।
ਜਿਨੋ ਰਬ ਕੇ ਜਿਕਰ ਸੋ ਕਾਮ ਹੈ।
ਤਿਨੋ ਕੋ ਦੂਈ ਸੋ ਨ ਆਰਾਮ ਹੈ।
ਕਰੇ ਜੋ ਕਰਾਮਾਤ ਮੁਸਰਕ[9] ਕਹਾਵੇ।
ਜੋ ਮੁਸਰਕ ਭਇਆ ਲਾਸਰੀਕਹਿ[10] ਨ ਭਾਵੈ।੨੨।

**ਦੋਹਰਾ**

ਸਜੇ ਸਾਹਿਬ ਕੋ ਸਾਹਿਬ ਬੰਦਾ ਬੰਦਗੀ ਮਾਹ।
ਕਰੇ ਅਦਾਲਤਿ ਤਖਤ ਬਹਿ ਸੋਹਿਤ ਸੋ ਬਦਸਾਹ।੨੩।

**ਚੌਪਈ**

ਤੁਮ ਕੋ ਬਦਸਾਹੀ ਰਬ ਦੀਨੀ।
ਦੋਨੋ ਚਸਮ ਬਰਾਬਰ ਬੀਨੀ।
ਹਿੰਦੂ ਤੁਰਕ ਕਾ ਮੌਲਾ ਏਕ।
ਕਰੋ ਮਿਹਰ ਮਨ ਧਰੋ ਬਬੇਕ।੨੪।
ਰਬ-ਉਲ-ਆਲਮੀਨ[11] ਹੈ ਨਾਉ।
ਘਟ ਘਟ ਪੂਰ ਰਹਾ ਸਭ ਠਾਉ।
ਜੁਲਮ ਜਲਾਮੀ ਰਬ ਨ ਭਾਵੈ[12]।
ਜਾਲਮ ਅੰਤ ਦੋਜਕ ਮੋ ਜਾਵੈ।੨੫।
ਹਮ ਦਾਵਾ ਕਾਹੂ ਸੋ ਨਾਹੀ।
ਨਹੀ ਲੇਨ ਦੇਨ ਕਾਹੂ ਸੋ ਆਹੀ।
ਅਦਲ ਸਰੀਅਤ ਮੋ ਪ੍ਰਮਾਨ।
ਜੋ ਕਰੇ ਅਦਲ ਸੋਈ ਪ੍ਰਧਾਨ।੨੬।
ਜੋ ਰਬ ਰਜਾਇ ਅੰਤ ਸੋ ਹੋਇ।
ਬਿਨ ਹੁਕਮ ਰਬ ਦੇ ਕਰੇ ਨ ਕੋਇ।
ਰਹੇ ਰਜਾਇ[13] ਮੋ ਅਹਲ ਫਕੀਰ।
ਸੋ ਮੌਲਾ ਕੋ ਹੈ ਜਗ ਪੀਰ।੨੭।

**ਦੋਹਰਾ**

ਆਲਮਗੀਰ ਜਬਾਬ ਸੁਨ ਕਛੂ ਨ ਉਤਰ ਦੀਨ।
ਨਾਹੀ ਨੀਤ ਅਦਾਲਤ ਦ੍ਰਿੜ ਕਰੇ ਮਨ ਕਪਟ ਖਮੋਸੀ ਕੀਨ।੨੮।

**ਸਾਖੀ ਪੂਰਨ ਹੋਈ।੧੯੫।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।

ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਖੋ ਲੈਣਾ ਅਤੇ ਪ੍ਰਦਾਨ ਕਰ ਦੇਣਾ ਜਿਸ ਦੇ ਅੱਖ ਦੇ ਇਸ਼ਾਰੇ ਦੀ ਖੇਡ ਹੈ।
2. ਘਾਮ : ਤਪਸ਼, ਧੁੱਪ, ਲੂ।
3. ਗਰਮੀ, ਸਾੜਾ, ਤਪਣਾ।
4. ਔਰੰਗਜ਼ੇਬ ਸਤਿਗੁਰੂ ਜੀ ਨਾਲ ਵੈਰ ਭਾਵ ਕਮਾਉਂਦਾ ਸੀ। ਬਾਬੇ ਅਤੇ ਬਾਬਰ ਦੇ ਇਹ ਸੰਬੰਧ ਲਗਾਤਾਰ ਇਸੇ ਤਰ੍ਹਾਂ ਚਲਦੇ ਰਹੇ ਹਨ।
5. ਸਤਿਗੁਰੂ ਦਾ ਇਹ ਨਾਅਰਾ ਸੀ ਕਿ ਸਾਡਾ ਕਿਸੇ ਨਾਲ ਵੈਰ ਨਹੀਂ।
6. ਜੋ ਕੁਝ ਵੀ ਵਾਪਰਨਾ ਹੈ ਵਾਪਰੇ ਸਾਨੂੰ ਇਸ ਦੀ ਕੋਈ ਚਿੰਤਾ ਨਹੀਂ ਹੈ।
7. ਔਰੰਗਜ਼ੇਬ ਨੂੰ ਇਸ ਗਲ ਦੀ ਖੁਸ਼ੀ ਸੀ ਕਿ ਹਿੰਦੂਆਂ ਦਾ ਪੀਰ ਹੁਣ ਕਾਬੂ ਆ ਗਿਆ ਹੈ। ਹੁਣ ਸਾਡਾ ਦੀਨ ਹੋਰ ਉਨਤੀ ਕਰੇਗਾ।
8. ਕਰਾਮਾਤ ਉਸ ਯੁੱਗ, ਵਿਸ਼ੇਸ਼, ਵਿਚ ਮਹਾਂਪੁਰਖਾਂ ਦੀ ਇਕ ਵੱਡੀ ਵਿਸ਼ੇਸ਼ਤਾ ਹੀ ਬਣ ਗਈ ਸੀ। ਇਸੇ ਲਈ ਸਾਡੇ ਸਾਖੀਕਾਰਾਂ ਨੇ ਵੱਧ ਤੋਂ ਵੱਧ ਯਤਨ ਕੀਤਾ ਹੈ।
9. ਮੁਸਰਕ : ਈਸ਼ਵਰ ਦੀ ਵਡਿਆਈ ਕਿਸੇ ਹੋਰ ਨੂੰ ਪ੍ਰਦਾਨ ਕਰਨ ਵਾਲਾ।
10. ਈਸ਼ਵਰ ਲਾ-ਸ਼ਰੀਕ ਹੈ। ਇਸ ਲਈ ਜੋ ਉਸਦਾ ਸ਼ਰੀਕ ਬਣਦਾ ਹੈ, ਉਹ ਉਸਨੂੰ ਚੰਗਾ ਨਹੀਂ ਲਗਦਾ।
11. ਸੰਸਾਰ ਦਾ ਈਸ਼ਵਰ, ਆਲਮ ਦਾ ਰੱਬ।
12. ਜ਼ੋਰ ਜ਼ੁਲਮ ਰਬ ਨੂੰ ਚੰਗਾ ਨਹੀਂ ਲਗਦਾ।
13. ਰਜਾਇ : ਹੁਕਮ, ਭਾਣਾ, ਈਸ਼ਵਰ ਦੀ ਆਗਿਆ।

*****

## ਸਾਖੀ ੬

### ਅਉਰੰਗਜੇਬ ਕੇ ਦੁਰਬਾਦ ਕੀ ਅਰ ਮਤੀਦਾਸ ਕੀ ਦੇਹ ਛੁਟਨ ਕੀ ਕਥਾ

### ਦੋਹਰਾ

ਬਿਖਲੀਪਤ[1] ਜੋ ਜੀਵ ਹੈ ਤਿਨ ਕਾ ਸਹਜ ਸੁਭਾਇ।
ਸੰਤ ਦੋਖ ਮਨ ਮੋ ਧਰੇ ਸਭ ਰਾਜੁ ਤੇਜੁ ਤਪ ਜਾਇ।੧।

### ਚੌਪਈ

ਜਬ ਆਲਮਗੀਰ ਗੁਰ ਮਹਿਮਾ ਸੁਨੀ।
ਮਿਲ ਅਹਲ-ਸਰੀਅਤ ਮਸਲਤ ਗੁਨੀ।[2]
ਜੋ ਕਰਾਮਾਤ ਨਹੀ ਗੁਰੂ ਦਿਖਾਵੈ।
ਤੋ ਕਾਹੇ ਕੋ ਜਗ-ਗੁਰੂ ਕਹਾਵੈ।੨।
ਤਿਨ ਇਕ ਮੌਲਾਨਾ ਦੀਓ ਪਠਾਇ।
ਤਿਨ ਸਤਿਗੁਰ ਜੀ ਸੋ ਕਹਿਓ ਜਾਇ।
ਕਹਾ ਬਾਦਸਾਹ ਤੁਮ ਗੁਰੂ ਕਹਾਵੋ।
ਹਮ ਕੋ ਕਛੁ ਕਰਾਮਾਤ ਦਿਖਲਾਵੋ।੩।
ਤਬ ਤੁਮ ਕੋ ਹਮ ਵਲੀ ਪਛਾਨੇ।
ਅਰੁ ਨਾਨਕ ਰੂਪ ਤੁਮੇ ਕਰ ਜਾਨੇ।
ਜੋ ਕਰਾਮਾਤ ਤੁਮ ਸੋ ਨਹੀ ਹੋਇ।
ਜੋ ਕਹੇ ਸਰੀਅਤ ਕਰੇ ਹਮ ਸੋਇ।੪।
ਯਹ ਬਚਨ ਸੁਨਤ ਸਤਗੁਰ ਜੀ ਹਸੇ।
ਯਹ ਅਦਲ ਸਰੀਅਤ ਕਹ ਕੋ ਦਸੇ।[3]
ਕਰਾਮਾਤ ਹੈ ਕਹਰ ਕੋ ਨਾਉ।
ਸੰਤਨ ਕੇ ਨਹੀ ਕਹਰ ਸੁਆਉ।੫।

### ਦੋਹਰਾ

ਜਬ ਨਿਮ੍ਰਭੂਤ ਗਤ ਗੁਰ ਕਹਾ ਮੁਲਾਨੇ ਸੋ ਬਾਤ।
ਮਤੀਦਾਸ ਨਿਰਖਤ[4] ਰਿਸੇ ਤਪ ਬਲ ਉਰ ਨ ਸਮਾਤ।੬।

### ਚੌਪਈ

ਮਤੀ ਦਾਸ ਗੁਰ ਕੇ ਦੀਵਾਨ।
ਸਿਖੀ ਮੋ ਪੂਰਨ ਪ੍ਰਮਾਨ।
ਦਇਆ ਦਿਆਲ ਕੀ ਤਿਸ ਪਰ ਆਹੀ।

ਸਿਧ ਸਮਾਜ ਤਤਫੁਰ ਸਭ ਤਾਹੀ।੭।
ਸੁਨ ਉਤ੍ਰ ਪ੍ਰਸਨ ਤਿਸੁ ਮਨ ਨ ਸੁਖਾਇ।
ਮਨ ਭਇਆ ਕੋਪ ਇਮ ਗੁਰਹ ਸੁਨਾਇ।
ਹੇ ਸਤਿਗੁਰ ਦਿਆਲ ਜੋ ਆਗਿਆ ਪਾਵੋ।
ਤਬ ਇਨ ਕੋ ਕਰਾਮਾਤ ਦਿਖਾਵੋ।੮।
ਯਹ ਬਾਦਸਾਹ ਸੰਤਨ ਕਾ ਦੋਖੀ।
ਦੇਖੇ ਕਰਾਮਾਤ ਤਬ ਤੋਖੀ।
ਇਨ ਕੀ ਜੋ ਉਮਤ[5] ਹੈ ਸਾਰੀ।
ਛੁਟੇ ਸੀਸ ਹੋਵੈ ਬਜਗਾਰੀ[6]।੯।
ਜੋ ਮਾਗੇ ਕਹਰ ਤਿਹੁ ਕਹਰ ਦਿਖਾਵੋ।
ਜੋ ਸਤਿਗੁਰ ਕੀ ਆਗਿਆ ਪਾਵੋ।
ਅਬ ਮੋਰੇ ਮਨ ਦਿੜ ਵਿਸਵਾਸੁ।
ਗੁਰ ਦੋਖੀ ਕਾ ਕਰਹੋ ਨਾਸੁ[7]।੧੦।

## ਦੋਹਰਾ

ਜਬ ਮਤੀਦਾਸ ਐਸੇ ਕਹਾ ਤਬ ਸ੍ਰੀ ਸਤਗੁਰ ਜਾਨ।
ਇਹ ਸਕਤ ਧਰੇ ਸਭ ਕਛੁ ਕਰੇ ਪ੍ਰਣ ਹੋਇ ਹਮਾਰੋ ਹਾਨ।੧੧।



## ਚੌਪਈ

ਹਰ-ਜਨ ਕਰਾਮਾਤ ਨ ਦਿਖਾਵੈ।
ਜੋ ਜੈਸਾ ਬੀਜੈ ਸੋ ਫਲੁ ਪਾਵੈ।
ਗਿਆਨੀ ਕਰਾਮਾਤ ਨਹੀ ਕਰੇ।
ਬ੍ਰਹਮ ਦ੍ਰਿਸਟ ਸਭ ਊਪਰ ਧਰੇ।੧੨।
ਅਬ ਮਤੀਦਾਸ ਤਪ ਤੇਜ ਦਿਖਾਵੈ।
ਇਸ ਭਇਆ ਕੋਪ ਉਰ ਬਲ ਨ ਸਮਾਵੈ।
ਬਿਨਾ ਗਿਆਨ ਅਹੰਕਾਰ ਨ ਛੂਟੇ।
ਅਹੰ ਚੋਰ ਭਗਤੀ ਬਨ ਲੂਟੇ।੧੩।
ਅਬ ਮੈ ਇਸ ਕੋ ਨਿਜ ਜੁਗਤ ਦਿਖਾਵੋ।
ਹੰਕਾਰ ਮੇਟ ਭਗਤ ਉਰ ਛਾਵੋ।
ਹੇ ਮਤੀਦਾਸ ਮਮ ਮਿਤ੍ਰ ਸੁਜਾਨਾ।
ਜੋ ਤੂੰ ਚਹੇਂ ਕਰ ਸਕੇਂ ਪ੍ਰਮਾਨਾ।੧੪।
ਮੈ ਤੁਮਰੇ ਪਰ ਭਇਆ ਦਿਆਲ।
ਮਾਥਾ ਟੇਕੋ ਹੋਹੁ ਨਿਹਾਲ।
ਤਬ ਮਤੀਦਾਸ ਚਰਨਨ ਸਿਰ ਰਾਖਾ।
ਗੁਰ ਐਂਚ ਸਿਧ ਮੁਖ ਸਿਉ ਇਉ ਭਾਖਾ।੧੫।

**ਦੋਹਰਾ**

ਅਰੁ ਜੋ ਸਕੋ ਸੋ ਤੁਮ ਕਰੋ ਨਹੀ ਸੰਤਨ ਕੋ ਯਹ ਕਾਮ।
ਪ੍ਰਗਟ ਸਿਧ ਨਹੀ ਜਨ ਕਰੇ ਹਰਿਜਨ ਮਨ ਅਭਿਰਾਮ।੧੬।

**ਚੌਪਈ**

ਤਬ ਮਤੀਦਾਸ ਨਿੰਜ ਬਲ ਬੀਚਾਰਾ।
ਲੀਆ ਐਚ ਸਿਧ ਸਭ ਗੁਰ ਕਰਤਾਰਾ।
ਤਿਨ ਕਰ ਜੋਰ ਕਰੀ ਅਰਦਾਸ।
ਅਬ ਕਛੂ ਸਿਧ ਬਲ ਨਾਹੀ ਹਮ ਪਾਸ।੧੭।
ਜੋ ਤੁਮ ਚਾਹੋ ਸੋਈ ਕਰੋ।
ਭਰੇ ਸਖਨੇ ਕਰ ਊਨੇ ਭਰੋ।
ਬਿਨ ਮਰਜੀ ਸਾਹਿਬ ਕੀ ਹਮ ਕਹਾ।
ਹਰੀ ਸਕਤ ਯਹ ਫਲੁ ਹਮ ਲਹਾ।੧੮।
ਅਬ ਬਖਸ ਅਵਗਿਆ ਸੇਵਕ ਕੀਜੈ।
ਕਰ ਕਿਰਪਾ ਸਰਨਾਗਤ[8] ਲੀਜੈ।
ਤਬ ਹਸੇ ਦਿਆਲ ਮੁਖ ਬਚਨ ਬਖਾਨਾ।
ਤੂੰ ਗੁਰਮੁਖ ਮਮ ਸੇਵਕ ਪਰਮਾਨਾ।੧੯।
ਸੁਨ ਮਤੀਦਾਸ ਯਹ ਗੁਹਜ ਕਹਾਨੀ।
ਬਿਨ ਮੈ ਅਵਰੁ ਨ ਕਾਹੂ ਜਾਨੀ।
ਇਕ ਮੁਠੀ ਭਾਂਗ ਬਾਬੇ ਜੀ ਲੀਨਾ।
ਰਾਜ ਹਿੰਦ ਬਾਬਰ ਕੋ ਦੀਨਾ।੨੦।

**ਦੋਹਰਾ**

ਦੀਆ ਦਾਨ ਅਬ ਨਹਿ ਫਿਰੇ ਸੀਸ ਦੇਇ ਸੋ ਲੇਇ।
ਅੰਤ ਯਹੀ ਬਿਧ ਹੋਇ ਹੈ ਹਮਰੇ ਨਿਜਮਤ[9] ਏਹ।੨੧।

**ਚੌਪਈ**

ਜਬ ਮਤੀਦਾਸ ਯਹ ਬਿਧ ਸੁਨ ਪਾਈ।
ਹੋਇ ਨਿਮ੍ਰਭੂਤ ਚਰਨਨ ਸਿਰ ਨਿਆਈ।
ਮੌਲਾ ਨੇ ਇਹ ਬਿਧ ਸਭ ਦੇਖਾ।
ਜੋ ਸਤਗੁਰ ਕਹਾ ਸੁ ਦ੍ਰਿੜ ਮਨ ਲੇਖਾ।੨੨।
ਸੁਨ ਅਦਭੁਤ ਬਾਤ ਬਿਸਮ ਹੋ ਰਹਾ।
ਪੁਨਿ ਜਾਇ ਬਾਦਸਾਹ ਸੋ ਕਹਾ।
ਸੁਨ ਮਤੀ ਦਾਸ ਕਾ ਸੁਆਲ ਜਬਾਬ।

ਉਠੀ ਅਗਨ ਜਲਾ ਜਿਗਰ ਕਬਾਬ[10] ।੨੩।
ਤਬ ਮਤੀਦਾਸ ਕੋ ਲੀਆ ਬੁਲਾਇ।
ਦੋ ਤਖਤੇ ਮੇ ਦੀਆ ਬੰਧਾਇ।
ਜਲਾਦਨ[11] ਕੋ ਹੁਕਮੁ ਕਰਵਾਇਆ।
ਆਰੇ ਸੇ ਤਿਸੁ ਤਨ ਚੀਰਾਇਆ।੨੪।
ਦੁਇ ਟੂਕ ਹੋਆ ਮੁਖ ਸੇ ਜਪੁ ਪੜਾ।
ਹੋਇ ਦੁਇ ਤਨ ਮੁਕਤ ਸੀੜੀ ਪਰ ਚੜਾ।
ਪੁਨ ਆਲਮਗੀਰ ਸੇ ਬਚਨ ਬਖਾਨਾ।
ਸੁਨ ਪਾਪੀ ਜਲਾਦ ਨਿਦਾਨਾ।੨੫।

### ਦੋਹਰਾ

ਹਮ ਕੋ ਨਹੀ ਪਰਵਾਹ ਸਤਗੁਰ ਬਚਨ ਅਧੀਨ।
ਪੁਨ ਦੁਇ ਤਨ ਸੇ ਜਪੁ ਪਾਠ ਕਰ ਮੋਖ ਪਿਆਨਾ ਕੀਨ।੨੬।

### ਸਾਖੀ ਪੂਰਨ ਹੋਈ।੧੯੬।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।



### ਟਿੱਪਣੀਆਂ ਅਤੇ ਹਵਾਲੇ

1. ਬਿਖਲੀਪਤ : ਵਿਕਾਰਾਂ ਦਾ ਭਰਿਆ ਹੋਇਆ, ਵਿਸ਼ੇ-ਵਿਕਾਰ ਦਾ ਲਿਬੜਿਆ ਹੋਇਆ।
2. ਔਰੰਗਜ਼ੇਬ ਨੂੰ ਸ੍ਰੀ ਗੁਰੂ ਨਾਨਕ ਦੇ ਦਰਬਾਰ ਦੀ ਵਧਦੀ ਹੋਈ ਮਹਿਮਾ ਪਸੰਦ ਨਹੀਂ ਸੀ। ਇਸ ਪਰਿਪੇਖ ਵਿਚ ਉਸਨੇ ਇਸਲਾਮੀ ਵਿਦਵਾਨਾਂ ਦੀ ਇਕ ਸਭਾ ਬੁਲਾਈ ਅਤੇ ਦੀਰਘ ਵਿਚਾਰ ਕੀਤੀ।
3. ਗੁਰੂ ਜੀ ਉਸਦੇ ਇਨਸਾਫ਼ ਪਸੰਦ ਹੋਣ ਅਤੇ ਸ਼ਰਈ ਮੁਸਲਮਾਨ ਤੇ ਹੱਸ ਪਏ ਕਿਉਂਕਿ ਦੀਨ ਅਤੇ ਕਰਾਮਾਤ ਦੋਵੇਂ ਮੁਤਜ਼ਾਦ ਚੀਜ਼ਾਂ ਹਨ।
4. ਭਾਈ ਮਤੀਦਾਸ ਨੂੰ ਇਹ ਗੱਲ ਪਸੰਦ ਨਹੀ ਆਈ।
5. ਉਮਤ : ਕੌਮ, ਸੰਪ੍ਰਦਾਇ, ਮਿਲਤ।
6. ਬਜਗਾਰੀ : ਬੁਰਾਈ, ਪਾਪ।
7. ਇਹ ਤੁਕ ਪੁਰਾਤਤਵ ਵਿਭਾਗ ਦੀ ਪੋਥੀ ਵਿਚੋਂ ਲਈ ਗਈ ਹੈ।
8. ਸਰਨਾਗਤ : ਸ਼ਰਨ ਵਿਚ ਆਇਆ।
9. ਨਿਜਮਤ : ਵਿਸ਼ਵਾਸ, ਆਪਣਾ ਧਰਮ
10. ਕਬਾਬ : ਭੁੰਨਿਆ ਹੋਇਆ ਮਾਸ।
11. ਜਲਾਦਨ : ਜਲਾਦ, ਕਸਾਈ, ਮੌਤ ਦੀ ਸਜ਼ਾ ਦੇਣ ਵਾਲਾ।



## ਸਾਖੀ ੭

### ਸਤਗੁਰੂ ਜੀ ਕੇ ਪਰਮ ਚਰਿਤ੍ ਕੀ ਮਹਿਮਾ

### ਦੋਹਰਾ

ਅਬਗਤ ਲੀਲਾ ਦਇਆਲ ਕੀ ਕੌਤਕ ਲਖੇ ਨ ਜਾਹਿ।
ਮਾਨੁਖ ਬੇਖ ਤਨੁ ਧਾਰ ਪ੍ਰਭ ਤਨ ਤੇ ਪਰੇ ਰਹਾਹਿ।੧।

### ਚੌਪਈ

ਬੀਰ ਬੇਖ ਤੇਜ ਤਪ ਭਾਨ।
ਹਿਰਦੇ ਸੁਨ ਅਕਾਸ ਸਮਾਨ।
ਦੇਖਤ ਸਤ੍ਰ ਤੇਜੁ ਬਲੁ ਭੰਗ।
ਅੰਤਰ ਲਿਵ ਲੀਨ ਆਤਮ ਨਿਜ ਰੰਗ।੨।
ਦੀਸਤ ਰਾਜ ਸਾਜ ਰਸ ਭੋਗੀ।
ਅੰਤਰ ਵੈਰਾਗ ਤਿਆਗ ਦ੍ਰਿੜ ਜੋਗੀ।
ਪਰਵਿਰਤ ਬਿਵਹਾਰ ਕਾਰਜ ਸਭ ਕਰਤਾ।
ਅੰਤਰ ਅਕ੍ਰੀਵ ਚਿਤ ਬ੍ਰਿਤ ਤਨ ਧਰਤਾ।੩।
ਜੋ ਸਿਖ ਸਰੂਪ ਗੁਰ ਸੇਵਨ ਕਰੇ।
ਗੁਰ-ਦਰਸਨ ਅਭਲਾਖਾ[1] ਧਰੇ।
ਜਿਤ ਕਿਤ ਬਿਧ ਤਿਨ ਦਰਸ ਦਿਖਾਵੈ।
ਹੋਇ ਬਿਖਮ ਬਾਟ ਤਹਾ ਆਪ ਚਲ ਜਾਵੈ।੪।
ਪ੍ਰਣ ਪਾਲ ਬਿਰਦ ਧਰਨ ਸਭ ਜਾਨਿ।
ਸਿਖ ਪ੍ਰਾਤਕਾਲ ਮੁਖ ਸੁਜਸੁ ਬਖਾਨਿ।
ਦੀਨ ਦਿਆਲ ਗੁਰ ਤੇਗ ਬਹਾਦਰ।
ਜਹ ਸਿਮਰੇ ਸਿਖ ਤਹਿ ਹਾਜਰ ਨਾਜਰ।੫।

### ਦੋਹਰਾ

ਪੂਰਬ ਦੇਸ ਸੰਗਤ ਸਕਲ ਅਤ ਮਨ ਦਰਸਨ ਅਭਲਾਖ।
ਦੂਰ ਦੇਸ ਦੁਰਗਮ ਸਥਾਨ[2] ਜਾਨ ਪ੍ਰਤਗਿਆ ਰਾਖ।੬।

### ਚੌਪਈ

ਜੋ ਜੋ ਸਿਖ ਸਤਿਗੁਰ ਕੋ ਪਿਆਰੇ।
ਤਿਨ ਪ੍ਰੇਮ ਜੁਗਤ ਪ੍ਰਤਗਿਆ ਧਰੇ।

ਕਿਨਹੂੰ ਸਿੰਘਾਸਨ ਅਰਥ ਗੁਰ ਸਾਜੇ।
ਆਵੇ ਸਤਿਗੁਰ ਇਸ ਪਰ ਰਾਜੇ।੭।
ਧੂਪ ਦੀਪ ਪੂਜਨ ਨਿਤ ਕਰੇ।
ਸਤਗੁਰ ਦਿਆਲ ਚਰਨ ਈਹਾ ਧਰੇ।
ਬਹੁ ਭਾਂਤ ਪ੍ਰੇਮ ਕਰ ਨਿਸ ਦਿਨ ਸੇਵੇ।
ਹੋਇ ਦਿਆਲ ਗੁਰ ਦਰਸਨ ਦੇਵੈ।੮।
ਕੋਊ ਸੁੰਦ੍ਰ ਬਸਤ੍ਰ ਬਨਾਵੈ।
ਹਮ ਅਪਨੇ ਸਤਗੁਰ ਕੌ ਪਹਰਾਵੈ।
ਤਿਨਹੂੰ ਗ੍ਰਹ ਦੁਆਰਾ ਬਡ ਕੀਨਾ।
ਹਮਰੇ ਘਰ ਆਵੈ ਗੁਰ ਪ੍ਰਬੀਨਾ।੯।
ਤਿਨਹੂੰ ਸੁੰਦਰ ਬਾਗ ਲਗਾਏ।
ਸਤਗੁਰ ਨਮਿਤ ਕਿਨ੍ਹ ਫਰਸ ਬਨਾਏ।
ਜਬ ਹੋਇ ਦਿਆਲ ਗੁਰ ਅੰਤਰਜਾਮੀ।
ਆਸਾ ਪੂਰੇ ਸਰਬੰਗਾਮੀ।੧੦।

### ਦੋਹਰਾ

ਯਹ ਜੁਗਤ ਸਿਖ ਪੂਜਾ ਕਰੇ ਧਰ ਪ੍ਰਤਗਿਆ ਪ੍ਰੇਮ।
ਬਿਰਦ ਲਾਜ ਸਤਗੁਰ ਦਿਆਲ ਪ੍ਰਣ ਰਾਖਣ ਸਦ ਨੇਮ।੧੧।

### ਸਵੈਯਾ

ਜੋ ਪ੍ਰੇਮ ਕੀਆ ਸੰਗਤ ਮਨ ਮੋ ਸੋਈ ਅੰਤਰਜਾਮੀ ਸਤਗੁਰ ਜਾਨਾ।
ਜਿਮ ਬਨ ਫਲੁ ਸਿਵਰੀ ਕੇ ਅਰਪੇ ਰਘਬੰਸ ਤਿਲਕ ਕੀਏ ਪ੍ਰੇਮ ਸੋਂ ਪਾਨਾ।
ਬਿਦਰ ਦਾਸ ਗ੍ਰਹ ਕ੍ਰਿਸਨ ਮਨੋਹਰ ਖਾਇਓ ਸਾਗ ਕਰ ਖੀਰ ਸਮਾਨਾ।
ਇਮ ਦੀਨ-ਦਿਆਲ ਗੁਰ ਕ੍ਰਿਪਾਨਿਧ ਸੰਗਤ ਪ੍ਰੇਮ ਨੇਮ ਮਨ ਮਾਨਾ।੧੨।
ਜਿਸ ਮਧਸੂਦਨ[3] ਗਿਰਵਰਧਾਰੀ[4] ਕੁੰਤੀ[5] ਕੋ ਚਿਤ ਚਿਤਵਨ ਜਾਨਾ।
ਜਗਰਾਜਸੂ ਕੋ ਪ੍ਰਣ ਕੀਆ ਜੁਧਿਸਟਰ[6] ਸ੍ਰੀ ਜਦਪਤ ਕੀਆ ਪ੍ਰਣ ਪਰਮਾਨਾ।
ਜਿਮ ਪਾਰਥ ਪ੍ਰੇਮ ਬੈਠ ਰਥ ਹਾਕਿਓ ਜਗ ਮਹਾ ਸਾਰਥੀ ਨਾਮ ਬਖਾਨਾ।
ਇਹ ਦੀਨ-ਦਿਆਲ ਗੁਰੂ ਕ੍ਰਿਪਾਨਿਧ ਸੰਗਤ ਪ੍ਰੇਮ ਨੇਮ ਮਨ ਮਾਨਾ।੧੩।
ਜਿਮ ਜਰਾਸਿੰਧ ਸੋ ਧਰਮ ਸਮਰਧਰ[7] ਭੀਮ[8] ਹੇਤ ਨਿਜ ਨੀਤ ਤਜਾਨਾ।
ਭਾਰਥ ਮੋ ਭੀਖਮ[9] ਪ੍ਰਣ ਰਾਖਿਓ ਭਗਤ ਹੇਤੰ ਰਥ ਚਕ੍ਰ ਉਠਾਨਾ।

### ਦੋਹਰਾ

ਕਾਰਨ ਧਰ ਕਾਰਜੰ ਪ੍ਰਗਟ ਕੀਨ ਚਹਿਓ ਗੁਰ ਦਿਆਲ।
ਤਬ ਸਤ੍ਰ ਹਾਥ ਸੋਂ ਕਾਜ ਬਹੁ ਹੋਤ ਬਸੇਖ ਬਿਸਾਲ।

ਦ੍ਰੋਪਤੀ ਲਾਜ ਰਖੀ ਕਰਨਾਨਿਧ ਅੰਬਰ ਕੋਟ ਦੀਏ ਤਿਹ ਦਾਨਾ।
ਇਮ ਦੀਨ-ਦਿਆਲ ਗੁਰੂ ਕਿਰਪਾਨਿਧ ਸੰਗਤ ਪ੍ਰੇਮ ਨੇਮ ਮਨ ਮਾਨਾ।੧੪।
ਦਸਰਥ ਕੁਮਾਰ ਰਘਬੰਸ ਤਿਲਕ ਮਨ ਮੁਨ ਜਗ ਹੇਤ ਲੇ ਸਾਇਕ ਬਾਨਾ।
ਤਾੜਕਾ[10] ਮਾਰ ਅਹਿਲਿਆ[11] ਤਾਰੀ ਕੀਆ ਰਿਖ ਗੋਤਮ ਕੋ ਬਚਨ ਪ੍ਰਮਾਨਾ।
ਤੋੜਿਓ ਸਿਵ ਧਨਖ ਜਗਤ ਪ੍ਰਣ ਪੂਰਣ ਸੀਆ ਸੁਅੰਬਰ ਸੁਜਗ ਜਾਨਾ।
ਇਮ ਦੀਨ ਦਿਆਲ ਗੁਰੂ ਕਿਰਪਾ ਨਿਧ ਸੰਗਤ ਪ੍ਰੇਮ ਨੇਮ ਮਨੋ ਮਾਨਾ।੧੫।

## ਦੋਹਰਾ

ਜਬ ਕਾਰਨ ਧਰ ਕਾਰਜ ਪ੍ਰਗਟ ਕੀਨ ਚਹਿਓ ਗੁਰ ਦਿਆਲ।
ਤਬ ਸਤ੍ਰ ਹਾਥ ਸੋਂ ਕਾਜ ਬਹੁ ਹੋਤ ਬਸੇਖ ਬਿਸਾਲ[12]।੧੬।

## ਚੌਪਈ

ਰਾਜਾ ਮਾਨ ਅਮੀਰ ਪਤ ਆਹਿ।
ਵੈ ਨਿਕਟ ਰਹੇ ਸਦ ਅਕਬਰ ਸਾਹ।
ਸਗਲ ਦੇਸ ਅਕਬਰ ਜਬ ਜੀਤਾ।
ਤਬ ਦੇਸ ਕਾਮ ਰੂਪ ਰਾਖਿਓ ਚੀਤਾ।੧੭।
ਤਿਨ ਸਭਾ ਮਾਹਿ ਸਮਸੇਰ ਧਰਾਈ।
ਜੋ ਹੋਇ ਸੂਰ ਸੋ ਲੈ ਉਠਾਈ।
ਦੇਖਤ ਮਾਨ ਸਿੰਘ ਮਨ ਸੋਚਾ।
ਜੋ ਹਮ ਨ ਉਠਾਇ ਕਹੇ ਜਗ ਪੋਚਾ।੧੮।
ਕਰ ਤਸਲੀਮਾਤ ਤਿਨ ਲਈ ਉਠਾਇ।
ਲੇ ਸੈਨਾ ਚੜ੍ਹਾ ਨਿਸਾਨ ਬਜਾਇ।
ਵੇ ਉਪਾਸਨਾ ਕਾਲੀ ਕੀ ਕਰੈ।
ਹੋਇ ਸਹਾਇ ਭੀਰ ਜਹਾ ਪਰੈ।੧੯।
ਬਹੁ ਧਨ ਸਹਾਇ ਅਕਬਰ ਸੋ ਲੀਨਾ।
ਕਾਮਰੂ ਦੇਸ ਕੂਚ ਤਿਨ ਕੀਨਾ।
ਲੀਨਾ ਬਹੁ ਦੇਸ ਰਾਜ ਬਿਧ ਥਾਟੀ।
ਪੁਨ ਜਾਇ ਡੇਰਾ ਕੀਓ ਰੰਗਾਮਾਟੀ[13]।੨੦।

## ਦੋਹਰਾ

ਰੰਗਾਮਾਟੀ ਇਸ ਪਾਰ ਹੈ ਉਸ ਪਾਰ ਹੈ ਗੁਆਹਾਟ।
ਬੀਚ ਮਹਾਨਦ ਬ੍ਰਹਮਪੁਤ੍ਰ ਚਾਰ ਕੋਸ ਕੋ ਪਾਟ।੨੧।

### ਚੌਪਈ

ਜਹਾਂ ਮੰਦਰ ਮਾਤ ਕਮਿਖਿਆ ਰਾਨੀ।
ਵਹੀ ਨਗਰ ਸਭ ਦੇਸ ਕੀ ਹੈ ਰਜਧਾਨੀ।
ਤਿਸੀ ਨਗਰ ਮੋ ਰਾਜਾ ਰਹੈ।
ਦੇਵ ਸਮਾਨ ਸਭ ਕੋਈ ਕਹੈ।੨੨।
ਤਿਨਹਿ ਰਾਜਾ ਮਾਨ ਪਰ ਸਕਤ ਚਲਾਈ।
ਕਾਲੀ ਜੀ ਰਾਜਾ ਲੀਓ ਬਚਾਈ।
ਤਬ ਕਾਮਰੂ-ਪਤਿ ਇਕ ਨੌਕਾ ਰਚੀ।
ਤਹਾ ਪੁਤਲੀ ਤਿਰਿਆ ਕਾਠ ਕੀ ਸਜੀ।੨੩।
ਅਤ ਸੁੰਦਰ ਸੁਭਗ ਹਾਥ ਲੀਏ ਫੂਲ।
ਤਿਸ ਦੇਖਤ ਪੁਰਖ ਸੁਧ ਬੁਧ ਭੂਲ।
ਵੇ ਮੰਤ੍ਰ ਸਕਤ ਕਰ ਨਾਉ ਚਲਾਈ।
ਚਲੀ ਪੁਤਲੀ ਰਾਜਾ ਜਹਾ ਆਹੀ।੨੪।
ਦੇਖਿ ਚਲਿਤ ਰਾਜਾ ਮਨ ਮੋਹਾ।
ਪੁਤਲੀ ਪਰ ਰਾਜਾ ਮਨ ਛੋਹਾ।
ਦੇਖਤ ਹੀ ਤਿਸ ਸੁਧ ਬੁਧ ਗਈ ਭੂਲ।
ਤਿਸ ਕਰ ਸੋਂ ਰਾਜੇ ਲੀਆ ਫੂਲ।੨੪।

### ਦੋਹਰਾ

ਲੇਤ ਫੂਲ ਰਾਜਾ ਜਬੀ ਸੂਘਾ ਨਾਕ ਲਗਾਇ।
ਤਾ ਕੀ ਬਾਸਨਾ ਲੇਤ ਹੀ ਰਾਜਾ ਗਏ ਬੌਰਾਇ[14]।੨੬।

### ਚੌਪਈ

ਕਾਮਰੂ ਪਤ ਕੋ ਫੌਜ ਸੋਂ[15] ਪਕੜਾ।
ਲਸਕਰ ਲੂਟ ਬਾਂਧ ਬਹੁ ਖੜਾ।
ਜੋ ਬਚੇ ਸੁ-ਮਾਨ ਸਿੰਘ ਭਜਿਆਏ[16]।
ਪੁਨ ਰਾਜਾ ਮਾਨ[17] ਤਨ ਉਹਾ ਤਜਾਏ।੨੭।
ਕਾਮਰੂ ਦੇਸ ਕੀ ਫਤਹ ਨ ਭਈ।
ਅਕਬਰ ਸਮਸੇਰ ਬਹੁਤ ਧਰ ਦਈ।
ਸਭਾ ਮੋ ਰਹੇ ਧਰੀ ਸਮਸੇਰ।
ਨਹੀ ਉਠਾਈ ਕਿਨਹੂੰ ਫੇਰ।੨੮।
ਰਾਜਾ ਮਾਨ ਸਮ ਬਲੀ ਨ ਦੂਆ।

ਤਿਨ ਸੋ ਕਾਮ ਸਿਧ ਨਹੀ ਹੂਆ।
ਅਕਬਰ ਮੂਏ ਭਏ ਜਹਾਗੀਰ।
ਤਾ ਤੇ ਸਾਹਜਹਾ ਭਏ ਮੀਰ।੨੯।
ਆਲਮਗੀਰ ਤਖਤ ਪੁਨ ਬੈਠੇ।
ਤਿਨ ਦੇਸ ਦੇਸ ਕੇ ਰਾਜਾ ਐਠੇ।
ਵਹ ਸਮਸੇਰ ਸਭਾ ਰਹੇ ਧਰੀ।
ਕਿਸੂ ਬੀਰ ਲਾਜ ਨਹੀ ਕਰੀ।੩੦।

ਦੋਹਰਾ

ਇਕ ਨਾਤੀ ਰਾਜਾ ਮਾਨ ਕੋ ਰਹੇ ਨਿਕਟਿ ਬਦਸਾਹ।
ਬੜਾ ਮਰਾਤਬ ਤਾਹ ਕੋ ਅਤ ਬਲ ਧਨ ਫੌਜ ਅਥਾਹ।੩੧।

ਚੌਪਈ

ਤਾਕੀ ਰਾਨੀ ਬਡੀ ਸੁਜਾਨ।
ਯਹ ਸੁਨ ਕਥਾ ਰਾਖ ਮਨ ਆਨ।
ਤਿਨ ਰਾਜਾ ਸੋਂ ਪ੍ਰਗਟ ਨਹੀ ਕਹੀ।
ਸਮਾ ਪਾਇ ਸਮਝਾਵਨੀ ਦਈ।੩੨।
ਸ੍ਰੀ ਗੁਰੂ ਹਰਿਕ੍ਰਿਸਨ ਦਿਲੀ ਜਬ ਆਏ।
ਵਹੀ ਰਾਜਾ ਤਬ ਲੇਨ ਸਿਧਾਏ।
ਤਿਨ ਰਾਨੀ ਰਾਉ ਪ੍ਰਤਗਿਆ ਧਰੀ।
ਪਾਇ ਪ੍ਰਤਗਿਆ ਨਿਸਚੇ ਪਰੀ।੩੩।
ਤਾ ਕੋ ਕ੍ਰਿਪਾ ਦਿਆਲ ਗੁਰ ਕੀਨਾ।
ਗੁਰ ਪੂਜਾ ਕੀਆ ਪ੍ਰਮਾਰਥ ਲੀਨਾ।
ਤਾਕੇ ਗ੍ਰਹ ਸਤਿਗੁਰ ਜੀ ਰਹੇ।
ਵੇ ਗੁਰ ਮਹਿਮਾ ਜਾਨਤ ਅਹੇ।੩੪।
ਵੋ ਰਾਜਾ ਗਿਆ ਰਸੋਈ ਮਾਹ।
ਥਾਲ ਪਰੋਸਾ ਰਾਨੀ ਤਾਹ।
ਲੇਹ ਕੰਚਨ ਚਮਚੇ ਘ੍ਰਿਤ ਪਰੋਸਾ।
ਨਿਰਖ ਰਾਜੇ ਮਨ ਕੀਨਾ ਰੋਸਾ।੩੫।

ਦੋਹਰਾ

ਲੋਹੇ ਚਮਚੇ ਘ੍ਰਿਤ ਪਰੈ ਯਹ ਹਮਰੇ ਕੁਲ ਕੀ ਰੀਤ।
ਤੁਮ ਆਜੁ ਚਮਚਾ ਲੀਆ ਸੁਅਰਨ ਕਾ ਯਹ ਤੋ ਬਡੀ ਅਨੀਤ।੩੬।

## ਚੌਪਈ

ਤਬ ਕਰ ਜੋਰ ਰਾਨੀ ਕਹਾ ਬਾਤੇ।
ਅਬ ਲੋਹੇ ਸੋ ਰਜਪੂਤ ਡਰਾਤੇ।
ਮੈ ਅਪਨੇ ਸੁਆਮੀ ਕੇ ਸੁਖ ਕਾਰਨ।
ਤਜ ਲੋਹ ਹੇਮ ਲੀਨਾ ਸੁਖ ਸਾਰਨ।੩੭।
ਤਬ ਰਾਇ ਰਾਨੀ ਸੋ ਨਿਜ ਮਤ ਪੂਛੀ।
ਤਿਨ ਕਹੀ ਮਾਨ ਰਾਜੇ ਕੀ ਪੂਚੀ।
ਜੋ ਧਰਾ ਸਮਸੇਰ ਸਭਾ ਕੇ ਮਾਹ।
ਰਾਜਾ ਮਾਨ ਕੁਲ ਆਨ ਸੋ ਆਹ।੩੮।
ਕਹਾ ਰਾਜੇ ਕਠਨ ਬਾਤ ਹੈ ਸੋਇ।
ਨਹ ਕੀਆ ਮਾਨ ਹਮ ਸੋ ਕਿਮ ਹੋਇ।
ਤਬ ਰਾਨੀ ਰਾਜੇ ਸਮਝਾਇਆ।
ਗੁਰ ਤੇਗ ਬਹਾਦਰ ਦਿਲੀ ਆਇਆ।੩੯।
ਵੈ ਵਹੀ ਗੁਰੂ ਦੇਵਨ ਕੇ ਦੇਵ।
ਅਉਰੰਗਜੇਬ ਨਹੀ ਪਾਵੈ ਭੇਵ।
ਬਾਦਸਾਹ ਸੋ ਸਰਤ ਕਰੀਜੈ।
ਸਤਗੁਰ ਕੋ ਸੰਗ ਸਹਾਇ ਮੰਗੀਜੈ।੪੦।

## ਦੋਹਰਾ

ਸਤਗੁਰ ਪਰ ਨਿਸਚੇ ਧਰੋ ਲੇਹੁ ਸਮਸੇਰ ਉਠਾਇ।
ਜੀਤੇ ਦੇਸ ਹਿਸਾਮ ਕੋ ਜਗੁ ਸੁਜਸੁ ਨਿਸਾਨ ਬਜਾਇ।੪੧।

## ਚੌਪਈ

ਤਬ ਰਾਜੇ ਬਾਦਸਾਹ ਪੈ ਜਾਇ।
ਕਰ ਸਰਤ ਲੀਨ ਸਮਸੇਰ ਉਠਾਇ।
ਜੋ ਸਤਿਗੁਰ ਜੀ ਸੰਗ ਦੇਹੁ ਸਹਾਇ।
ਤੌ ਜੀਤੋ ਦੇਸ ਹਿਸਾਮ ਕੋ ਜਾਇ।੪੨।
ਤਬ ਆਲਮਗੀਰ ਕਹਾ ਲੇ ਜਾਵੋ।
ਜਿਉ ਲੇ ਜਾਵੋ ਪੁਨ ਈਹਾ ਪਹੁਚਾਵੋ।
ਲੈ ਹੁਕਮ ਰਾਜਾ ਸਤਗੁਰ ਪਹ ਆਇਆ।
ਹੋਇ ਨਿਮ੍ਰਭੂਤ ਚਰਨਨ ਸਿਰ ਨਾਇਆ।੪੩।
ਸਭ ਬ੍ਰਿਤੰਤ ਸਤਗੁਰ ਪਹ ਕਹਾ।

ਭਇਆ ਸੋਈ ਜੋ ਸਤਗੁਰ ਚਹਾ।
ਤਬ ਰਾਜਾ ਪਰ ਗੁਰ ਕਿਰਪਾ ਧਾਰੀ।
ਗ੍ਰਹ ਲੋਕ ਸੰਗ ਲੇ ਕਰੀ ਤਿਆਰੀ।੪੪।
ਹੋਇ ਰਾਜੇ ਸੰਗ ਕੂਚ ਗੁਰ ਕੀਨਾ।
ਹਿਸਾਮ ਦੇਸ ਕੋ ਮਾਰਗ ਲੀਨਾ।
ਜਿਮ ਭੀਮ ਸੰਗ ਕ੍ਰਿਸਨ ਜੀ ਗਏ।
ਜਰਾ ਸਿੰਧ ਕੌ ਜੀਵਤ ਭਏ।੪੫।

## ਦੋਹਰਾ

ਕੀਆ ਚਰਿਤ੍ਰ ਦਿਆਲ ਗੁਰ ਸੰਗਤ ਹਿਤ ਬਿਧ ਧਾਰ।
ਜਿਮ ਰਘਪਤ ਕਾਨਨ ਗਏ ਰਿਖ ਮੁਨ ਭਇਆ ਉਧਾਰ।੪੬।

## ਸਾਖੀ ਪੂਰਨ ਹੋਈ।੧੯੭।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****



## ਟਿੱਪਣੀਆਂ ਅਤੇ ਹਵਾਲੇ

1. ਅਭਲਾਖਾ : ਅਭਿਲਾਸ਼ਾ, ਤੀਬਰ ਇੱਛਾ,
2. ਦੁਰਗਮ ਸਥਾਨ : ਜਿਸ ਸਥਾਨ ਤੇ ਜਾਣਾ ਔਖਾ ਹੋਵੇ।
3. ਮਧਸੂਦਨ : ਮਧੁ ਦੈਂਤ ਨੂੰ ਮਾਰਨ ਵਾਲਾ ਵਿਸ਼ਨੂੰ।
4. ਗਿਰਵਰਧਾਰੀ : ਸ੍ਰੀ ਕ੍ਰਿਸ਼ਣ ਦਾ ਵਿਸ਼ੇਸ਼ਣ।
5. ਕੁੰਤੀ : ਸ੍ਰੀ ਕ੍ਰਿਸ਼ਣ ਦੀ ਭੂਆ ਅਤੇ ਯੁਧਿਸ਼ਟਰ ਦੀ ਮਾਤਾ
6. ਕੁੰਤੀ ਦੇ ਉਦਰ ਤੋਂ ਪਾਂਡੂ ਦਾ ਵੱਡਾ ਪੁੱਤਰ
7. ਸਮਰਧਰ : ਜੰਗ, ਜੁੱਧ;
8. ਭੀਮ : ਯੁਧਿਸਟਰ ਦਾ ਛੋਟਾ ਭਰਾ ਜੋ ਬੜਾ ਬਹਾਦਰ ਸੀ।
9. ਭੀਖਮ : ਭੀਸ਼ਮ, ਰਾਜਾ ਸ਼ਾਂਤਨੁ ਦਾ ਪੁੱਤਰ ਦੇਵਵ੍ਰਤ ਜਿਸਦਾ ਪ੍ਰਣ ਸੱਚਾ ਰੱਖਣ ਲਈ ਸ੍ਰੀ ਕ੍ਰਿਸ਼ਣ ਜੀ ਨੇ ਸੁਦਰਸ਼ਨ ਚੱਕਰ ਫੜਿਆ।
10. ਤਾੜਕਾ : ਇਕ ਰਾਖਸ਼ ਜਿਸ ਨੂੰ ਸ੍ਰੀ ਰਾਮਚੰਦਰ ਜੀ ਨੇ ਮਾਰਿਆ।
11. ਅਹੱਲਿਆ : ਗੌਤਮ ਦੀ ਇਸਤਰੀ ਜਿਸ ਨਾਲ ਇੰਦਰ ਨੇ ਧੋਖੇ ਨਾਲ ਵਿਭਚਾਰ ਕੀਤਾ, ਗੌਤਮ ਨੇ ਉਸ ਨੂੰ ਸਰਾਪ ਦਿਤਾ ਅਤੇ ਉਹ ਸਿਲ ਬਣ ਗਈ। ਸ੍ਰੀ ਰਾਮ ਚੰਦਰ ਜੀ ਨੇ ਉਸ ਦੀ ਮੁਕਤੀ ਕੀਤੀ।

12. ਇਹ ਦੋਹਰਾ ਮੂਲ ਪੋਥੀ ਵਿਚ ਨਹੀਂ, ਪੁਰਾਤੱਤਵ ਵਿਭਾਗ ਵਾਲੀ ਪੋਥੀ ਵਿਚੋਂ ਲੈ ਕੇ ਪਾਇਆ ਗਿਆ ਹੈ।
13. ਰੰਗਾਮਾਟੀ : ਕਿਸ਼ਤੀ, ਬੇੜੀ, ਨੌਕਾ
14. ਬੌਰਾਇ : ਝੱਲੇ ਹੋ ਗਏ, ਕਮਲੇ ਹੋ ਗਏ।
15. ਅਠੰਤਰ = ੭੮
16. ਪਾਠੰਤਰ : ਜੋ ਬਚੇ ਸੁ ਰਾਜਾ ਸੰਗ ਭਜ ਆਏ।
17. ਰਾਜਾ ਮਾਨ ਸਿੰਘ : ਔਰੰਗਜ਼ੇਬ ਦੇ ਸਮੇਂ ਰਾਜਾ ਮਾਨ ਸਿੰਘ ਦੀ ਅੰਸ਼ ਵਿਚੋ ਇਕ ਰਾਣੀ ਨੇ ਪਤੀ ਨੂੰ ਭੋਜਨ ਸਮੇਂ ਸੋਨੇ ਦੇ ਚਮਚੇ ਨਾਲ ਘਿਉ ਪਰੋਸਿਆ। ਰਾਜੇ ਨੇ ਕਿਹਾ : "ਸਾਡੀ ਕੁਲ ਦੀ ਰੀਤ ਲੋਹੇ ਦੇ ਚਮਚੇ ਵਰਤਣ ਦੀ ਹੈ। ਤੂੰ ਸੋਨੇ ਦਾ ਕਿਉਂ ਵਰਤਿਆ।"
ਰਾਣੀ ਨੇ ਵਿਅੰਗ ਕਰਦਿਆਂ ਕਿਹਾ, 'ਹੁਣ ਮਾਨ ਸਿੰਘ ਦੀ ਅੰਸ਼ ਲੋਹੇ ਤੋਂ ਡਰਨ ਲਗ ਪਈ ਹੈ, ਇਸੇ ਲਈ ਸੋਨੇ ਦਾ ਵਰਤਿਆ ਹੈ।'
ਰਾਜੇ ਨੇ ਕਿਹਾ, "ਜੋ ਮਾਨ ਸਿੰਘ ਨਹੀਂ ਕਰ ਸਕਿਆ, ਮੈਂ ਕਿਵੇਂ ਕਰ ਸਕਦਾ ਹਾਂ?" ਫਿਰ ਰਾਜੇ ਨੇ ਜ਼ਮਾਨਤ ਦੇ ਕੇ ਗੁਰੂ ਜੀ ਨੂੰ ਔਰੰਗਜ਼ੇਬ ਕੋਲੋ ਛੁਡਵਾਇਆ।

ਨੋਟ :- ਗੁਰੂ ਜੀ ਦਾ ਮਤੀਦਾਸ ਦੀ ਸ਼ਹਾਦਤ ਵਾਪਰ ਜਾਣ ਤੋਂ ਮਗਰੋਂ ਅਸਾਮ ਜਾਣਾ, ਤਰਕ ਸੰਗਤ ਨਹੀਂ ਹੈ।



*****

## ਸਾਖੀ ੮

### ਸਾਖੀ ਸਤਿਗੁਰੂ ਜੀ ਦੇ ਪੂਰਬ ਦੇਸ ਦੀ

### ਦੋਹਰਾ

ਗੰਗਾ[1] ਜਮੁਨਾ[2] ਗੋਮਤੀ[3] ਮਿਸਰਤ*[4] ਅਉ ਨੀਮਖਾਰ[5]।
ਸਭ ਤੀਰਥ ਸਤਗੁਰ ਗਏ ਕੀਨਾ ਭਗਤ ਬਿਹਾਰ[6]।੧।

### ਚੌਪਈ

ਪੁਨ ਕੜੇ ਮਾਨਕਪੁਰ[7] ਕਾ ਮਗ ਲੀਨਾ।
ਮਲੂਕ ਦਾਸ[8] ਤਹਾ ਸਾਧ ਪ੍ਰਬੀਨਾ।
ਜਬ ਗੰਗਾ ਤੀਰ ਦਿਆਲ ਗੁਰ ਆਏ।
ਕਰ ਦਿਸਨਾਨ ਸਭਨ ਸੁਖ ਪਾਏ।੨।
ਬਹੁਤ ਫਕੀਰ ਸਤਗੁਰ ਕੇ ਸੰਗ।
ਅਰੁ ਮਹਾਬੀਰ ਸਿਖ ਚੜੇ ਤੁਰੰਗ।
ਦੇਖ ਸਮਸਰ ਪ੍ਰਿਥਮੀ ਤੁਰੰਗ ਨਚਾਵਨ।
ਤ੍ਰਿਨ ਬਨ ਕਛਾਰ[9] ਸੁੰਦਰ ਮਨ ਭਾਵਨ।੩।
ਸਤਿਗੁਰ ਤਹਾ ਕੀਨ ਅਖੇੜ ਬਿਵਹਾਰ।
ਚੜ੍ਹੇ ਸਿਖ ਸੰਗਤ ਤੁਰੰਗ ਸਵਾਰ।
ਮ੍ਰਿਗ ਪੰਛੀ ਸਿਕਾਰ ਬਹੁ ਕੀਨਾ।
ਬਾਂਟ[10] ਤੁਰੰਗਨ ਸੰਗ ਬੰਧ ਲੀਨਾ।੪।
ਪੁਨ ਆਏ ਕੜੇ ਸਮੀਪ ਦਿਆਲ।
ਮਲੂਕ ਦਾਸ ਸੁਨ ਭਇਆ ਖੁਸਾਲ।
ਮਨ ਮੁਦਤ ਪ੍ਰੇਮ ਗੁਰ ਦਰਸਨ ਆਏ।
ਮਗ ਮੋ ਕਿਸੂ ਯਹ ਕਥਾ ਸੁਨਾਏ।੫।

### ਦੋਹਰਾ

ਸਗਲ ਜਗਤ ਗੁਰ ਕੋ ਜਜੈ ਅਰੁ ਕਹੇ ਬਡੇ ਹੈ ਸਾਧ।
ਬਹੁ ਮ੍ਰਿਗ ਪੰਛੀ ਅਖੇੜ ਕਰ ਧਰ ਸੰਗ ਬੰਧੇ ਲੀਏ ਜਿਮ ਬਿਆਧ[12]।੬।

### ਤੋਮਰ ਛੰਦ

ਤਬ ਸੁਨ ਮਲੂਕ ਸੁਜਾਨ।
ਮਨ ਲੀਨ ਸੰਕਾ ਮਾਨ।



 

ਹਮੇ ਬੈਸਨੋ ਬਿਵਹਾਰ।
ਗੁਰ ਕਰੇ ਮਾਸ ਅਹਾਰ।੭।
ਹਮ ਉਚਤ ਨਾਹਿ ਮਿਲਾਪ।
ਘਰ ਮੋ ਕਰੋ ਹਰਿ ਜਾਪ।
ਵਹ ਬਡੇ ਹੈਂ ਹਮ ਛੋਟ।
ਜਗ ਦੁਰਬਲੀ ਕੋਊ ਮੋਟ।੮।
ਫਿਰ ਆਇ ਘਰ ਰਹੇ ਬੈਠ।
ਤਜ ਮਿਲਨ ਕੋ ਐਠ।
ਸਤਗੁਰ ਲਖਾ ਤਤਕਾਲ।
ਹਰ ਭਗਤ ਕੋ ਯਹ ਹਾਲ।੯।
ਕੀਆ ਬਿਧ ਨਖੇਧ ਬੀਰ।
ਨਹੀ ਸੰਤ ਕੋ ਬਿਉਹਾਰ।
ਤਬ ਗੁਰ ਪ੍ਰਤਗਿਆ ਦੀਨ।
ਚਿਤ ਫੇਰ ਤਾਕੋ ਲੀਨ।੧੦।[13]
ਤਜ ਮਿਲਾਪ ਗੁਰ ਸਾਧ ਕੋ ਨਿਜ ਗ੍ਰਹ ਮੋ ਰਹੇ ਬੈਠ।
ਬਿਧ ਨਖੇਧ ਮਨ ਮੋ ਉਠੀ ਰਹੀ ਚਿਤ ਕੇ ਐਂਠ।੧੧।

## ਚੌਪਈ

ਤਬ ਲਗ ਭਈ ਰਸੋਈ ਸਿਧ।
ਕੀਆ ਚਹੈਂ ਹਰਿ ਭਗਤ ਕੀ ਬਧਿ।
ਹਰਿ ਭੋਗ ਨਮਿਤ ਤਿਨ ਥਾਲ ਪਰੋਸਾ।
ਦੇਖ ਰਸੋਈ ਮਨ ਭਇਆ ਰੋਸਾ।੧੨।
ਦਾਲ ਮਾਹ ਮਾਸ ਤਿਨ ਦੇਖਾ।
ਭਾਤ ਮਾਹ ਪੰਛੀ ਪਰ ਪੇਖਾ।
ਯਹ ਚਲਤ ਦੇਖਤ ਮਨ ਭਇਆ ਬਿਖਾਦ।
ਬਿਨ ਤਤ੍ਵ ਬਿਚਾਰ ਨਹੀ ਮਿਟੈ ਉਪਾਧ।੧੩।
ਸੰਤ ਦੋਖ ਤੇ ਕਿਰਿਆ ਭੰਗ।
ਸੰਤਨ ਕਿਰਿਆ ਸਦਾ ਅਭੰਗ।
ਸੰਤਨ ਰਹਨੀ ਅਨਿਕ ਪ੍ਰਕਾਰ।
ਸਰਬ ਸਿਧ ਜਹ ਤਤ ਬਿਚਾਰ।੧੪।
ਜਬ ਨਾਰਦ ਹਰਿ ਸੰਕਾ ਕਰੀ।
ਤਬ ਤਤ-ਗਿਆਨ ਕੀ ਮਤ ਪਰਹਰੀ।
ਗਰੜ ਭਸੁੰਡ ਸੰਕਾ ਹਰ ਕੀਨਾ।
ਗਿਆਨ ਹਰਤ ਭਏ ਅਚਿੰਤ ਅਧੀਨਾ।੧੫।

**ਦੋਹਰਾ**

ਜਬ ਹਰ ਜੀ ਕਿਰਪਾ ਕਰੀ ਸੰਕਾ ਕੀਨੀ ਦੂਰ।
ਹਰ ਮਹਿਮਾ ਜਾਨਤ ਭਏ ਭਈ ਗਿਆਨ ਮਤ ਭੂਰ।੧੬।

**ਚੌਪਈ**

ਮਲੂਕ ਦਾਸ ਜੀ ਹਰਿ ਕੇ ਪਿਆਰੇ।
ਤਿਨ ਸਤਗੁਰ ਰਹਨੀ ਮੋ ਸੰਕਾ ਧਾਰੇ।
ਜਿਸ ਮੇਘ ਆਡ ਮਿਟੇ ਰਵਿ ਉਜੀਆਰਾ।
ਤਿਮ ਸੰਕਾ ਸੰਤ ਪਟਲ ਮਨ ਧਾਰਾ।੧੭।
ਨਿਜ ਮੁਨਿ ਮਨ ਮੋ ਕੀਨ ਬਿਚਾਰਾ।
ਮਿਟੀ ਸੰਕ ਭਈ ਬੁਧ ਉਜਾਰਾ।
ਸੰਤਨ ਰਹਨੀ ਅਨਕ ਪ੍ਰਕਾਰਾ।
ਯਹ ਕਲਜੁਗ ਮੋ ਗੁਰ ਅਵਤਾਰਾ।੧੮।
ਮੈ ਜੋ ਮਨ ਮੋ ਸੰਕਾ ਕੀਨਾ।
ਤਾ ਤੇ ਦਰਸਨ ਲਾਭ ਨ ਲੀਨਾ।
ਜੋ ਹੈ ਸਤਗੁਰ ਪੂੰਨ ਪ੍ਰਤਾਪ।
ਤੌ ਦੇਵੈ ਮੋਹ ਦਰਸਨ ਆਪ।੧੯।
ਜਬ ਮਲੂਕ ਦਾਸ ਮਨ ਚੇਤਾ।
ਤਬ ਜਾਨਾ ਸਤਿਗੁਰ ਕਿਰਪਾ ਨਿਧਾਨ ਕੇਤਾ।
ਮਲੂਕ ਦਾਸ ਹੈਂ ਹਰਿ ਕੇ ਸਾਧ।
ਮੇਰੋ ਮਿਲਾਪੁ ਕੀਆ ਮਨ ਸੰਕਾ ਬਾਧ।੨੦।

**ਦੋਹਰਾ**

ਨਿਜ ਸਿਖਨ ਕੋ ਸਤਗੁਰ ਕੈਹਾ ਤੁਮ ਜਾਉ ਸੰਤ ਕੇ ਪਾਸ।
ਪਾਲਕੀ ਚੜ੍ਹਾਇ ਲਿਆਉ ਤਿਹ ਕਰ ਕਰ ਪ੍ਰੀਤ ਸੁਪਾਸ।੨੧।

**ਚੌਪਈ**

ਲੈ ਪਾਲਕੀ ਸਿਖ ਸੰਤ ਪਹਿ ਗਏ।
ਮਲੂਕ ਦਾਸ ਦੇਖਤ ਖੁਸ ਭਏ।
ਹੋਇ ਸਵਾਰ ਸਤਿਗੁਰ ਪਹਿ ਆਏ।
ਕਰ ਪ੍ਰੀਤ ਪ੍ਰਨਾਮ ਮਹਾ ਸੁਖ ਪਾਏ।੨੨।

**ਮਲੂਕ ਦਾਸ ਬਾਚ**

**ਦੋਹਰਾ**

ਮਲੂਕਾ ਪਾਪੀ ਪੇਡ ਕੇ ਭਗਤ ਨ ਜਾਨੀ ਤੋਹ।
ਭਗਤ ਲਿਖੀ ਥੀ ਅਵਰ ਕੋ ਪ੍ਰਭ ਧਖੇ ਦੀਨੀ ਮੋਹ।੨੩।

**ਸ੍ਰੀ ਸਤਿਗੁਰ ਬਚਨ, ਮਲੂਕ ਦਾਸ ਪ੍ਰਤਿ**

**ਦੋਹਰਾ**

ਸੁਨਿ ਮਲੂਕ ਹਰਿ ਕੇ ਭਗਤ ਨਹੀ ਰਾਖੇ ਮਨ ਦ੍ਰੋਹ[14]।
ਭਗਤ ਲਿਖੀ ਥੀ ਅਉਰ ਕੋ ਕਰ ਕਿਰਪਾ ਦਈ ਤੋਹ।੨੪।
ਗੁਰ-ਦਰਸਨ ਦੇਖ ਮਲੂਕ ਦਾਸ ਭਏ ਮਨ ਮਗਨ ਪ੍ਰਸੰਨ।
ਬੀਰ ਬੇਖ ਰਾਜੇਸੁਰਹ ਹੀਏ ਅਕਾਸ ਵਤ ਸੁੰਨ।੨੫।

**ਸੋਰਠਾ**

ਕਰ ਉਸਤਤ ਪ੍ਰੀਤ ਪ੍ਰਨਾਮ ਮਲੂਕ ਦਾਸ ਗ੍ਰਹ ਕੋ ਚਲੇ।
ਸ੍ਰੀ ਸਤਿਗੁਰ ਸੁਖਧਾਮ ਪੂਰਬ ਕੋ ਪਿਆਨਾ ਕੀਆ।੨੬।

**ਸਾਖੀ ਪੂਰਨ ਹੋਈ।੧੬੭।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰੁ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਗੰਗਾ : ਭਾਰਤ ਦੀ ਇਕ ਪਵਿੱਤਰ ਨਦੀ। ਇਸ ਸੰਬੰਧੀ ਵਿਚਾਰਧੀਨ ਪੁਸਤਕ ਵਿਚ ਕਈ ਥਾਂਈ ਜਿਕਰ ਆਇਆ ਹੈ। ਅਸੀਂ ਇਸ ਮਾਮਲੇ ਵਿਚ ਪਹਿਲਾਂ ਹੀ ਵਿਸਤ੍ਰਿਤ ਟਿੱਪਣੀ ਦੇ ਚੁਕੇ ਹਾਂ।
2. ਜਮੁਨਾ : ਯਮੁਨਾ : ਭਾਰਤ ਦੀ ਇਕ ਹੋਰ ਪ੍ਰਸਿਧ ਨਦੀ ਜਿਸਦੀ ਗਿਣਤੀ ਤ੍ਰਿਵੇਣੀ ਵਿਚ ਹੈ। ਪੁਰਾਣਾਂ ਵਿਚ ਇਸਨੂੰ ਸੂਰਜ ਦੀ ਪੁੱਤਰੀ ਦਸਿਆ ਗਿਆ ਹੈ। ਇਹ ਟੇਹਰੀ ਦੇ ਇਲਾਕੇ ਹਿਮਾਲਯ ਤੋਂ 10850 ਫੁੱਟ ਦੀ ਬੁਲੰਦੀ ਤੇ ਨਿਕਲਕੇ 860 ਮੀਲ ਵਹਿੰਦੀ ਹੋਈ ਪ੍ਰਯਾਗ ਪਾਸ ਗੰਗਾ ਵਿਚ ਮਿਲਦੀ ਹੈ। ਪ੍ਰਾਚੀਨ ਸਨਾਤਨੀ ਵਿਚਾਰ ਹੈ ਕਿ ਯਮੁਨਾ ਵਿਚ ਇਸ਼ਨਾਨ ਕੀਤਿਆਂ ਯਮ ਦੰਡ ਨਹੀਂ ਮਿਲਦਾ।
3. ਗੋਮਤੀ : ਇਕ ਪ੍ਰਸਿੱਧ ਨਦੀ ਜੋ ਉਤਰ ਪ੍ਰਦੇਸ਼ ਵਿਚ ਪੀਲੀਭੀਤ ਜ਼ਿਲੇ ਵਿਚੋ ਸ਼ਾਹ-ਜਹਾਨਪੁਰ ਦੀ ਝੀਲ ਤੋ ਨਿਕਲ ਕੇ ਖੇਰੀ, ਲਖਨਉ, ਜੌਨਪੁਰ ਆਦਿ ਨਾਲ ਮਿਲ ਜਾਂਦੀ ਹੈ। ਇਸ ਦਾ ਇਕ ਹੋਰ ਨਾਂ ਵਾਸ਼ਿਸ਼ਟੀ ਵੀ ਹੈ।
4. ਮਿਸਰਤ : ਰਲ ਗਏ, ਮਿਲ ਗਏ, ਸੰਗਮ ਹੋ ਗਿਆ।
5. ਨੀਮਖਾਰ : ਨੈਮਿਸ਼ਾਰਣਯ : ਉਤਰ ਪ੍ਰਦੇਸ਼ ਦੇ ਸੀਤਾਪੁਰ ਜ਼ਿਲੇ ਵਿਚ ਇਕ ਪ੍ਰਸਿਧ ਤੀਰਥ

 

ਜਿਥੇ ਪੁਰਾਣੇ ਸਮੇਂ ਵਿਚ ਇਕ ਭਾਰੀ ਅਰਨਯ (ਜੰਗਲ) ਸੀ। ਵਰਾਹਪੁਰਾਣ ਵਿਚ ਲਿਖਿਆ ਹੈ ਕਿ ਇਥੇ ਗੌਰਮੁਖ ਨਾਂ ਦੇ ਰਿਸ਼ੀ ਨੇ ਅਸੁਰਾਂ ਦੀ ਭਾਰੀ ਸੈਨਾ ਨਿਮਖ ਵਿਚ ਭਸਮ ਕਰ ਦਿਤੀ ਸੀ। ਇਸੇ ਲਈ ਇਸ ਦਾ ਨਾਮ ਨੈਮਿਸਾਰਣਯ ਹੋ ਗਿਆ। ਸ੍ਰੀ ਰਾਮਚੰਦਰ ਜੀ ਨੇ ਅਸ਼ਵਮੇਧ ਯਗ ਇਥੇ ਹੀ ਕੀਤਾ ਸੀ।

6. ਕਵੀ ਅਨੁਸਾਰ ਗੁਰੂ ਜੀ ਦੇਸ਼ਾਂਟਨ ਦੌਰਾਨ ਇਨ੍ਹਾਂ ਬਹੁਤ ਸਾਰੇ ਤੀਰਥਾਂ ਤੇ ਵੀ ਗਏ।
7. ਮਾਨਕਪੁਰ : ਪੂਰਬ ਦੇਸ/ਆਸਾਮ ਦਾ ਇਕ ਨਗਰ।
8. ਮਲੂਕਦਾਸ : ਇਕ ਭਗਤ ਜਿਸਦੀ ਸ਼ੰਕਾਂ ਨਿਵਿਰਤ ਕਰਨ ਲਈ ਗੁਰੂ ਜੀ ਗਏ ਸਨ।
9. ਕਛਾਰ : ਕਛੂ ਕੁਮਾ/ਪਾਣੀ ਦਾ ਇਕ ਜੀਵ
10. ਇਥੇ ਪ੍ਰਕ੍ਰਿਤੀ ਚਿਤ੍ਰਣ ਦੀ ਸੁੰਦਰ ਮਿਸਾਲ ਉਪਲਬਧ ਹੈ।
11. ਕਵੀ ਦੇ ਮੁਤਾਬਿਕ ਗੁਰੂ ਜੀ ਨਾਲ ਬਹੁਤ ਸਾਰੀ ਸੰਗਤ ਸੀ। ਇਨ੍ਹਾਂ ਲੋਕਾਂ ਵਿਚ ਫ਼ਕੀਰ, ਸ਼ਿਕਾਰੀ, ਆਦਿ ਕਈ ਪ੍ਰਕਾਰ ਦੇ ਵਿਅਕਤੀ ਸਨ। ਗੁਰੂ ਜੀ ਇਥੇ ਸ਼ਿਕਾਰ ਖੇਡਦੇ ਰਹੇ।
12. ਪੂਰਣ ਪ੍ਰਸੰਗ ਅਨੁਸਾਰ ਗੁਰੂ ਜੀ ਸ਼ਿਕਾਰ ਖੇਡਣ ਗਏ ਸਨ। ਇਸ ਲਈ ਉਨ੍ਹਾਂ ਬਹੁਤ ਸਾਰੇ ਜੀਵ ਮਾਰ ਕੇ ਲਿਆਂਦੇ। ਇਹ ਵੇਖ ਕੇ ਸਾਧੂ ਦੇ ਮਨ ਵਿਚ ਸ਼ੰਕਾ ਉਤਪੰਨ ਹੋ ਗਈ ਕਿ ਇਹ ਕਿਸ ਤਰ੍ਹਾਂ ਦਾ ਸੰਤ ਹੈ?
13. ਉਹ ਵੈਸ਼ਨੋ ਸੀ ਪਰ ਗੁਰੂ ਜੀ ਸ਼ਿਕਾਰ ਕਰ ਕੇ ਆਏ ਸਨ। ਇਸ ਲਈ ਉਸਨੇ ਡਰਦਿਆਂ ਡਰਦਿਆਂ ਵੈਸ਼ਨੋ ਭੋਜਨ ਪਰੋਸਿਆ ਪਰ ਉਹ ਵੇਖ ਕੇ ਹੈਰਾਨ ਰਹਿ ਗਿਆ ਕਿ ਉਸਦੇ ਪਰੋਸੇ ਹੋਏ ਭੋਜਨ ਵਿਚ ਦਾਲ ਦੀ ਥਾਂ ਮਾਸ, ਚੌਲਾਂ ਵਿਚ ਪੰਛੀ ਦਾ ਪਰ ਸੀ। ਹੁਣ ਉਸ ਦਾ ਸ਼ਕ ਦੂਰ ਹੋ ਗਿਆ।
14. ਦ੍ਰੋਹ : ਦਵੇਸ਼, ਵੈਰ, ਈਰਖਾ, ਅਸ਼ੁਭ, ਚਿੰਤਨ, ਮੰਦ ਭਾਵਨਾ।

ਨੋਟ :— ਇਸ ਸਾਖੀ ਵਿੱਚ ਵੀ ਉਹੀ ਬਿਰਤੀ ਹੈ ਗੁਰੂ ਜੀ ਨੂੰ ਵੱਡਾ ਕਰਾਮਾਤੀ ਸਾਬਿਤ ਕਰਨ ਦੀ। ਇੰਜ ਇਥੇ ਕਵੀ ਕਲਪਨਾ ਦਾ ਕ੍ਰਿਸ਼ਮਾ ਹੀ ਦ੍ਰਿਸ਼ਟੀਗੋਚਰ ਹੁੰਦਾ ਹੈ।

******

 

## ਸਾਖੀ ੯

## ਸ੍ਰੀ ਸਤਗੁਰ ਰਾਜਾ ਸਮੇਤ ਤੀਰਥ ਪ੍ਰਿਆਗ ਮੈ ਪ੍ਰਾਪਤ ਭਏ

### ਦੋਹਰਾ

ਤੀਰਥ ਰਾਜ ਪ੍ਰਿਆਗ[1] ਸ੍ਰੀ ਸਤਗੁਰ ਆਗਮ ਕੀਆ।
ਗੁਰ ਸਿਖਨ ਬਡ ਭਾਗ ਪਰਮ ਛੇਤ੍ਰ ਦਰਸਨ ਗੁਰੂ।੧।

### ਚੌਪਈ

ਤੀਰਥ ਰਾਜ ਪਿਰਾਗ ਗੁਰ ਆਏ।
ਸੰਗ ਰਾਜਾ ਬਹੁ ਸੈਨ ਸੁਹਾਏ।
ਜੈ-ਜੈ-ਕਾਰ ਸਤਗੁਰ ਕਾ ਹੋਇ।
ਬਿਨ ਗੁਰ ਦਰਸਨ ਰਹਾ ਨ ਕੋਇ।੨।
ਜਿਉ ਜਦਪਤ[2] ਕੁਰਛੇਤ੍ਰ[3] ਮੇ ਗਏ।
ਸੂਰਜ ਗ੍ਰਹਨ ਪਰਬ ਤਬ ਭਏ।
ਸਨ ਪਿਰਥੀ ਕੇ ਰਾਜਾ ਆਏ।
ਸ੍ਰੀ ਜਦਪਤ ਜਾਦਵ ਸੰਗ ਲਿਆਏ।੩।
ਤਹਾ ਮੋਹਨ ਦਰਸ ਸਭੈ ਮਨ ਮੋਹਾ।
ਭਇਆ ਪ੍ਰੇਮ ਪ੍ਰਕਾਸ ਮਿਟੇ ਤਮ ਦ੍ਰੋਹਾ[4]।
ਤੈਸੇ ਗੁਰ ਦਰਸਨ ਸਭ ਦੇਖ।
ਮਗਨ ਭਏ ਹਰ ਮੂਰਤ ਲੇਖ।੪।
ਬੇਨੀ ਸੰਗਮ ਭਏ ਅਸੀਨਾ।
ਗ੍ਰਹ ਲੋਗ ਸੰਗ ਮਜਨ ਗੁਰ ਕੀਨਾ।
ਸੁਭ ਦਿਨ ਦਾਨ ਪੁੰਨ ਗੁਰ ਕੀਨਾ।
ਮਨ ਬਾਂਛਤ ਬਧਨ ਧਨ ਦੀਨਾ।੫।

### ਦੋਹਰਾ

ਗੁਰ ਸਰਬ ਸਮਿਗ੍ਰੀ ਦਾਨ ਕਰ ਕੀਨਾ ਧਰਮ ਬਿਲਾਸ।
ਸ੍ਰੀ ਮਾਤਾ ਨਾਨਕੀ ਮਾਤ ਗੁਰ ਚਲ ਆਈ ਪ੍ਰਭ ਪਾਸ।੬।

### ਚੌਪਈ

ਕਰ ਉਸਤਤ ਮਾਤਾ ਬਾਛਾ ਕਰੀ।
ਮੋਹਿ ਦੀਜੇ ਦਾਨ ਦਿਆਲ ਇਹ ਘਰੀ।
ਤੁਮਰੇ ਸੁਤ ਨਿਜ ਨੈਨਨਿ ਦੇਖੋਂ।
ਕਰ ਦਇਆ ਦੀਜੈ ਫਲ ਜਨਮ ਬਸੇਖੋਂ।੭।

ਤਬ ਹੋਇ ਦਿਆਲ ਸਤਗੁਰ ਮੁਖ ਭਾਖੀ।
ਜੋ ਸਰਧਾ ਮਾਤਾ ਜੀ ਤੁਮ ਰਾਖੀ।
ਹਰ ਭਏ ਪ੍ਰਸੰਨ ਸਫਲ ਫਲ ਦੀਨਾ।
ਤੇਜ ਪੁੰਨ ਸੁਤ ਗਿਆਨ ਪ੍ਰਬੀਨਾ।੮।
ਸੁਨ ਬਚਨ ਮਾਤਾਮਨ ਭਈ ਪ੍ਰਸੰਨ।
ਕਹਾ ਧੰਨ ਧੰਨ ਸਤਿਗੁਰ ਤੁਮ ਧੰਨ।
ਤਬ ਰਾਜਾ ਸਤਿਗੁਰ ਪਹਿ ਆਏ।
ਕਰ ਉਸਤਤ ਚਰਨਨ ਸਿਰੁ ਨਿਆਏ।੯।

**ਦੋਹਰਾ**

ਨਿਰਖ ਸਰੂਪ ਅਨੰਦ ਘਨ ਰਾਜਾ ਭਏ ਪ੍ਰਸੰਨ[5]।
ਮਗਨ ਭਇਆ ਉਸਤਤ ਕਰੀ ਧੰਨ ਧੰਨ ਗੁਰ ਧੰਨ[6]।੧੦।

**ਚੌਪਈ**

ਪੁਨ ਹਾਥ ਜੋੜ ਬਿਨਤੀ ਤਿਨ ਕਰੀ।
ਕਛੁ ਧਨ ਬਸਤ੍ਰ ਲਿਆਵੋਂ ਇਹ ਘਰੀ।
ਤਬ ਰਾਜਾ ਪ੍ਰਤ ਬੋਲੇ ਸੁਖ ਧਾਮ।
ਰਾਮ ਰਾਮ ਹਮਰੇ ਅਭਿਰਾਮ[7]।੧੧।
ਸੰਗਤ ਸਭੇ ਲੋਗ ਮਿਲ ਆਏ।
ਕਰ ਪੂਜਾ ਗੁਰ ਨਗ੍ਰ ਲਿਆਏ।
ਏਕ ਹਵੇਲੀ ਭੇਟ ਗੁਰ ਕੀਨਾ।
ਤਹਾ ਮਾਤਾ ਜੀ ਬਾਸਾ ਲੀਨਾ।੧੨।
ਕੇਤਕ ਦਿਨ ਸਤਗੁਰ ਤਹਾ ਰਹੇ।
ਪੁਨ ਪੁਰੀ ਬਨਾਰਸ ਆਵਤ ਭਏ।
ਬਹੁ ਭਾਉ ਭਗਤ ਸੰਗਤ ਮਿਲ ਕੀਨਾ।
ਗੁਰ ਦਰਸਨ ਜੀਵਨ ਲਾਭ ਸੁ ਲੀਨਾ।੧੩।
ਤਹਾ ਕੇਤਕ ਦਿਨ ਪ੍ਰਭ ਬਾਸਾ ਕੀਆ।
ਮਨ-ਬਾਂਛਤ ਫਲ ਸਭ ਕੋ ਦੀਆ[8]।
ਬਹੁ ਪੰਡਤ ਤਪੇ ਸਤਗੁਰ ਪਹਿ ਆਏ।
ਕਰ ਉਤ੍ਰ ਪ੍ਰਸਨ ਪ੍ਰਤਗਿਆ ਪਾਏ।੧੪।

**ਦੋਹਰਾ**

ਹੋਇ ਪ੍ਰਸਨ ਸਤਗੁਰ ਕਹਿਓ ਯਹ ਠੌਰ ਸਿਖੀ ਕੋ ਆਹਿ।
ਭਗਤ ਛੇਤ੍ਰ ਹੈ ਆਦ ਕੋ ਸਿਵ ਕੀ ਪੁਰੀ ਕਹਾਇ।੧੫।

 

**ਚੌਪਈ**

ਪੁਨ ਜੌਵਨਪੁਰ ਕੀ ਸੰਗਤ ਸਭ ਆਈ।
ਮਿਲ ਆਏ ਸਭ ਗਿਰਦ-ਨਵਾਹੀ।[9]
ਦਰਸ ਪਰਸ ਚਰਨਨ ਗੁਰ ਪਰੇ।
ਚਰਨ ਕਮਲ ਰਜ ਮਸਤਕ ਧਰੇ।੧੬।
ਧਰ ਕਾਰ ਭੇਟ ਪੂਜਨ ਗੁਰ ਕੀਨਾ।
ਜਨਮ ਲਾਭ ਗੁਰ ਦਰਸਨ ਲੀਨਾ।
ਭਾਈ ਗੁਰਬਖਸ ਜਵਨਪੁਰ ਬਾਸੀ।
ਭਜਨ ਕਰੇ ਉਰ ਭਗਤ ਨਿਵਾਸੀ।੧੭।
ਸਤਿਗੁਰ ਹਜੂਰ ਭਜਨ ਤਿਨ ਕਰਾ।
ਅੰਮ੍ਰਿਤ ਧੁਨ ਗੁਰ ਪ੍ਰੇਮ ਰਸ ਭਰਾ।
ਸੁਨ ਪ੍ਰਸੰਨ ਗੁਰ ਭਏ ਦਿਆਲ।
ਕਰ ਬਰ ਬਚਨ ਤਿਸ ਕੀਆ ਨਿਹਾਲ।੧੮।
ਤੁਮਰੇ ਘਰ ਉਤਪਤ ਜੋ ਹੋਇ।
ਕੀਰਤਨ ਭਜਨ ਕਰੇ ਸਭ ਸੋਇ।
ਸਭ ਸੰਗਤ ਕੌ ਖੁਸੀ ਪ੍ਰਭ ਕਰਾ।
ਬਿਦਾ ਭਈ ਮਸਤਕ ਕਰ ਧਰਾ।੧੯।

**ਸੋਰਠਾ**

ਪ੍ਰਭ ਅੰਤਰਜਾਮੀ ਦਿਆਲ ਸਹਸਰਾਵ[10] ਕੋ ਚਿਤ ਧਰਾ।
ਮਗ ਪ੍ਰੇਮੀ ਸਿਖ ਬਿਸਾਲ ਮਿਲੇ ਦਿਆਲ ਕਿਰਪਾ ਕਰੀ।੨੦।

**ਚੌਪਈ**

ਤਹਾ ਗੁਰ ਕਾ ਸਿਖ ਪ੍ਰੇਮੀ ਇਕ ਰਹੇ।
ਤਿਸ ਚਾਚਾ ਫਗੋ ਨਾਮ ਸਭ ਕਹੇ।
ਬਡਾ ਗੁਰਮੁਖ ਸਤਗੁਰ ਕਾ ਪਿਆਰਾ।
ਤਿਨ ਪ੍ਰਗਟ ਪ੍ਰੇਮ ਪ੍ਰਤਗਿਆ ਧਾਰਾ।੨੧।
ਤਿਨ ਘਰ ਅਪਨਾ ਨਇਆ ਬਨਾਇਆ।
ਬਡਾ ਦੁਆਰ ਊਚਾ ਤਹਾ ਲਾਇਆ।
ਮਿਲ ਸਿਖਨ ਤਾ ਸੋ ਪੂਛ ਪੂਛਇਆ।
ਕਾਹੇ ਬਡ ਗ੍ਰਹ ਦੁਆਰ ਬਨਾਇਆ।੨੨।
ਤਬ ਚਾਚੇ ਫਗੂ ਉਤ੍ਰ ਦੀਨਾ।

ਸੁਨੋ ਗੁਰ ਭਾਈ ਸਿਖ ਪ੍ਰਬੀਨਾ।
ਜੋ ਅੰਤਰਜਾਮੀ ਸਤਗੁਰ ਭਾਵੇ।
ਚੜ੍ਹ ਤੁਰੰਗ ਮੇਰੇ ਘਰ ਆਵੇ।੨੩।
ਛੋਟੇ ਦੁਆਰ ਅੰਤਰ ਕਿਮ ਵੜੇ।
ਇਸ ਬਡੇ ਦੁਆਰ ਆਵੇ ਪ੍ਰਭ ਚੜੇ।
ਕਰ ਸਰਧਾ ਊਚ ਦੁਆਰ ਮੈ ਕੀਨਾ।
ਮਮ ਆਸਾ ਪੂਰਨ ਗੁਰ ਪ੍ਰਬੀਨਾ।੨੪।

### ਦੋਹਰਾ

ਉਤੰਗ ਤੁਰੰਗਾ ਸਤਿਗੁਰ ਚੜੇ ਅਰੁ ਕਲਗੀ ਰਾਜੇ ਸੀਸ।
ਸੇਵਕ ਪ੍ਰਣ ਰਾਖੇ ਗੁਰੂ ਚੜਿ ਆਵੇ ਅੰਦਰ ਈਸ।

### ਚੌਪਈ

ਇਸ ਕਾਰਨ ਬਡ ਮੈ ਕੀਆ ਦੁਆਰਾ।
ਕਰ ਕਿਰਪਾ ਆਵੇ ਸਤਗੁਰ ਪਿਆਰਾ।
ਆਦਿ ਜੁਗਾਦਿ ਸੇਵਕ ਪ੍ਰਣ ਰਾਖੇ।
ਬੇਦ ਪੁਰਾਨ ਸੰਤ ਮੁਖ ਭਾਖੇ।੨੬।
ਸਿਵਰੀ ਕੇ ਜੂਠੇ ਫਲ ਖਾਏ।
ਬਿਦ੍ਰਦਾਸ ਕੇ ਗ੍ਰਿਹ ਪ੍ਰਭ ਆਏ।
ਸਰਧਾ ਰਾਖਨ ਬਿਰਦ ਬਡਾਈ।
ਅਬ ਮੈ ਗੁਰ-ਚਰਨਨ ਆਸ ਲਗਾਈ।੨੭।
ਗੁਰ-ਸਿਖਨ ਸੁਨੀ ਵਗੋ ਕੀ ਬਾਨੀ।
ਅਧਿਕ ਪ੍ਰੀਤ ਗੁਰ-ਚਰਨਨ ਠਾਨੀ।
ਜਿਮ ਬਨ ਉਪਜੇ ਬਿਰਖ ਮੈ ਲਾਗਰ।
ਤੁਕੀ ਸੁਬਾਸ ਬਨ ਚੰਦਨ ਆਗਰ।੨੮।
ਜਬ ਸਿਖਨ ਮਨ ਪ੍ਰੇਮ ਗੁਰ ਬਖਾਨਾ।
ਤਬ ਅੰਤਰਜਾਮੀ ਸਤਗੁਰ ਜਾਨਾ।
ਧਰ ਸੰਜੋਗ ਪੂਰਬ ਗੁਰ ਆਏ।
ਸਬਹਨ ਕੀ ਸਰਧਾ ਪੂਰਾਏ।[11]੨੯।

### ਦੋਹਰਾ

ਅੰਤਰਜਾਮੀ ਦਿਆਲ ਗੁਰ ਸਰਧਾ ਪੂਰਨ ਜੋਗ।
ਨਿਜ ਸਿਖਨ ਕੇ ਪ੍ਰੇਮ ਬਸ ਆਏ ਧਰ ਸੰਜੋਗ।੩੦।

**ਸਾਖੀ ਪੂਰਨ ਹੋਈ।੧੯੯।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****

## ਟਿੱਪਣੀਆਂ ਅਤੇ ਹਵਾਲੇ

1. ਪ੍ਰਯਾਗ : ਤਿੰਨਾਂ ਪਵਿੱਤਰ ਨਦੀਆਂ ਦੇ ਮਿਲਾਪ ਵਾਲੀ ਥਾਂ ਜਿਥੇ ਗੰਗਾ, ਜਮਨਾ ਅਤੇ ਸਰਸਵਤੀ ਮਿਲਦੀਆਂ ਹਨ।
2. ਜਦੁਪਤ : ਯਾਦਵ ਪਤੀ ਯਾਦਵਾਂ ਦੀ ਕੁਲ ਦਾ ਨਾਇਕ ਸ੍ਰੀ ਕ੍ਰਿਸ਼ਣ।
3. ਕੁਰੁਛੇਤ੍ਰ : ਕੁਰੂਕਸ਼ੇਤਰ : ਪੰਜਾਬ (ਹੁਣ ਹਰਿਆਣਾ) ਵਿਚ ਪ੍ਰਸਿਧ ਤੀਰਥ ਜਿਸ ਨੂੰ ਕੌਰਵਾਂ ਨੇ ਵਸਾਇਆ ਸੀ। ਇਥੇ ਹੀ ਮਹਾਂਭਾਰਤ ਦਾ ਭਿਆਨਕ ਯੁੱਧ ਹੋਇਆ ਸੀ।
4. ਅਗਿਆਨ ਦਾ ਅੰਧਕਾਰ ਅਤੇ ਦਵੈਤ ਭਾਵਨਾ ਦੂਰ ਹੁੰਦੀ ਹੈ।
5. ਆਨੰਦ ਸਰੂਪ ਨੂੰ ਵੇਖ ਕੇ ਰਾਜਾ ਬਹੁਤ ਖੁਸ਼ ਹੋਇਆ।
6. ਉਹ ਮੰਤਰ ਮੁਗਧ ਹੋਇਆ ਆਪ ਮੁਹਾਰੇ ਆਖੀ ਜਾ ਰਿਹਾ ਸੀ-ਧੰਨ ਸਤਿਗੁਰ! ਧੰਨ ਸਤਿਗੁਰੂ!!
7. ਅਭਿਰਾਮ : ਆਨੰਦਦਾਇਕ।
8. ਸਭ ਦੀਆਂ ਮਨੋਕਾਮਨਾਵਾਂ ਪੂਰੀਆਂ ਕੀਤੀਆਂ।
9. ਫਿਰ ਜੌਨਪੁਰ ਦੀ ਸੰਗਤ ਹਾਜ਼ਿਰ ਹੋਈ ਅਤੇ ਹੋਰ ਆਲੇ ਦੁਆਲੇ ਦੇ ਵਸਨੀਕ ਵੀ ਪੁਜ ਗਏ।
10. ਬੰਗਾਲ ਪ੍ਰਦੇਸ਼ ਦਾ ਇਕ ਨਗਰ ਇਥੇ ਵੀ ਗੁਰੂ ਜੀ ਗਏ ਸਨ।
11. ਸਾਰਿਆਂ ਦੇ ਮਨ ਅੰਤਰ ਦੀ ਵਿਰਥਾ ਜਾਣਕੇ ਉਨ੍ਹਾਂ ਦੀ ਆਸ ਪੂਰੀ ਕਰਦੇ।

*****

## ਸਾਖੀ ੧੦

**ਸ੍ਰੀ ਸਤਿਗੁਰ ਜੀ ਸਹਸਰਾਇ ਮੋ ਫਗੂ ਸਿੱਖ ਕਾ ਪ੍ਰਨ ਪੂਰਣ ਕੀਆ—**

**ਦੋਹਰਾ**

ਗਿਆਨ ਸਿੰਧ ਸਤਗੁਰੂ ਹੈ ਚਲੇ ਜੁ ਭਗਤ ਜੁਹਾਰ।
ਊਖਰ[1] ਪੋਖਰ[2] ਸਭ ਭਰੇ ਪੁਨਿ ਨਿਜ ਅਗਮ ਅਪਾਰ।੧।

**ਚੌਪਈ**

ਕਾਸੀ ਸੋ ਕੂਚ ਦਿਆਲ ਜਬ ਕਰਾ।
ਮਿਰਜਾਪੁਰ ਮੋ ਡੇਰਾ ਪਰਾ।
ਸਭ ਸੰਗਤ ਮਿਲ ਗੁਰ ਦਰਸਨ ਆਏ।
ਗੁਰਚਰਨ ਧੂਰ ਲੇ ਮਸਤਕ ਲਾਏ।੨।
ਕਰ ਪੂਜਾ ਭੇਟ ਕਾਰ ਗੁਰ ਧਰਾ।
ਹੋਇ ਪ੍ਰਸੰਨ ਕਿਰਪਾ ਪ੍ਰਭ ਕਰਾ।
ਤਾ ਤੇ ਆਗੇ ਸਤਿਗੁਰ ਚਲੇ।
ਮਗ ਮੋ ਸਿਖ ਸੰਗਤ ਬਹੁ ਮਿਲੇ।੩।
ਤਾ ਪਰ ਸਤਿਗੁਰ ਭਏ ਦਿਆਲ।
ਦੇ ਦਰਸਨ ਸਭ ਕੀਏ ਨਿਹਾਲ।
ਕਰਮਨਾਸਾ[3] ਪਰ ਜਬ ਗੁਰ ਆਏ।
ਕਰ ਇਸਨਾਨ ਬਰ ਬਚਨ ਸੁਨਾਏ।੪।
ਕਰਮਨਾਸਾ ਇਸ ਤੀਰਥ ਕਹੇਂ।
ਧਰੇ ਕਲੰਕ ਨਿਜ ਮਤ ਨਹੀਂ ਲਹੇ।
ਸਭ ਤੀਰਥ ਜਲ ਮਿਲ ਰਿਖਮੁਨ ਲਿਆਏ।
ਤ੍ਰਿਸੰਕ ਰਾਜ ਇਸਨਾਨ ਕਰਾਏ।੫।

**ਦੋਹਰਾ**

ਤ੍ਰਿਸੰਕ[4] ਪਾਪ ਸਭ ਨਾਸ ਕਰ ਅਕਰਮਨਾਸਾ[5] ਭਇਆ ਨਾਮ।
ਸਰਬ ਤੀਰਥ ਪਰਵਾਹੁ ਯਹ ਮਿਲਿਓ ਗੰਗ ਸੁਖ ਧਾਮ।੬।

**ਦੋਹਰਾ**

ਫਗੋ ਜੋ ਪ੍ਰਨ ਧਾਰ ਜਾਨਾ ਸਤਗੁਰ ਭਗਤ ਬਸ।
ਕੀਨਾ ਪ੍ਰੇਮ ਬਿਹਾਰ ਚੜ ਤੁਰੰਗ ਤਿਸ ਘਰ ਗਏ।੭।



 

### ਚੌਪਈ

ਸੇਵਕ ਪ੍ਰੇਮ ਉਤੰਗ[6] ਸੁਰੰਗਾ[7]।
ਸੁੰਦ੍ਰ ਜੀਨ ਸਿਖ ਭਾਉ ਸੁਰੰਗਾ।
ਆਰੂੜਤ ਦਿਆਲ ਗੁਰੂ ਜਗ ਬੰਦਨ।
ਪ੍ਰਣ ਰਾਖਨ ਦਾਸਨ. ਉਰ ਚੰਦਨ।
ਜੈ ਜੈ ਸਤਿਗੁਰ ਦਿਆਲ ਹਰੇ।੮।
ਸਤਿਗੁਰ ਮੁਖਾਰਬਿੰਦ ਰਵਿ ਗਿਆਨੰ।
ਉਨਮਨ ਤਿਲਕ ਮਸਤਕ ਨੀਸਾਨੰ।
ਨਿਰਬਾਨ ਕਥਾ ਕੀਰਤਨ ਦੁਇ ਕੁੰਡਲ।
ਗੁਰ ਚਰਨਨ ਲਸਤ ਪ੍ਰਕਾਸਕ ਮੰਡਲ।
ਜੈ ਜੈ ਸਤਿਗੁਰ ਦਿਆਲ ਹਰੇ।੯।
ਸੁੰਦਰ ਪਾਗ[8] ਮੁਕਟ ਸਿਰ ਛਾਜੈ।
ਜਗਮਗ ਜੋਤ ਕਲਗੀ ਤਹਾ ਰਾਜੈ।
ਜੋਤ ਪ੍ਰਬੇਖ ਦਹਦਿਸ ਉਜਿਆਰਾ।
ਪ੍ਰਣ ਰਾਖਨ ਸੇਵਕ ਮਨ ਧਾਰਾ।
ਜੈ ਜੈ ਸਤਗੁਰ ਦਿਆਲ ਹਰੇ।੧੦।
ਦੁਤ[9] ਭੂਖਨ[10] ਬਸਤ੍ਰ ਮਦਨ[11] ਛਬ[12] ਮੋਹੈ।
ਜਿਮ ਮਨ ਮੰਦਰ ਮੋ ਰਵਿ ਸੋਹੈ।
ਭਗਤ ਵੈਰਾਗ ਜੋਗ ਤਤੁ ਗਿਆਨ।
ਧਰ ਸਸਤ੍ਰ ਰੂਪਾ ਗੁਰ ਅੰਗ ਪ੍ਰਧਾਨ।
ਜੈ ਜੈ ਸਤਗੁਰ ਦਿਆਲ ਹਰੇ।੧੧।

### ਦੋਹਰਾ

ਭੂਖਨ ਬਸਤ੍ਰ ਸੁਭ ਸਸਤ੍ਰ ਧਰ ਵੈਰਾਗ ਤੀਬ੍ਰ ਕਰ ਬਾਜ।
ਚੜ੍ਹ ਪ੍ਰੇਮ ਉਤੰਗ ਤੁਰੰਗ ਗੁਰ ਕੀਨਾ ਪੂਰਨ ਸਾਜ।੧੨।

### ਸਵੈਯਾ

ਪ੍ਰੇਮ ਤੁਰੰਗ ਉਠਾਇ ਦਇਆ-ਨਿਧ ਸਹਸਰਾਇ ਕੋ ਮਗ ਧਰ ਲੀਨਾ।
ਤਾਤਕਾਲ ਪਹੁਚੇ ਦਿਆਲ ਸਭ ਲੋਕ ਦੇਖ ਭਏ ਦਰਸ ਅਧੀਨਾ।
ਫਗੂ ਗ੍ਰਹ ਜਾਇ ਭਾਇ ਬਸ ਠਾਢੇ ਦੇਖ ਦੁਆਰ ਪ੍ਰਣ ਪੂਰਨ ਕੀਨਾ[13]।
ਚੜੇ ਤੁਰੰਗ ਗਏ ਅੰਤਹਪੁਰ ਠਾਢੇ ਅੰਙਨ ਅਸੁ ਅਸੀਨਾ।੧੩।
ਅੰਙਨ ਮੋ ਠਾਢੇ ਦਿਆਲ ਗੁਰੂ ਗ੍ਰਿਹ ਲੋਕਨ ਦੇਖਤ ਮਨ ਭ੍ਰਮ ਕੀਨਾ।
ਉਤਰਿਓ ਕੋਊ ਦੇਵ ਅਕਾਸ ਤੇ ਆਜੁ ਨਹੀ ਕੋਊ ਰਾਜਾਧਿਰਾਜ ਪ੍ਰਬੀਨਾ।

 

ਫਗੂ ਸੁਨਿ ਆਇ ਕੇ ਧਾਇ ਚਰਨ ਲਗ ਨੈਨ ਪ੍ਰੇਮ ਜਲ ਬਰਖਾ ਕੀਨਾ।
ਯਹ ਪ੍ਰੀਤ ਕੀ ਰੀਤ ਕੋ ਦੇਖ ਮਹਾਂ ਪ੍ਰਭ ਪ੍ਰੇਮ ਉਚਾਰ ਕਰਿਓ ਰਸ ਭੀਨਾ।੧੪।
ਚਾਚਾ ਫਗੂ ਜਿਹ ਪ੍ਰੇਮ ਕੋ ਨੇਮ ਧਰਿਓ ਤੁਮ ਦੁਆਰਾ ਊਚ ਨਵੀਨਾ।
ਤਾਤੇ ਉਕਤਾਇ ਕੇ ਧਾਇ ਚਲਿਓ ਮਮ ਪ੍ਰੇਮ ਕੇ ਨੇਮ ਕੋ ਪੂਰਨ ਕੀਨਾ।
ਫਗੂ ਸੁਨ ਬਚਨ ਗਿਆ ਬਲਿਹਾਰ ਸੁ ਪ੍ਰੇਮ ਕੇ ਅਉਧ ਮੋ ਗੋਤਾ ਲੀਨਾ।
ਦੇਖਾ ਗੁਰ ਰੂਪ ਹੀਏ ਅਪਨੇ ਲੇ ਸੁਆਂਤ ਸੀਪ ਮੁਕਤਾ ਪ੍ਰਗਟੀਨਾ।੧੫।
ਪੁਨ ਨੈਨ ਉਘਾਰ[14] ਨਿਰਖ ਦੀਦਾਰ ਗਇਆ ਬਲਿਹਾਰ ਬਿਚਾਰ ਨਮੀਨਾ[15]।
ਹੀਏ ਰੂਪ ਜੁ ਪੇਖਾ ਪ੍ਰਗਟ ਸੁ ਦੇਖਾ ਦ੍ਰਿੜ ਮਨ ਲੇਖਾ ਸਰਬੀਨਾ।
ਉਠ ਚਰਨਨ ਲਾਗਾ ਦੁਖ ਭ੍ਰਮ ਭਾਗਾ ਸੋਇਆ ਜਾਗਾ ਹਰਿ ਚੀਨਾ।
ਗੁਰ ਭਇਆ ਖੁਸਾਲਾ ਬਿਰਦ ਸਮਾਲਾ ਸਿਖ ਪ੍ਰਣ ਪਾਲਾ ਬਰ ਦੀਨਾ।੧੬।

## ਦੋਹਰਾ

ਸੁਣ ਫਗੂ ਤਹਿ ਪ੍ਰੇਮ ਪ੍ਰਣ ਮੈ ਚਲਿ ਆਇਆ ਤੁਮ ਦੁਆਰ।
ਤੂੰ ਗੁਰਮੁਖ ਮੇਰਾ ਸਿਖ ਹੈਂ ਅਬ ਕੀਜੈ ਭਗਤ ਬਿਹਾਰ।੧੭।

## ਚੌਪਈ

ਤਬ ਫਗੂ ਗੁਰ-ਸਿੰਘਾਸਨ ਲਿਆਇਆ।
ਨਿਸ ਦਿਨ ਵਾ ਕੌ ਪੂਜ ਪੁਜਾਇਆ।
ਕਰ ਜੋਰ ਪ੍ਰੇਮ ਰਸ ਬਿਨਤੀ ਕੀਨਾ।
ਗੁਰ ਉਤ੍ ਤੁਰੰਗ ਤਹਾਂ ਭਏ ਅਸੀਨਾ।੧੮।
ਸਭ ਨਗ੍ਰ ਲੋਗ ਸੰਗਤ ਮਿਲ ਆਈ।
ਕਰ ਦਰਸਨ ਚਰਨ ਧੂਰਿ ਮੁਖ ਲਾਈ।
ਧਰ ਭੇਟ ਪ੍ਰਸਾਦ ਪੂਜਾ ਗੁਰ ਕੀਨਾ।
ਭਈ ਖੁਸ਼ੀ ਜੀਵਨ ਫਲੁ ਲੀਨਾ।੧੯।
ਤਬ ਕ੍ਰਿਪਾ ਸਿੰਧ ਫਗੂ ਸੋ ਭਾਖਾ।
ਸਭ ਲਿਆਵੋ ਜੋ ਅੰਸ ਮਮ ਰਾਖਾ।
ਗੁਰ ਆਇਸ ਪਾਇ ਸਭ ਕੁਛ ਲੇ ਆਇ।[16]
ਗਿਨ ਮਿਨ ਗੁਰ ਆਗੇ ਦੀਆ ਧਰਾਇ।੨੦।

## ਦੋਹਰਾ

ਜੋ ਕਾਰ ਭੇਟ ਗੁਰ ਕੀ ਜੁਰੇ ਫਗੂ ਗ੍ਰਿਹੇ ਰਖੇ ਬਨਾਇ।
ਹੁੰਡੀ ਕਰਾਇ ਹਜੂਰ ਮੋ ਦੇਤਾ ਸਦਾ ਪਠਾਇ।੨੧।

## ਚੌਪਈ

ਪੁਨ ਦਿਆਲ ਬੋਲੇ ਇਹ ਬਾਤ।
ਕਛੁ ਬਾਕੀ ਰਹਾ ਸੁ ਲਿਆਵੋ ਗਿਆਤ।
ਤਬ ਫਗੂ ਮਨ ਚਿਤਵਨ ਕੀਨਾ।
ਇਕ ਗੁਠਾਲੀ ਬੈਰ ਕੀ ਸਿਖਨੀ ਦੀਨਾ।੨੨।
ਰੋਪੀ ਅੰਕੁਰ ਲਘ ਬਿਰਛ ਸੋ ਭਯਾ।
ਗੁਰ ਅੰਤਰਜਾਮੀ ਜਾਨ ਸੋ ਕਹਾ।
ਕਛੁਕ ਬੈਰ ਫਲ ਤਾ ਸੋ ਲਾਗੇ।
ਲੈ ਫਗੂ ਗੁਰ ਆਗੇ ਰਾਖੇ।੨੩।
ਸਿਖ ਸਭਾ ਮਾਹ ਗੁਰ ਕਹਾ ਸੁਨਾਇ।
ਇਨ ਫਲ ਕਾ ਮੋਹਿ ਬ੍ਰਿਤੰਤ ਸੁਨਾਇ।
ਕਰ ਜੋਰ ਫਗੂ ਬ੍ਰਿਤੰਤ ਸਭ ਕਹਾ।
ਗੁਰ ਕਾਰ ਭੇਟ ਲੇਨੇ ਮੇ ਚਹਾ।੨੪।
ਇਕ ਸਿਖ ਗਰੀਬ ਕੇ ਗ੍ਰਿਹ ਮੋ ਗਇਆ।
ਗੁਰ ਕਾਰ ਭੇਟ ਤਾ ਕੋ ਮਮ ਕਹਿਆ।
ਤਬ ਕਹਾ ਸਿਖਨੀ ਸਿਖ ਨਹੀ ਗ੍ਰੇਹ।
ਘਰ ਨਹੀ ਕਛੁ ਕਹ ਕਿਆ ਹਮ ਦੇਹਿ।੨੫।

## ਦੋਹਰਾ

ਤਬ ਮੈ ਸਿਖਨੀ ਕੋ ਕਹਾ ਜੋ ਕਛੁ ਹੈ ਸੁ ਦੇਹਿ।
ਤਿਨ ਸਕੋਪ ਸੋਂ ਕਹਾ ਯਹ ਘੂਰ ਪੜਾ ਹੈ ਲੇਹੁ।੨੬।

## ਚੌਪਈ

ਪੁਨ ਤਾ ਸੋ ਮੈ ਬਿਨਤੀ ਕੀਨਾ।
ਤਿਨ ਘੂਰ ਅੰਜਲੀ ਭਰ ਮੋਹ ਦੀਨਾ।
ਚਾਦਰ ਕੋਨੇ ਗ੍ਰਹ ਬੰਧਾਈ।
ਤਿਸ ਘੂਰ ਖੋਜਾ ਇਕ ਗੁਠਲੀ ਪਾਈ।੨੭।
ਸੋ ਬੈਰ ਗੁਠਲੀ ਮੈਂ ਅੰਡਨ ਬੋਈ।[17]
ਅਬ ਭਇਆ ਬਿਰਛੁ ਯਹ ਫਲ ਹੈ ਸੋਈ।
ਯਹ ਕਾਰ ਭੇਟ ਤਿਸ ਸਿਖ ਕੀ ਆਹਿ।
ਲੀਜੈ ਦਿਆਲ ਗੁਰ ਕਰੇ ਸਹਾਇ।੨੮।
ਸੁਨ ਬ੍ਰਿਤੰਤ ਗੁਰ ਭਏ ਪ੍ਰਸੰਨ।

 

ਧੰਨ ਧੰਨ ਗੁਰਮੁਖਿ ਸਿਖ ਧੰਨ।
ਪਰ ਸੁਆਰਥੀ ਨਹੀ ਛੋਭ ਅੰਕਾਰ।
ਅਵਗੁਨ ਸੋ ਗੁਨ ਪ੍ਰਗਟਾਵਨਹਾਰ।੨੯।
ਮਮ ਕਾਰਜ ਸਦ ਕਰੇ ਅਰੰਭ।
ਮੇਰੇ ਪੰਥ ਕੇ ਥੰਭ ਨਾ ਥੰਭ।
ਹੇ ਫਗੂ ਤੂੰ ਗੁਰਮੁਖ ਸਿਖ।
ਤੂੰ ਪਾਰ ਗ੍ਰਾਮੀ ਭਗਤ ਭਵਿਖ।੩੦।

### ਦੋਹਰਾ

ਸਤਗੁਰ ਨਮਿਤ ਇਕ ਬਾਗੁ ਤਹ ਮਿਲਿ ਸਿਖਨ ਕਰਾ ਤਿਆਰ।
ਸਭ ਸੰਗਤ ਮਿਲ ਬਿਨਤੀ ਕਰੀ ਸਤਗੁਰ ਹੋ ਚਲੇ ਸਵਾਰ।੩੧।

### ਤੋਮਰ ਛੰਦ

ਚਲੇ ਸਿਖ ਗੁਰ ਸੰਗ।
ਹੋਇ ਭਜਨ ਕੀਰਤਨ ਰੰਗ।
ਗਏ ਬਾਗ ਮਾਹਿ ਦਿਆਲ।
ਗੁਰਪੁਰਬ ਭੋਗ ਬਿਸਾਲ।੩੨।
ਦਿਨ ਭਇਆ ਤਹਾ ਬਿਤੀਤ।
ਆਨੰਦ ਮੰਗਲ ਰੀਤ।
ਭਏ ਦਿਆਲ ਸਤਿਗੁਰ ਦੇਵ।
ਸਭ ਸਫਲ ਸੰਗਤ ਸੇਵ।੩੩।
ਆਇ ਧਰਮਸਾਲਾ ਮਾਹਿ।
ਭਇਆ ਭਜਨ ਕੋ ਉਤਸਾਹ।
ਤਹਾ ਸੈਨ ਸਤਿਗੁਰ ਕੀਨ।
ਸੰਗਤ ਸਫਲ ਫਲ ਦੀਨ।੩੪।
ਭਈ ਭੋਰ ਭਏ ਤਿਆਰ।
ਸਤਗੁਰ ਭਏ ਅਸਵਾਰ।
ਪੂਰਬ ਪਿਆਨਾ ਕੀਨ।
ਸਿਖਨ ਖੁਸੀ ਗੁਰ ਦੀਨ।੩੪।

### ਦੋਹਰਾ

ਯਹ ਸਾਖੀ ਸਤਿਗੁਰ ਪ੍ਰੇਮ ਕੀ ਸੁਨੇ ਸਿਖ ਮਨ ਧਾਰ।
ਭਗਤ ਪਦਾਰਥ ਪਾਇ ਕਰ ਹੋਇ ਦੁਰਲਭ ਜਨਮ ਉਧਾਰ।੩੬।

## ਸਾਖੀ ਪੂਰਨ ਹੋਈ।੨੦੦।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਊਖਰ : ਕਲਰ (ਕੋਰੀ ਛਪਰੀ)
2. ਪੋਖਰ : ਟੋਭੇ, ਛਪੜ, ਛੰਭ
3. ਕਰਮਨਾਸਾ : ਇਕ ਤੀਰਥ ਸਥਾਨ, ਉਤਰ ਪ੍ਰਦੇਸ਼ ਦੇ ਸ਼ਾਹਬਾਦ ਜ਼ਿਲੇ ਦੇ ਕੈਮੋਰ ਪਰਵਤ ਤੋਂ ਨਿਕਲੀ ਇਕ ਨਦੀ ਜੋ ਮਿਰਜ਼ਾਪੁਰ, ਗ਼ਾਜੀਪੁਰ ਆਦਿ ਜ਼ਿਲਿਆਂ ਵਿਚੋਂ ਲੰਘਦੀ 146 ਮੀਲਾਂ ਦਾ ਪੰਧ ਮੁਕਾਉਂਦੀ ਚੌਸਾ ਸਥਾਨ ਕੋਲ ਗੰਗਾ ਨਦੀ ਵਿਚ ਜਾ ਮਿਲਦੀ ਹੈ। ਪੁਰਾਣ ਕਥਾ ਹੈ ਕਿ ਇਹ ਨਦੀ ਤ੍ਰਿਸ਼ੰਕੂ ਦੇ ਵਾਲਾਂ ਵਿਚੋਂ ਨਿਕਲੀ ਹੈ। ਕਈਆਂ ਦਾ ਵਿਸ਼ਵਾਸ਼ ਹੈ ਕਿ ਇਹ ਨਦੀ ਰਾਜਾ ਰਾਵਣ ਦੇ ਪਿਸ਼ਾਬ ਤੋਂ ਬਣੀ ਹੈ। ਇਸ ਲਈ ਇਸ ਵਿਚ ਇਸ਼ਨਾਨ ਕਰਨਾ ਅਸ਼ੁੱਭ ਮੰਨਿਆ ਜਾਂਦਾ ਹੈ ਪਰ ਗੁਰੂ ਤੇਗ ਬਹਾਦੁਰ ਜੀ ਨੇ ਇਹ ਭਰਮ ਦੂਰ ਕਰਨ ਲਈ ਇਸ ਨਦੀ ਵਿਚ ਇਸ਼ਨਾਨ ਕੀਤਾ ਸੀ।
4. ਤ੍ਰਿਸ਼ੰਕ ਪਾਪ, ਗੁਰਮਤਿ ਅਨੁਸਾਰ ਤਿੰਨ ਕਿਸਮ ਦੇ ਪਾਪ : (1) ਕਰਤਾਰ ਤੋਂ ਵਿਮੁਖਤਾ (2) ਉਦਮ ਦਾ ਪਰਿਤਿਆਗ ਅਤੇ (3) ਦਿਲ ਦੁਖਾਉਣਾ।
5. ਅਕਰਮਨਾਸਾ : ਅ+ਕਰਮ+ਨਾਸਾ, ਬੁਰੇ ਕਰਮਾਂ ਨੂੰ ਦੂਰ ਕਰਨ ਵਾਲਾ।
6. ਉਤੰਗ : ਸ਼ੀਰਸ਼ ਸਥਾਨ, ਬਹੁਤ ਉਚਾ, ਚੋਟੀ, ਸਿਖਰ।
7. ਸੁਰੰਗਾ : ਸੁ+ਰੰਗਾ, ਸੁੰਦਰ ਰੰਗ ਵਾਲਾ, ਰੰਗੀਲਾ, ਖ਼ੂਬਸੂਰਤ; ਸੋਹਣਾ।
8. ਪਾਗ : ਪਗੜ਼ਾ, ਦਸਤਾਰ,
9. ਦੁਤ : ਦੋਹਰੇ, ਦੋ ਤੋਂ ਬਣੇ,
10. ਭੂਖਣ : ਭੂਸ਼ਣ, ਆਭੂਸ਼ਣ, ਅਲੰਕਾਰ, ਗਹਿਣੇ,
11. ਮਦਨ : ਕਾਮਦੇਵ
12. ਛਬ : ਛਬਿ, ਸੁੰਦਰਤਾ।
13. ਇਹ ਦੋਵੇਂ ਕਾਵਿ—ਉਕਤੀਆਂ ਪੁਰਾਤਤਵ ਵਿਭਾਗ ਵਾਲੀ ਪੋਥੀ ਦੀ ਸਹਾਇਤਾ ਨਾਲ ਸੋਧੀਆਂ ਗਈਆਂ ਹਨ।
14. ਨੈਨ ਉਘਾਰ : ਅੱਖਾਂ ਉਘਾੜ/ਖੋਲ੍ਹ ਕੇ
15. ਨਸੀਨਾ : ਵਿਚਾਰਵਾਲਾ ਸੋਚ ਵਾਲਾ।
16. ਸਤਿਗੁਰੂ ਦੇ ਹੁਕਮ ਅਨੁਸਾਰ ਸਾਰੀਆਂ ਵਸਤੂਆਂ ਲੈ ਆਇਆ।
17. ਇਹ ਕਾਵਿ-ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਗ੍ਰਹਿਣ ਕੀਤੀ ਗਈ ਹੈ।

*****

## ਸਾਖੀ ੧੧

**ਸ੍ਰੀ ਸਤਿਗੁਰੂ ਜੀ ਗਇਆ ਛੇਤ੍ਰ ਜਾਨੇ ਕੀ ਕਥਾ—**

### ਦੋਹਰਾ

ਛੇਤ੍ਰ ਗਿਆ ਸਰ ਕੋ ਚਲੇ ਸਤਗੁਰ ਪੂਰਨ ਗਿਆਨ।
ਪੁੰਨ ਰੂਪ ਧਰਮੰ ਧੁਜਾ ਦਾਤਾ ਪੂਰਨ ਦਾਨ।੧।

### ਚੌਪਈ

ਗਇਆ ਛੇਤ੍ਰ ਪਹੁਚੇ ਗੁਰ ਦਿਆਲ।
ਅਦਭੁਤ ਲੀਲਾ ਚਲਤ ਬਿਸਾਲ।
ਬਾਮਨੀ ਘਾਟ ਕੀਨਾ ਪ੍ਰਭ ਡੇਰਾ।
ਚੜੇ ਤੁਰੰਗ ਫਲਗੂ[1] ਮੋ ਫੇਰਾ।੨।
ਬਿਪ ਛੇਤ੍ਰ ਕੇ ਸਭ ਮਿਲ ਆਏ।
ਜਗਿਯੋ-ਪਵੀਤ[2] ਗੁਰ ਭੇਟ ਚੜਾਏ।
ਛੇਤ੍ਰ ਮਹਾਤਮ ਕੀਆ ਉਚਾਰ।
ਦਾਨ ਪੁੰਨ ਤੀਰਥ ਬਿਵਹਾਰ।੩।
ਛੇਤ੍ਰ ਧਰਮ ਦਿਆਲ ਗੁਰ ਕੀਜੈ।
ਕਰ ਇਸਨਾਨ ਗਇਆ ਪਿੰਡ ਦੀਜੈ।
ਦੇਵ ਪਿਤ੍ਰ ਤ੍ਰਿਪਤ ਸਭ ਹੋਇ।
ਪੂਰਨ ਪੁੰਨ ਕਰੈ ਸਭ ਕੋਇ।੪।
ਤਬ ਕਹਾ ਦਿਆਲ ਸੁਨੋ ਬਿਪ ਸੁਜਾਨਾ।
ਤੁਮ ਤੀਰਥ ਪੁੰਨ ਪ੍ਰਤਾਪ ਨ ਜਾਨਾ।
ਫਲਗੂ ਮਾਹਿ ਪਾਉ ਜੋ ਧਰੇ।
ਦੇਵ ਪਿਤ੍ਰ ਤਿਸ ਜੈ ਜੈ ਕਰੇ।੫।

### ਦੋਹਰਾ

ਸਭ ਬਿਪ੍ਰਨ ਬਿਨਤੀ ਕਰੀ ਹੇ ਸਤਗੁਰ ਬਿਸਨ ਅਵਤਾਰ।
ਜੋ ਤੁਮ ਨਾ ਕਰੋ ਕੋਊ ਨਾ ਕਰੇ ਹਮ ਕਿਤ ਬਿਧ ਚਲੇ ਬਿਹਾਰ।੬।

### ਚੌਪਈ

ਗੁਰ ਬਿਪ੍ਰ[3] ਬਿਨੀਤ[4] ਪ੍ਰੇਮ ਪਹਚਾਨ।

ਫਲਗੂ ਮੋ ਕੀਨਾ ਇਸਨਾਨ।
ਤਬ ਬਿਪ੍ਰਨ ਕੋ ਸ੍ਰੀ ਮੁਖ ਕਹਾ।
ਮਾਂਗ ਲੇਹੁ ਜੋ ਤੁਮ ਮਨ ਚਹਾ।੭।
ਸਭ ਬਿਪ੍ਰਨ ਯਹ ਬਚਨ ਬਖਾਨਾ।
ਦੀਜੇ ਦਾਨ ਜੋ ਸੰਗ ਨਿਜ ਆਨਾ।
ਗੁਰ ਪਰਮ ਦਿਆਲ ਇਹੁ ਬਾਤ ਬਿਚਾਰੀ।
ਏ ਸਭ ਮਾਇਆ ਕੇ ਅਧਕਾਰੀ।੮।
ਸਰਬੰਸ ਦਾਨ ਦਿਆਲ ਤਬ ਕੀਨਾ।
ਪਾਲਕੀ ਅਸੁ[5] ਬਸਤ੍ਰ ਧਨੁ ਦੀਨਾ।
ਧੋਤੀ ਪਰਨਾ ਸਤਗੁਰ ਰਾਖਾ।
ਲਹੇ ਬਿਪਨ ਬਹੁ ਜੈ ਜੈ ਭਾਖਾ।੯।
ਤਬ ਪਾਛੇ ਤਿਨ ਕੋ ਬੁਧਿ ਆਈ।
ਹਮ ਧਨ ਪਰ ਭੂਲੇ ਸੁਧ ਨਹੀ ਪਾਈ।
ਮਸਲਤ ਕਰੀ ਐਸੇ ਅਬ ਕੀਜੈ।
ਲਿਖਾਇ ਪਤ੍ਰ ਗੁਰ ਸੋ ਅਬ ਲੀਜੈ।੧੦।



**ਦੋਹਰਾ**

ਪੁਨ ਸਭਹਨ ਮਿਲ ਬਿਨਤੀ ਕਰੀ ਹਮ ਲਿਖ ਮਿਲੇ ਦਿਆਲ।
ਜੋ ਸਤਿਗੁਰ ਕਾ ਸਿਖ ਹੋਇ ਸੁ ਪੂਜੈ ਪ੍ਰੀਤ ਬਿਸਾਲ।੧੧।

**ਚੌਪਈ**

ਤਬ ਸਤਿਗੁਰ ਜੀ ਬਚਨ ਉਚਾਰਾ।
ਤੁਮ ਮਾਗ ਲੀਨ ਜੋ ਥਾ ਅਧਿਕਾਰਾ।
ਤਦ ਲੋਭ ਛੋਡ[6] ਕੀਜੇ ਸੰਤੋਖਾ।
ਜਾ ਤੇ ਪਾਵੋਂ ਪੂਰਨ ਤੋਖਾ।੧੨।
ਕਰ ਤੀਰਥ ਪਟਨੇ ਕੋ ਚਲੇ।
ਸੰਗ ਰਾਜਾ ਸੈਨਾ ਦਲ ਭਲੇ।
ਬਿਸਨ ਸਿੰਘ[7] ਰਾਜਾ ਬਲਕਾਰੀ।
ਮਨ ਬਚ ਕਰਮ ਗੁਰ ਆਗਿਆਕਾਰੀ।੧੩।
ਸੁੰਦਰ ਤੁਰੰਗ ਬਸਤ੍ਰ ਧਨ ਲਿਆਇਆ।
ਸਤਗੁਰ ਆਗੇ ਆਨ ਚੜ੍ਹਾਇਆ।
ਸ੍ਰੀ ਗੁਰ ਤਾ ਕਾ ਕਛੂ ਨ ਲੀਨਾ।
ਰਾਜਾ ਕੌ ਉਪਦੇਸ ਸੁ ਕੀਨਾ।੧੪।

ਹਮਰੇ ਵਰਤਨ ਯਹੀ ਸੁਭਾਉ।
ਸਹਜੇ ਆਵੇ ਸਹਜੇ ਜਾਉ।
ਕੁਛ ਕਾਹੂ ਬਾਤ ਗਿਲਾਨ ਮਤ ਕਰੈ।
ਹਰਿ ਕੀ ਭਗਤ ਰਿਦੇ ਸੰਚਰੋਂ।੧੫।

**ਦੋਹਰਾ**

ਗਇਆ ਛੇਤ੍ਰ ਸੋ ਗੁਰ ਚਲੇ ਪਟਨੇ ਪਰ ਚਿਤ ਰਾਖ।
ਮਗ ਮੋ ਸਿਖ ਪ੍ਰੇਮੀ ਮਿਲੇ ਜਿਨ ਦਰਸਨ ਗੁਰ ਅਭਿਲਾਖ।੧੬।

**ਚੌਪਈ**

ਬੈਕੁੰਠਪੁਰ[8] ਮਹਿ ਆਇ ਗੁਰ ਦਿਆਲ।
ਰਹੇ ਤਹਾ ਕੇਤਕ ਦਿਨ ਕਾਲ।
ਸਦਾ ਏਕ ਰਸ ਮਗਨ ਆਨੰਦ।
ਮਹਮਾ ਅਪਾਰ ਪੂਰਨ ਸਿਵ ਛੰਦ।੧੭।

**ਸਾਖੀ ਪੂਰਨ ਹੋਈ। ੨੦੧।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।



❖❖❖❖

## ਟਿੱਪਣੀਆਂ ਅਤੇ ਹਵਾਲੇ

1. ਫਲਗੂ : ਬਿਹਾਰ ਪ੍ਰਦੇਸ਼ ਦੀ ਇਕ ਨਦੀ ਜਿਸਦੇ ਕਿਨਾਰੇ ਗਯਾ ਤੀਰਥ ਸਥਾਨ ਵਾਕਿਆ ਹੈ।
2. ਜਗਿਯੋ ਪਵੀਤ : ਜੰਞੂ, ਜਨੇਊ ਪਾਣ/ਧਾਰਣ ਕਰਨ ਦੀ ਰੀਤ/ਸੰਸਕਾਰ ਜਾਂ ਜਨੇਊ ਸੰਸਕਾਰ।
3. ਬਿਪ੍ਰ : ਵਿਪ੍ਰ. ਨਾਂਉਂ : ਪਿਪਲ ਦਾ ਰੁੱਖ, ਰਿਖੀ, ਮੁੰਨ, ਬ੍ਰਹਿਮਣ।
4. ਬਿਨੀਤ : ਵਿਨੀਤ੍ਰ, ਬਿਨੈਵੰਤ,
5. ਅਸੁ : ਸੰ. ਅਸ਼ਵ, ਘੋੜਾ
6. ਛੋਭ : ਮੋਹ, ਮੋਹ ਵੀ ਮਾਇਆ ਹੈ।
7. ਬਿਸ਼ਨ ਸਿੰਘ : ਉਸ ਇਲਾਕੇ ਦਾ ਇਕ ਰਾਜਾ
8. ਬੈਕੁੰਠਪੁਰ : ਬਿਹਾਰ ਪ੍ਰਦੇਸ਼ ਦਾ ਇਕ ਨਗਰ।
ਸਾਧ ਸੰਗਤ ਵੀ ਬੈਕੁੰਠਪੁਰ (ਵਿਸ਼ਣੂ ਭਗਵਾਨ ਦੇ ਰਹਿਣ ਦੀ ਥਾਂ) ਹੈ।

❖❖❖❖

# ਸਾਖੀ ੧੨

ਸ੍ਰੀ ਸਤਗੁਰ ਦਿਆਲ ਦੀ ਪਟਨਾ[1] ਸ਼ਹਿਰ ਮੋ ਬਾਸ ਕਰਨੇ ਦੀ ਸਾਖੀ

## ਦੋਹਰਾ

ਜਿਉ ਰਵਿ ਕਿਰਨ ਪ੍ਰਕਾਸ ਤੇ ਹੋਵਤ ਜਗਤ ਉਜਾਰ।
ਗੁਰ ਦਰਸ ਪ੍ਰਕਾਸਕ ਨਾਮ ਕੋ ਮਨ ਉਪਜਤ ਭਗਤ ਅਚਾਰ।੧।

## ਚੌਪਈ

ਜਬ ਪਟਨੇ ਨਗਰ ਪ੍ਰਭ ਕੀਆ ਪ੍ਰਵੇਸ।
ਮਿਲ ਨਗਰ ਲੌਕ ਕੀਨਾ ਆਦੇਸ।
ਬਡਭਾਗੀ ਸਿਖ ਦਰਸਨ ਗੁਰ ਕੀਨਾ।
ਭਏ ਪਵਿਤ੍ਰ ਜੀਵਨ ਫਲੁ ਲੀਨਾ।੨।
ਸੁੰਦਰ ਗ੍ਰਹ ਇਕ ਗੁਰਮੁਖ ਸਿਖ।
ਗੁਰ ਭੇਟ ਕਰੀ ਤਿਸ ਭਗਤ ਭਵਿਖ।
ਤਾ ਮੈ ਸਤਗੁਰ ਕੀਨ ਨਿਵਾਸੁ।
ਪਸਰੀ ਨਗ੍ਰ ਹਰਿ-ਭਗਤ ਸੁਬਾਸ।੩।
ਸ੍ਰੀ ਸਤਿਗੁਰ ਜੀ ਜੋ ਚਲਤ ਮਨ ਰਚਾ।
ਜੋ ਧਰਮ ਕਾ ਬੀਜ ਪ੍ਰਗਟ ਹੋਇ ਸਚਾ।
ਧਰਮ ਬਿਰਛ ਪਰਫੁਲਤ ਹੋਇ।
ਹਰਿ ਕੀ ਭਗਤ ਲਗੇ ਫਲ ਸੋਇ।੪।

## ਦੋਹਰਾ

ਜਬ ਆਲਮਗੀਰ ਸਤਿਗੁਰੂ ਸੋ ਕਰਾਮਾਤ ਕੋ ਚਾਹ।
ਜਬ ਪ੍ਰਗਟ ਸਿਧ ਨਹੀ ਗੁਰ ਕਰਾ ਜੋ ਨਾਹੀ ਸੰਤਨ ਕੋ ਭਾਇ।੫।

## ਦੋਹਰਾ

ਗੁਰ ਦਸਮ ਰੂਪ ਜਗ ਧਰਨ ਕੋ ਚਾਹ ਕਰੀ ਮਨ ਮਾਹ।
ਤੇਜ ਪੁੰਜ ਜਗੁ ਦੇਹ ਧਰ ਕਰੇ ਦੁਸਟ ਕੋ ਦਾਹ[2]।੬।

## ਚੌਪਈ

ਯਹ ਚਿਤਵਨ ਗੁਰ ਚੇਤਾ ਮਨ ਮਾਹ।
ਤਟ ਪ੍ਰਿਆ ਗਮਨ ਕੀਆ ਸਮਾਹਾ।

ਤਹਾ ਮਾਤਾ ਜੀ ਮਨ ਇਛਿਆ ਭਈ।
ਨਿਜ ਨਾਭੀ ਦੇਖਨ ਕੌ ਮਨ ਚਹੀ।੭।
ਸਤਗੁਰ ਸੋ ਪ੍ਰਾਰਥਨਾ ਕਰੀ।
ਲੇ ਬਰਬਚਨ ਆਸਾ ਮਨ ਧਰੀ।
ਤਬ ਹਰ ਗੁਰ ਅੰਸ ਆਗਮਨ ਕੀਆ।
ਧਰਮ ਪ੍ਰਚੁਰ ਕਰਨੇ ਬਿਧ ਥੀਆ।੮।
ਤਬ ਤੇਜ ਪੁੰਜ ਗਿਆਨ ਪ੍ਰਕਾਸ।
ਭਗਤ ਜੁਗਤ ਪੂਰਨ ਜਗ ਆਸ।
ਰਾਜ ਜੋਗ ਬੇਖ ਤਨ ਧਾਰਨ।
ਧਰਮ ਧੁਜਾ ਜਗ ਪਾਪ ਨਿਵਾਰਨਿ।੯।
ਲੇ ਆਗਿਆ ਹਰਿ ਕੀ ਜਗ ਆਇਓ।
ਅਦਭੁਤ ਸਰੂਪ ਸੰਗਤ ਦਿਖਲਾਇਓ।
ਪਟਨੇ ਸਹਰ ਮੋ ਭਇਆ ਪ੍ਰਕਾਸ।
ਮਾਤ ਪਿਤਾ ਕੀ ਪੂਰਨ ਆਸ।੧੦।

**ਦੋਹਰਾ**

ਦਸਮ ਰੂਪ ਸਿਧਾਂਤ ਸਿਧ ਪ੍ਰਗਟੇ ਗੁਰ ਗ੍ਰਹ ਮਾਹਿ।
ਭਗਤ ਧਰਨ ਪਾਪਨ ਹਰਨ ਦੁਸਮਨ ਦੇਹ ਪਚਾਹ।੧੧।

**ਸ੍ਵੈਯਾ**

ਉਤਰੇ ਜਗ ਬੰਦਨ ਦੁਸਟਨ ਦੰਡਨ ਜਨ ਉਰ ਚੰਦਨ ਸੁਖ ਸਾਰਾ।
ਸਿਖਨ ਸੁਖਦਾਤਾ ਭਗਤ ਬਿਧਾਤਾ ਗਿਆਨ ਗਿਆਤਾ ਕਰਤਾਰਾ।
ਸਿਸ[3] ਬਾਲਮੁਕੰਦੇ[4] ਆਨੰਦ ਛੰਦੇ ਸੁਰਨਰ ਬੰਦੇ ਅਧਕਾਰਾ।
ਕਲ ਮੁਗਧ ਉਧਾਰਨ ਸੇਵਕ ਤਾਰਨ ਦੁਸਟ ਬਿਦਾਰਨ ਬਿਵਹਾਰਾ।੧੨।

**ਦੋਹਰਾ**

ਦਸਮ ਰੂਪ ਨਾਨਕ ਗੁਰੂ ਸੁਭੌ ਪਟਨੇ ਨਗ੍ਰ ਪ੍ਰਕਾਸ।
ਘਰ ਘਰ ਆਨੰਦ ਛਾਇਓ ਜਿਮ ਬਾਵਨ ਬਨਹ ਸੁਬਾਸ।੧੩।

**ਚੌਪਈ**

ਬਹੁ ਧਨ ਖਰਚ ਕੀਨ ਗੁਰ ਦਿਆਲ।
ਬਿਪ ਅਥਿਤ ਸਭ ਭਏ ਨਿਹਾਲ।
ਮਹਾ ਬਲੀ ਗੁਰ ਬਪੁ ਜਗ ਧਰਾ।
ਦੇਸ ਲੋਕ ਪਾਵਨ ਜਗ ਕਰਾ।੧੪।

ਮੁਕਤ[5] ਮਾਤ ਮਨ ਭਈ ਬਧਾਈ।
ਮਨ ਚਿੰਦਿਆ ਭਇਆ ਪੂਰਨ ਫਲ ਪਾਈ।
ਝੂਲਨੇ ਝੂਲਤ ਬਾਲ-ਮੁਕੰਦ।
ਜਿਮ ਅਧ੍[6] ਸੋਹਤ ਧ੍ਰੂ[7] ਅਟਲ ਅਨੰਦ।੧੫।
ਯਹ ਦਰਸਨ ਗੁਰਮੁਖ ਸਿਖ ਕਰੇ।
ਜਨਮ ਜਨਮ ਕੇ ਕਿਲਵਿਖ[8] ਹਰੇ।
ਬਾਲਮੁਕੰਦ ਮੁਖ ਪੂਰਨ ਚੰਦ।
ਹਿਰਦੇ ਧਰੇ ਸਿਖ ਪਰਮਾਨੰਦ।੧੬।
ਸਹਜ ਦ੍ਰਿਸਟਿ ਜਿਹ ਢਿਗ ਪ੍ਰਭ ਧਰੇ।
ਤਾ ਕੇ ਦੂਖ ਸੋਕ ਪਰਹਰੇ।
ਮਹਾ ਤੇਜ ਅਤ ਸੋਭ ਬਿਸਾਲ।
ਬਾਲਕ ਰੂਪ ਪਰਮ੍ਰ ਗੁਰ ਦਿਆਲ।੧੭।

### ਦੋਹਰਾ

ਇਹ ਸਾਖੀ ਗੁਰ ਅਵਤਾਰ ਕੀ ਸੁਨੇ ਸਿਖ ਮਨ ਪ੍ਰੀਤਿ।
ਉਪਜੇ ਪਰਮਾਨੰਦ ਸੁਖ ਪਾਵੇ ਭਗਤ ਬਿਨੀਤ।੧੮।



### ਸਾਖੀ ਪੂਰਨ ਹੋਈ। ੨੦੨।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

### ਟਿੱਪਣੀਆਂ ਅਤੇ ਹਵਾਲੇ

1. **ਪਟਨਾ** : (ਸ੍ਰੀ ਪਟਨਾ ਸਾਹਿਬ) ਬਿਹਾਰ ਪ੍ਰਦੇਸ਼ ਦੀ ਰਾਜਧਾਨੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸਥਾਨ।
2. **ਦਾਹ** : ਸਾੜਨਾ, ਜਲਾਉਣਾ;
3. **ਸਿਸ** : ਸ਼ਿਸ਼ੂ, ਬਾਲ, ਬੱਚਾ
4. **ਬਾਲ ਮੁਕੰਦੇ** : ਸ੍ਰੀ ਕ੍ਰਿਸ਼ਣ ਜੀ ਦਾ ਇੱਕ ਵਿਸ਼ੇਸ਼ਣ; ਇਥੇ (ਗੁਰੂ) ਗੋਬਿੰਦ ਸਿੰਘ ਜੀ ਲਈ ਪ੍ਰਯੋਗ ਕੀਤਾ ਗਿਆ ਹੈ।
5. **ਮੁਕਤ** : ਖੁਸ਼ੀ, ਪ੍ਰਸੰਨਤਾ,
6. **ਅਧ੍** : ਆਸਮਾਨ, ਆਕਾਸ਼
7. **ਧ੍ਰੂ**: ਧ੍ਰੂ ਭਗਤ, ਧ੍ਰੂ ਤਾਰਾ
8. **ਕਿਲਵਿਖ** : ਪਾਪ ਗੁਨਾਹ, ਵਿਘਨ, ਅਪਸ਼ਗਨ



## ਸਾਖੀ ੧੩

**ਸਾਖੀ ਜੈਤਾ ਸੇਠ ਕੀ**

### ਦੋਹਰਾ

ਜੈਤਾ ਸੇਠ ਤਿਸ ਨਾਮ ਥਾ ਸ੍ਰੀ ਸਤਿਗੁਰ ਕਾ ਸਿਖ।
ਅਤਿ ਸੰਛੇਪ[1] ਰਹਨੀ ਰਹੈ ਧੁਰ ਮਸਤਕ ਭਾਗ ਭਵਿਖ।੧।

### ਚੌਪਈ

ਆਲਮਗੰਜ[2] ਸਿਖ ਵਹ ਰਹੈ।
ਹਲਵਾਈ ਕੀ ਦੁਕਾਨ ਕਰ ਬਹੈ।
ਬੇਸਨ[3] ਸਾਨ ਬਿਲੌਰੀ ਕਹੈ।
ਜੋ ਮਿਲੈ ਸਿਖ ਤਿਸ ਆਗੈ ਧਰੈ।੨।
ਅੰਤਰਿਗਤਿ ਨਿਸ ਦਿਨ ਗੁਰ ਧਿਆਨ।
ਰਹੇ ਦੁਰਬਲ ਦੀਨ ਨਹੀ ਲੋਭ ਅਭਿਮਾਨ।
ਇਸਨਾਨ ਕਰਤ ਤਿਸ ਕਿਸੂ ਨ ਦੇਖਾ।
ਨਹੀ ਬਸਤ੍ਰ ਧੁਆਇ ਦਿਖਾਵੈ ਭੇਖਾ।੩।
ਆਵੇ ਗੁਰ ਸਿਖ ਤਿਸ ਦਰਸਨ ਕਰੇ।
ਤਿਨ ਕੇ ਚਰਨਨ ਪਰ ਸਿਰ ਧਰੇ।
ਪਾਚ ਫੁਲੌਰੀ ਕਰੇ ਤਿਸ ਭੇਟ।
ਗੁਹਜ ਕਲਾ ਕੋਊ ਲਖੇ ਨ ਭੇਦ।੪।
ਨਿਤਪ੍ਰਤ ਗੰਗਾ ਤਿਸ ਘਰ ਆਵੈ।
ਇਸਨਾਨ ਕਰਾਏ ਪਰਬਾਹ[4] ਸਮਾਵੈ।
ਇਸ ਕਲਾ ਕਿਸੂ ਕਬਹੂੰ ਨਹੀ ਦੇਖਾ।
ਸਤਗੁਰ ਜਾਨੇ ਤਿਸ ਕਥਾ ਬਿਸੇਖਾ।੫।

### ਦੋਹਰਾ

ਵੈ ਬਡਾ ਭਗਤ ਤਨ ਸੁਧ ਨਹੀ ਰਹੇ ਦੁਰਬਲ ਅੰਗ ਮਲੀਨ।
ਤਨ ਧਨ ਬਸਤ੍ਰ ਮਿਥਿਆ ਲਖੈ ਗੁਰ ਸਰੂਪ ਰਹੈ ਲੀਨ।੬।
ਪਹਿਲੇ ਸ੍ਰੀ ਗੁਰਦੇਵ ਜੀ ਪਟਨੇ ਕੀਆ ਪ੍ਰਵੇਸ।
ਉਸੀ ਸਿਖ ਕੇ ਧਾਮ ਮੈ ਸੰਗਤ ਕੀਆ ਆਦੇਸ।੭।

### ਚੌਪਈ

ਤਾ ਕੇ ਘਰ ਸਤਿਗੁਰ ਜੀ ਆਏ।
ਤਿਨ ਤਨ ਮਨ ਘਰ ਭੇਟ ਚੜ੍ਹਾਏ।
ਸਤਿਗੁਰ ਭਏ ਤਿਸ ਪਰ ਪਰਸੰਨ।



 

ਧੰਨ ਗੁਰੂ ਗੁਰ ਕਾ ਸਿਖ ਧੰਨ।੮।
ਮਿਲ ਸਿਖਨ ਤਾ ਕੋ ਇਕ ਦਿਨ ਕਹਾ।
ਨਾਮ ਦਾਨ ਇਸਨਾਨ ਬਚਨ ਗੁਰ ਅਹਾ।
ਸੋ ਤੁਮ ਇਸਨਾਨ ਕਬਹੂੰ ਨਹੀ ਕਰੋ।
ਸਤਿਗੁਰ ਕਾ ਹੁਕਮ ਨ ਮਨ ਮੋ ਧਰੋ।੯।
ਤਿਨ ਨਿਸ ਸਿਖਨ ਕੌ ਘਰ ਰਾਖਾ।
ਸਭ ਨਿਸ ਸਤਗੁਰ ਕੋ ਜਸ ਭਾਖਾ।
ਪਹਰ ਰਾਤ ਪਿਛਲੀ ਜਬ ਰਹੀ।
ਗੰਗਾ ਜੀ ਤਿਸ ਗ੍ਰਹ ਆਵਤ ਭਈ[5]।੧੦।
ਅੰਗਨ ਮੈ ਹੌਜ ਸਪੂਰਨ ਭਰਾ।
ਤਹਾ ਇਸਨਾਨ ਸੇਠ ਜੀ ਕਰਾ।੧੧।
ਯਹ ਗੁਹਜ ਕਥਾ ਸਿਖਨ ਜਬ ਜਾਨੀ।
ਰਹੀ ਗੁਹਜ ਕਲਾ ਵਹ ਅਕਥ ਕਹਾਨੀ।
ਸੰਤਨ ਕੋ ਮਹਮਾ ਨਹੀ ਭਾਵੈ।
ਜਗ ਮਹਮਾ ਅਹੰਕਾਰ ਬਢਾਵੈ।੧੨।



**ਦੋਹਰਾ**

ਤਬ ਜੈਤ ਸੇਠ ਤਨ ਕੋ ਤਜਾ ਭਈ ਪ੍ਰਗਟ ਕਲਾ ਜੋ ਗੋਪ।
ਭਇਆ ਲੀਨ ਸਤਗੁਰ ਚਰਨ ਪੂਰਨ ਕਥਾ ਸੰਛੇਪ।੧੩।

## ਸਾਖੀ ਪੂਰਨ ਹੋਈ।੨੦੩।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਸੰਛੇਪ : ਸਾਧਾਰਣ, ਸਿੱਧਾ ਸਾਦਾ
2. ਆਲਮਗੰਜ : ਬਿਹਾਰ ਪ੍ਰਦੇਸ਼ ਦੇ ਜ਼ਿਲਾ ਪਟਨਾ (ਸਾਹਿਬ) ਦਾ ਇਕ ਪਿੰਡ।
3. ਭਾਈ ਜੈਤਾ ਗੁਰੂ ਜੀ ਦਾ ਸਿੱਖ ਸੀ। ਉਹ ਹਲਵਾਈ ਦੀ ਦੁਕਾਨ ਕਰਦਾ ਸੀ ਤੇ ਬਹੁਤ ਸੁੰਦਰ/ਸਵਾਦਿਸ਼ਟ ਕਚੌਰੀਆਂ ਤਿਆਰ ਕਰਦਾ ਸੀ। ਉਹ ਗੁਪਤ ਤੌਰ ਤੇ ਸਿੱਖਾਂ ਦੀ ਸੇਵਾ ਕਰਦਾ ਸੀ।
4. ਪਰਬਾਹ; ਆਰਾਮ, ਸੁਖ ਪਹੁੰਚਾਉਣ ਤੇ ਸਾਧਨ।
5. ਉਹ ਇੰਨਾ ਪ੍ਰਤਾਪੀ ਸਿੱਖ ਸੀ ਕਿ ਗੰਗਾ ਉਸ ਦੇ ਘਰ ਆਉਂਦੀ ਸੀ। ਗੰਗਾ ਦਾ ਉਸ ਘਰ ਆਉਣਾ ਉਸ ਸਿੱਖ ਦੀ ਗੁਰੂ ਭਗਤੀ ਨੂੰ ਦਰਸਾਉਣ ਲਈ ਹੀ ਦੱਸਿਆ ਗਿਆ ਹੈ। ਇਹ ਕਾਵਿ-ਉਡਾਰੀ ਜਾਂ ਕਾਵਿ-ਕਲਪਨਾ ਦਾ ਹੀ ਪ੍ਰਮਾਣ ਹੈ।

*****

 

## ਸਾਖੀ ੧੪

### ਸ੍ਰੀ ਸਤਗੁਰ ਦਿਆਲ ਰਾਜਾ ਕੇ ਕਾਰਜ ਕੀ ਓਟ ਧਰ ਕੇ ਬੰਗਾਲੇ ਕੀ ਸੰਗਤ ਕੋ ਦਰਸਨ ਦੇਨੇ ਕੀ

### ਦੋਹਰਾ

ਬਾਵਨ ਸੁਬਾਸ ਜਿਹ ਢਿਗ ਫੁਰੇ ਸੋ ਬਨ ਚੰਦਨ ਹੋਇ।
ਜਿਹ ਜਿਹ ਦੇਸ ਗੁਰ ਪਗ ਧਰੇ ਭਗਤ ਪਰਾਇਨ ਹੋਇ।੧।

### ਚੌਪਈ

ਦੇਸ ਬੰਗਾਲੇ ਸਤਗੁਰ ਚਲੇ।
ਸੰਗ ਰਾਜਾ ਦ੍ਰਿੜ ਪ੍ਰਤੀਤ ਅਤ ਭਲੇ।
ਮੁਗੇਰ ਨਗਰ ਗੰਗਾ ਕੇ ਤੀਰ।
ਉਤਰੇ ਤਹਾ ਸਤਗੁਰ ਗੁਨਧੀਰ।੨।
ਕੇਤਕ ਦਿਨ ਤਹ ਬਾਸਾ ਕੀਨਾ।
ਪੁਨਿ ਮਾਰਗ ਆਗੇ ਕੋ ਲੀਨਾ
ਪਹੁਚੇ ਰਾਜ-ਮਹਲ ਗੁਰ ਸੁਆਮੀ।
ਨਹੀ ਨਗ੍ਰ ਗਏ ਗੁਰ ਅੰਤਰਜਾਮੀ।੩।
ਤਹਾ ਪੁਜਾ ਇਕਤ੍ਰ ਕਰਨ ਸਿਖ ਲਾਗੇ।
ਨਹੀ ਪਹੁਚੇ ਤੁਰਤ ਮਾਇਆ ਰਸ ਪਾਗੇ।
ਤਿਨ ਕੋ ਤਜ ਪ੍ਰਭ ਆਗੇ ਗਏ।
ਮਾਲਦਹ ਨਗ੍ਰ ਪ੍ਰਾਪਤ ਭਏ।੪।
ਸੰਗ੍ਰਤ ਮਾਹ ਚਰਨ ਗੁਰ ਧਾਰਾ।
ਨਹੀਂ ਪਹੁਚਾ ਕੋਊ ਸਿਖ ਪਿਆਰਾ।
ਪੂਛਾ ਬ੍ਰਿਤੰਤ ਸਤਗੁਰ ਮੁਖ ਬਾਨੀ।
ਤਬ ਨਿਕਟਿ ਬਰਤਿਅਨ ਬਿਨੇ ਬਿਖਾਨੀ।੫।

### ਦੋਹਰਾ

ਪੰਡੂਏ ਗਾਵ ਮੇਲਾ ਭਰੇ ਮਖਦੂਮ ਕੇ ਸਾਲ ਬਸਾਲ।
ਨਗ੍ਰ ਲੋਕ ਸਭ ਸਿਖ ਮਿਲ ਤਹਾ ਮੇਲੇ ਗਏ ਦਿਆਲ।੬।

## ਚੌਪਈ

ਤਬ ਸਹਜ ਭਾਇ ਗੁਰ ਬਚਨ ਉਚਾਰਾ।
ਮਮ ਸਿਖੀ ਇਨ ਕੌ ਨਹੀ ਅਧਿਕਾਰਾ।
ਤਹਾ ਏਕ ਹਲਵਾਈ ਸਿਖ ਥਾ ਰਹਾ।
ਤਿਨ ਸਤਗੁਰ ਸੌ ਬਿਨਤੀ ਕਹਾ।੮।
ਮਮ ਅਨਾਥ ਕੋ ਕਰੋ ਕ੍ਰਿਤਾਰਥ।
ਸਿਖ ਪਾਇ ਪ੍ਰਸਾਦਿ ਪਾਵਉ ਪ੍ਰਮਾਰਥ।
ਦੇਖ ਭਾਉ ਭਗਤ ਪ੍ਰਭ ਆਗਿਆ ਕਰੀ।
ਮਿਠਿਆਈ ਆਨ ਗੁਰ ਆਗੇ ਧਰੀ।੯।
ਸਭ ਪਾਇ ਪ੍ਰਸਾਦਿ ਕੂਚ ਤਬ ਭਇਆ।
ਸਿਖ ਪਰ ਖੁਸੀ ਦਿਆਲ ਗੁਰ ਕੀਆ।
ਕੂਚ ਭਇਆ ਢਾਕੇ ਕਉ ਚਲੇ।
ਬਹੁਤ ਸਿਖ ਮਗ ਮੋ ਪ੍ਰਭ ਮਿਲੇ।੯।
ਸਭ ਸੰਗਤਿ ਪਰ ਸਤਿਗੁਰ ਦਿਆਲ।
ਦੀਨਾ ਦਰਸਨ ਕੀਏ ਨਿਹਾਲ।
ਕੋਊ ਕਾਲ ਮੋ ਢਾਕੇ ਗਏ।
ਅਤ ਅਚਰਜ ਬਿਲਾਸ ਤਹਾ ਭਏ।੧੦।

## ਦੋਹਰਾ

ਢਾਕੇ ਮਾਹਿ ਮਸੰਦ ਥਾ ਨਾਮ ਬੁਲਾਕੀ ਦਾਸ।
ਵਾ ਕੀ ਮਾਤਾ ਬਿਰਧ ਅਤਿ ਗੁਰ ਦਰਸਨ ਕੀ ਆਸ।੧੧।

## ਚੌਪਈ

ਨਿਜ ਘਰ ਮੋ ਗੁਰ ਸਿੰਘਾਸਨ ਧਾਰਾ।
ਨਿਤ ਪ੍ਰਤ ਪੂਜੇ ਪ੍ਰੇਮ ਅਧਿਕਾਰਾ।
ਸੂਤ ਕਾਤ ਤਿਨ ਬਸਤ੍ਰ ਬਨਾਏ।
ਸਤਗੁਰ ਕੌ ਪੁਸਾਕ ਬਨਾਏ।੧੨।
ਪੂਜਾ ਧੂਪ ਦੀਪ ਸਦ ਕਰੇ।
ਪੁਨ ਕਰੈ ਧਿਆਨ ਆਸਾ ਮਨਿ ਧਰੇ।
ਕਰਿ ਕਿਰਪਾ ਸਤਗੁਰ ਇਹ ਆਵੈ।
ਪਹਿਰਿ ਪੁਸਾਕ ਮੁਹਿ ਦਰਸ ਦਿਖਾਵੈ।੧੩।
ਗੁਰ ਅੰਤਰਜਾਮੀ ਪ੍ਰੇਮ ਅਧੀਨਾ।

 

ਤਾ ਕੇ ਘਰ ਕੋ ਮਾਰਗ ਲੀਨਾ।
ਆਗੇ ਆਇ ਚਰਨਨ ਪਰ ਪਰੀ।
ਮੈ ਸਦ ਬਲਿਹਾਰੀ ਆਜ ਕੀ ਘਰੀ।੧੪।
ਤਿਸ ਸਿਹਜਾ[1] ਪਰ ਸਤਗੁਰ ਬੈਠਾਏ।
ਪ੍ਰੇਮ ਬਸਤ੍ਰ ਸਤਗੁਰ ਪਹਰਾਏ।
ਧੂਪ ਦੀਪ ਨਈ ਵੇਦ[2] ਸੁਧਾਰਾ।
ਪੂਜਾ ਪਰਸਨ ਕੀਆ ਸਤਿਗੁਰ ਪਿਆਰਾ।੧੫।

**ਦੋਹਰਾ**

ਜਬ ਮਾਈ ਪੂਜਾ ਕਰੀ ਭਈ ਦਰਸਨ ਦੇਖ ਨਿਹਾਲ।
ਤਨ ਮਨ ਮਗਨ ਅਨੰਦ ਮੈ ਜਿਮ ਨਿਰਧਨ ਕਉ ਧਨ ਮਾਲ।੧੬।

**ਚੌਪਈ**

ਦਰਸਨ ਦੇਖਤ ਨੈਨ ਨ ਲਾਗੀ।
ਜਿਮ ਨਿਰਖ ਚਕੋਰ ਚੰਦ ਅਨੁਰਾਗੀ।
ਤਿਹਿ ਦੇਖਿ ਸਤਿਗੁਰ ਮਗਨਾਨੇ।
ਤਬ ਮਾਈ ਪ੍ਰਤਿ ਬਚਨ ਬਖਾਨੇ।
ਹੇ ਮਾਈ ਤੁਹਿ ਕਾਰਨ ਮੈ ਆਇਆ।
ਤੁਮਰਾ ਪ੍ਰੇਮ ਨੇਮ ਮਨ ਭਾਇਆ।੧੭।
ਅਬ ਤੇਰੀ ਆਸਾ ਪੂਰਨ ਭਈ।
ਕਛੁ ਮਾਗਿ ਲੇਹੁ ਜੋ ਤੋ ਕੋ ਚਹੀ।
ਹੋਇ ਅਧੀਨ ਮਾਈ ਫਲ ਮਾਂਗਾ।
ਮੈ ਸਦ ਦੇਖੋ ਦਰਸਨ ਬਡਭਾਗਾ।੧੮।
ਇਹੁ ਫਲੁ ਦਿਆਲੁ ਗੁਰੂ ਮੋਹਿ ਦੀਜੈ।
ਨਿਰਖੇ ਦਰਸਨ ਸਾਂਤ ਪਤੀਜੈ।
ਤਥਾ ਅਸਤ[3] ਦਿਆਲ ਗੁਰ ਭਾਖਾ।
ਸਭ ਬਿਧ ਮਾਈ ਕੇ ਪ੍ਰਣ ਰਾਖਾ।੧੯।
ਜਾ ਕਉ ਸਤਗੁਰ ਕਿਰਪਾ[4] ਕਰੈ।
ਸਭ ਦੋਖ ਸੋਕ ਤਾ ਕੇ ਪਰਹਰੈ।

ਜੋ ਪ੍ਰੇਮ ਨੇਮ ਸਤਿਗੁਰ ਸੋ ਸਾਧੇ।
ਸੋ ਲਹੇ ਮੁਕਤਿ ਫਲੁ ਅਗਮ ਅਗਾਧੇ।੨੦।

**ਸਾਖੀ ਪੂਰਨ ਹੋਈ।੨੦੪।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਸਿਹਜਾ : ਸੇਜ, ਬੈਠਣ ਦਾ ਸਥਾਨ।
2. ਨਈ ਵੇਦ : ਦੇਵਤੇ ਅੱਗੇ ਚੜ੍ਹਾਇਆ ਗਿਆ ਪਦਾਰਥ।
3. ਤਥਾ ਅਸਤ : ਤਥਾ ਅਸਤੂ, ਇਵੇਂ ਹੀ ਹੋਵੇਗਾ (ਜਿਵੇਂ ਆਗਿਆ ਹੋਵੇਗੀ।)
4. ਸਤਿਗੁਰੂ ਦੀ ਕ੍ਰਿਪਾ ਹੀ ਸਰਬ ਸੁਖ ਸਾਧਨ ਹੈ।

*****

## ਸਾਖੀ ੧੫

**ਸਾਖੀ ਬੁਲਾਕੀ ਦਾਸ ਮਸੰਦ ਕੀ**

### ਦੋਹਰਾ

ਢਾਕੇ ਕੀ ਸੰਗਤ ਸਕਲ ਲੈ ਸੰਗ ਬੁਲਾਕੀ ਦਾਸ।
ਮਿਲਿ ਗੁਰ ਦਰਸਨ ਕਉ ਚਲੇ ਸਤਗੁਰ ਪੂਰੀ ਆਸ।੧।

### ਚੌਪਈ

ਸਭ ਮਿਲਿ ਸੰਗਤ ਗੁਰ ਦਰਸਨ ਲਾਗੇ।
ਜਾਗੇ ਮਸਤਕ ਭਾਗ ਸਭਾਗੇ।
ਨਈ ਵੇਦ ਧੂਪ ਦੀਪ ਗੁਰ ਕੀਨਾ।
ਪੂਜਾ ਚੜ੍ਹਾਇ ਚਰਨਾਮ੍ਰਿਤ ਲੀਨਾ।੨।
ਗੁਰ ਸਿਖਨ ਭਜਨ ਕੀਆ ਗੁਰ ਆਗੇ।
ਬਿਗਸੈ ਦਿਆਲ ਕਿਰਪਾ ਰਸ ਪਾਗੈ।
ਖਰਬਚਨ ਮੁਖਾਰਬਿੰਦ[1] ਸੌ ਭਾਖਾ।
ਮਮ ਸਿਖੀ ਕਾ ਕੋਠਾ ਢਾਕਾ।੩।
ਭਲੀ ਭਾਤ ਮੋਹਿ ਭਜਨ ਸੁਨਾਇਆ।
ਮੈ ਇਨ ਕੇ ਪ੍ਰੇਮ ਬਸ ਈਹਾ ਆਇਆ।
ਧਰਮਸਾਲ ਕਾ ਬਚਨ ਗੁਰ ਕੀਨਾ।
ਸਭ ਸੰਗਤ ਹਿਰਦੈ ਧਰ ਲੀਨਾ।੪।
ਮਥਰਾਪੁਰ ਧਰਮਸਾਲ ਬਨਾਈ।
ਮਿਲ ਭਜਨ ਕਰੇ ਗੁਰ ਸਿਖ ਗੁਰ ਭਾਈ।
ਭਾਈ ਨਥਾ ਰਹੈ ਫਕੀਰ।
ਗੁਰ ਹਰਿਗੁਬਿੰਦ ਜੀ ਭੇਜਾ ਧੀਰ[2]।
ਅਲਮਸਤ ਫਕੀਰ ਕਾ ਪੋਤਾ ਚੇਲਾ।
ਵਹ ਬਡਾ ਸਾਧ ਸਤਗੁਰ ਜੀ ਮੇਲਾ।੫।

### ਦੋਹਰਾ

ਲੇ ਹੁਕਮ ਗੁਰੂ ਆਇਆ ਤਹਾਂ ਚੀਰ ਖਾਨੇ ਕੀ ਟਹਲ।
ਕਰ ਤਿਆਰ ਪੌਸਾਕ ਸਤਗੁਰ ਪਠੇ ਪਾਇਆ ਟਹਲ ਕਾ ਮਹਲ।੬।

## ਚੌਪਈ

ਨਹੀਂ ਮਸੰਦ ਸੋ ਵਾ ਕੀ ਬਨੇ।
ਇਹ ਇਕ ਅੰਗੀ, ਉਨਮਤ[3] ਘਨੇ।
ਇਨ ਸੋ ਅਲੋਪ ਰਹੈ ਸਦਾ ਹਜੂਰ।
ਨਹੀ ਦਿਸਟਿ ਪਰੇ ਜਾਨੇ ਸਭ ਦੂਰ।੭।
ਕਰੇ ਮਸੰਦ ਨਥੇ ਕਾ ਗਿਲਾ।
ਹੇ ਸਤਗੁਰ ਨਥਾ ਨਹੀ ਮਿਲਾ।
ਹਮ ਦੁਰਬਚਨ ਸਦਾ ਮੁਖ ਭਾਖੇ।
ਗੁਰ ਕੇ ਮਸੰਦ ਕੀ ਆਨ ਨ ਰਾਖੇ।੮।
ਹਸੇ ਦਿਆਲ ਯਹ ਬਚਨ ਮੁਖ ਕਹੈ।
ਨਥਾ ਹਜੂਰ ਸਦਾ ਮਮ ਰਹੈ।
ਪੁਨ ਨਥੇ ਕਉ ਪ੍ਰਭ ਲੀਆ ਬੁਲਾਇ।
ਤਾਤਕਾਲ ਆਇ ਚਰਨਨ ਪਾਇ।੯।
ਤਬ ਬਿਗਸ ਦਿਆਲ ਨਥੇ ਕਉ ਪੂਛਾ।
ਇਮ ਕਹੈ ਮਸੰਦ ਬਾਤ ਤੁਮ ਪੂਚਾ।
ਸਦਾ ਨਥਾ ਹਮ ਗਾਲੀ ਦੇਵੈ।
ਸੰਗਤ ਕੀ ਸਲਾਹ ਨਹੀ ਲੇਵੈ।੧੦।

## ਦੋਹਰਾ

ਕਹ ਨਥਾ ਸਤਗੁਰ ਸੁਜਾਨ ਏਹੁ ਧੀ ਕੇ ਮੌੜ ਮਤਹੀਨ।
ਇਹ ਅਰਲ ਬਰਲ[4] ਬਾਤਾ ਬਕੇ ਮੈ ਕਬਹੂੰ ਗਾਲ ਨ ਦੀਨਾ।੧੧।

## ਚੌਪਈ

ਬਹੁ ਹਸੇ ਦਿਆਲ ਸਿਖਨ ਸਮਝਾਇਆ।
ਨਥੇ ਕੀ ਗਾਲ ਜਾਨੋ ਤੁਮ ਦਾਇਆ।
ਇਹੁ ਹਿਰਦੇ ਸੁਧ ਬੈਰੁ ਨਹੀ ਜਾਨੇ।
ਮੇਰਾ ਬਚਨ ਸਤ ਕਰ ਮਾਨੇ।੧੨।
ਇਹ ਸੂਧਾ[5] ਫਕੀਰ ਸੂਧੀ ਕਹੈ ਬਾਤ।
ਇਕ ਅੰਗੀ ਸੂਧੇ ਮਾਰਗ ਜਾਤ।
ਤੁਮ ਸਭ ਇਨ ਸੋ ਪ੍ਰੇਮ ਸਦ ਕਰਨਾ।
ਸੁਖ ਪਾਵੋ ਮਮ ਬਚਨ ਮਨ ਧਰਨਾ।੧੩।
ਕੇਤਕ ਕਾਲ ਦਿਆਲ ਕੀਆ ਬਾਸਾ।

 

ਸਭ ਸੰਗਤ ਕੀ ਪੂਰੀ ਆਸਾ।
ਕੂਚ ਕਰਨ ਕੀ ਆਗਿਆ ਭਈ।
ਸੁਨ ਮਾਈ ਆਇ ਚਰਨਨ ਪਰ ਪਈ।੧੪।
ਮੁਹਿ ਭਇਆ ਬਚਨ ਸਦ ਦਰਸਨ ਪਾਵਨ।
ਮੈ ਸੁਨਾ ਕੂਚ ਸਤਗੁਰ ਮਨ ਭਾਵਨ।
ਮੋਰ ਮਨੋਰਥ ਪੂਰਨ ਹੋਇ।
ਜਿਉ ਪ੍ਰਭ ਸੰਜੋਗ ਬਨਾਵੋ ਸੋਇ।੧੫।

## ਦੋਹਰਾ

ਹੇ ਮਾਈ ਤਸਬੀਰ ਮਮ ਲੇਹੁ ਹਜੂਰ ਲਿਖਾਇ।
ਦਰਸਨ ਜਬ ਦੇਖਾ ਚਹੇ ਮੂਰਤ ਦੇਖੇ ਜਾਇ।੧੬।

## ਚੌਪਈ

ਬਡਾ ਲਿਖਾਰੀ ਲਿਆਈ ਮਾਈ।
ਸਤਗੁਰ ਹਜੂਰ ਤਸਬੀਰ ਲਿਖਾਈ।
ਸਗਲ ਅੰਗ ਬਸਤ੍ਰ ਸੁਭ ਲਿਖਾ।
ਮੁਖ ਕਮਲ ਪ੍ਰਭਾ ਨਹੀ ਲਿਖ ਸਕਾ।੧੭।
ਦੇਖ ਦਿਆਲ ਕਲਮ ਹਥ ਲੀਨਾ।
ਨਿਜ ਹਾਥ ਸੁਧਾਰ ਸੰਪੂਰਨ ਕੀਨਾ।
ਤਬ ਮਾਈ ਕੋ ਮੂਰਤ ਪ੍ਰਭ ਦੀਨਾ।
ਦ੍ਰਿੜ ਨਿਹਚੈ ਕਰਨ ਬਚਨ ਪ੍ਰਭ ਕੀਨਾ।੧੮।
ਜਬ ਜਬ ਦਰਸਨ ਦੇਖੇ ਮਾਈ।
ਲਗੀ ਪਲਕ ਪੁਨ ਖੁਲੀ ਦਿਖਾਈ।
ਤਬ ਮਾਈ ਅਸਥਾਪਨ ਕੀਆ।
ਕਰ ਦਰਸਨ ਸੀਤਲ ਭਇਆ ਹੀਆ।੧੯।
ਤਬ ਸਤਗੁਰ ਰਾਜਾ ਢਿਗ ਚਲੇ।
ਸਭ ਸੰਗਤ ਹੋਇ ਇਕਤ੍ਰ ਸਿਖ ਮਿਲੇ।
ਬਿਦਾ ਕਰਨ ਸਤਗੁਰ ਸੰਗ ਗਏ।
ਗੁਰ ਕਰ ਕਾਰਜ ਸਿਧ[7] ਸਭ ਭਏ।੨੦।

**ਸਾਖੀ ਪੂਰਨ ਹੋਈ।੨੦੫।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਮੁਖਾਰਬਿੰਦ : ਮੁਖ-ਕੰਵਲ
2. ਧੀਰ : ਧੈਰਯ, ਧੀਰਜ, ਹੌਸਲਾ
3. ਉਨਮਤ : ਮਤਵਾਲਾ, ਇੱਛੁਕ
4. ਅਰਲ ਬਰਲ : ਅਰਲ ਪਰਲ, ਉਲਟ ਪੁਲਟ, ਊਲ-ਜਲੂਲ।
5. ਸਿਧਾ ਸਾਦਾ; ਸਪਸ਼ਟ, ਨਿਸ਼ਕਪਟ; ਛਲ ਰਹਿਤ।
6. ਪ੍ਰਭਾ : ਆਭਾ, ਪ੍ਰਕਾਸ਼, ਚਮਕ-ਦਮਕ
7. ਗੁਰੂ ਦੀ ਬਖਸ਼ਿਸ਼ ਸਭ ਕਾਰਜ ਸਿਧ ਹੋ ਗਏ।

*****

## ਸਾਖੀ ੧੬

**ਸਾਖੀ ਸਤਗੁਰੂ ਜੀ ਰਾਜਾ ਕੇ ਸੰਗ ਰੰਗਾਮਾਟੀ ਕਉ ਗਏ—**

### ਦੋਹਰਾ

ਮਿਲ ਸਤਗੁਰ ਨ੍ਰਿਪ ਸੰਗ ਮੋ ਰੰਗਾਮਾਟੀ[1] ਜਾਇ।
ਅਚਰਜ ਚਲਤ ਸਤਗੁਰ ਕਰਾ ਰਾਜਾ ਕਰੀ ਸਹਾਇ।੧।

### ਚੌਪਈ

ਜਬ ਨ੍ਰਿਪ ਰੰਗਾਮਾਟੀ ਗਏ।
ਬ੍ਰਹਮਪੁਤ੍ਰ ਪਰ ਡੇਰੇ ਪਏ।
ਨਦ ਕੰਠੇ ਊਚਾ ਅਸਥਾਨ।
ਤਹ ਡੇਰਾ ਕੀਆ ਗੁਰ ਕਿਰਪਾ ਨਿਧਾਨ।੨।
ਊਚਿ ਅਸਥਾਨ ਦਮਦਮਾ[2] ਬਨਾਇਆ।
ਗੁਰ ਬੈਠਨ ਕੋ ਠਉਰ ਸੁਹਾਇਆ।
ਮਿਸਲ ਮਿਸਲ ਡੇਰੇ ਸਭ ਕਰੇ।
ਠੋਰ ਠੌਰ ਤੋਪਨ ਮੁਖ ਜੜੇ।੩।
ਕਾਮਰੂ-ਪਤਿ ਇਹੁ ਖਬਰ ਜਬ ਸੁਨਾ।
ਮੰਤ੍ਰੀ ਬੁਲਾਇ ਮਸਲਤ ਇਹ ਗੁਨਾ।
ਬ੍ਰਹਮਪੁਤ੍ਰ ਕੇ ਪਾਰ ਕਿਨਾਰੇ।
ਠੌਰ ਠੌਰ ਥਾਨੇ ਦ੍ਰਿੜ ਧਾਰੇ।੪।
ਚਾਰ ਕੋਸ ਕੇ ਪਾਟ ਨਦ ਬੀਚ।
ਅਗਮ ਅਥਾਹ ਜਲ ਮਹਾਂ ਅਭੀਚ।
ਕਾਮਰੂ-ਪਤ ਜਾਦੂ-ਕਰ ਪਠੇ।
ਇਨ ਸਕਤ ਦਿਖਾਵੋਂ ਜਾਵੇ ਹਟੇ।੫।

### ਦੋਹਰਾ

ਨੀਚੇ ਨਉਰ ਡੇਰੇ ਕਰੇ ਬਦਸਾਹੀ ਫੌਜ ਸਭ ਆਇ।
ਤਿਸੀ ਪਾਸ ਰਾਜਾ ਚਮੂੰ[3] ਉਤਰੇ ਮਿਸਲ ਲਗਾਇ।੬।



 

### ਚੌਪਈ

ਕਾਮਰੂ-ਪਤ ਕਾ ਛਲ ਪ੍ਰਭ ਜਾਨਾ।
ਰਾਜਾ ਸੋਂ ਤਬ ਬਚਨ ਬਖਾਨਾ।
ਸਭ ਲਸਕਰ ਊਚੇ ਪਰ ਆਵੈ।
ਨਾ ਤੋ ਜਲ ਇਨ ਕੌ ਲੇ ਜਾਵੈ।੭।
ਗੁਰ ਬਚਨ ਕੀਨ ਰਾਜਾ ਪ੍ਰਮਾਨਾ।
ਸਭ ਲਸਕਰ ਕੌ ਆਖ ਬਖਾਨਾ।
ਸਭ ਡੇਰੇ ਊਚੇ ਪਰ ਲਿਆਉ।
ਨਹੀ ਜਲ ਆਵੈ ਸਭ ਹੀ ਬਹਿ ਜਾਉ।੮।
ਲੋਕ ਬਦਸਾਹੀ ਮੂੜ ਅਹੰਕਾਰੀ।
ਨਹੀ ਮਾਨਾ ਜੋ ਗੁਰ ਕਹਾ ਬਿਚਾਰੀ।
ਨਿਜ ਲਸਕਰ ਨ੍ਰਿਖ ਊਚੇ ਪਰ ਲਿਆਏ।
ਸਤਗੁਰ ਨਿਕਟ ਡੇਰੇ ਸਭ ਪਾਏ।੯।
ਤਹਾ ਤਾਤਕਾਲ ਪਰਵਾਹੁ ਜਲ ਆਇਆ।
ਡੋਬੀ ਫੌਜ ਜਲ ਸਗਲ ਬਹਾਇਆ।
ਦੇਖਿ ਰਾਜਾ ਬਿਸਮਾਦ ਹੋ ਗਏ।
ਭਏ ਡਉਰ ਭਉਰ[4] ਕਛੁ ਜਾਤ ਨ ਕਹੇ।੧੦।

### ਦੋਹਰਾ

ਰਾਜਾ ਕਉ ਚਿੰਤਾ ਭਈ ਇਨ ਸਿਉ ਕੈਸੇ ਜੀਤ।
ਇਹੁ ਮੰਤ੍ਰ ਜੰਤ੍ਰ ਅਤ ਬਲ ਧਰੈ ਡ੍ਰਖਿਓ ਚਿਤ ਭੈ ਭੀਤ।੧੧।

### ਚੌਪਈ

ਤਬ ਰਾਜਾ ਸਤਗੁਰ ਪਹਿ ਆਏ।
ਯਹ ਬਿਰਤੰਤ ਸਭ ਆਖ ਸੁਨਾਏ।
ਰਾਜਾ ਕੋ ਪ੍ਰਭ ਧੀਰਜ ਦੀਆ।
ਤੁਮ ਦ੍ਰਿੜ ਚਿਤ ਰਹੋ ਹਰਿ ਕੀਆ ਸੋ ਥੀਆ।੧੨।
ਕਛੁ ਗਿਨਤੀ ਮਨ ਮੋਹ ਮਤ ਕਰੋ।
ਮੇਰਾ ਬਚਨ ਹਿਰਦੇ ਮੋ ਧਰੋ।
ਤੁਮਰਾ ਕਾਮ ਸਿਧ ਮੋਹ ਕਰਨਾ।
ਤੁਮ ਮਨ ਗਹੋ ਰਾਮ ਕੀ ਸਰਨਾ।੧੩।
ਰਾਜਾ ਮਨ ਪਰਤੀਤ ਸਤਗੁਰ ਕੀ।
ਪ੍ਰਗਟੀ ਭਗਤ ਤਪਸਿਆ ਧੁਰ ਕੀ।

ਬਹੁਤ ਕਾਲ ਰਾਜਾ ਤਹਾ ਰਹਿਆ।
ਨਿਤ ਨਿਤ ਚਰਿਤ੍ਰ ਪ੍ਰਗਟ ਹੋਇ ਨਇਆ।੧੪।
ਪ੍ਰੇਤ ਅਸਤ੍ਰ ਕਰ ਮੰਤ੍ਰ ਚਲਾਵੈ।
ਰਾਜਾ ਪਰ ਕਛੁ ਬਲ ਨਹੀ ਪਾਵੈ।
ਸਤਗੁਰ ਰਛਪਾਲ[5] ਭਏ ਤਾ ਕੌ।
ਨਹੀ ਆਧ ਬਿਆਧ ਉਪਾਧ[6] ਸੁ ਤਾ ਕੌ।੧੫।

**ਦੋਹਰਾ**

ਕਾਮਰੂ-ਪਤ ਅਤ ਮੰਤ੍ਰ ਜੰਤ੍ਰ ਨ੍ਰਿਪ ਪੈ ਪਠੇ ਅਨੇਕ।
ਗੁਰ ਰਛਿਆ ਪੋਹੇ ਨਹੀ ਲਗੇ ਨ ਤਾ ਕੋ ਸੇਕ।੧੬।

**ਚੌਪਈ**

ਪੁਨਿ ਰਾਜਾ ਇਕ ਧੋਬਨੀ ਪਠਾਈ।
ਵੈ ਮੰਤ੍ਰ ਸਕਤ ਮੇ ਅਤ ਅਧਕਾਈ।
ਬਿਰਛ ਚੜੀ ਅਕਾਸ ਮਗ ਆਵੈ।
ਸਭ ਲਸਕਰ ਕੋ ਸਕਤ ਦਿਖਾਵੈ।੧੭।
ਲਸਕਰ ਦੇਖ ਬਿਸਮ ਹੋ ਰਹੇ।
ਸਕਤ ਨਾ ਚਲੇ ਜੋ ਤਾ ਕੌ ਗਹੇ।
ਜੌ ਤੋਪ ਰਹਿਕਲਾ[7] ਤਿਸ ਵਲ ਕਰੇ।
ਉਲਟ ਤੋਪ ਲਸਕਰ ਢਿਗ ਢਰੇ।੧੮।
ਦੇਖ ਰਾਜਾ ਮਨ ਸੰਕਾ ਮਾਨੀ।
ਕਠਨ ਬਾਤ ਬਸ ਨਾਹ ਖਟਾਨੀ[8]।
ਅਬ ਗੁਰ ਕਿਰਪਾ ਬਿਨੁ ਕਛੂ ਨ ਹੋਇ।
ਭਲੀ ਸੋਈ ਪ੍ਰਭ ਕਰ ਹੈ ਜੋਇ।੧੯।
ਤਬ ਰਾਜਾ ਸਤਗੁਰ ਪਹਿ ਗਏ।
ਅਤ ਸੰਕੋਚ ਮਨ ਚਰਨਨ ਪਏ।
ਹੇ ਪ੍ਰਭ ਅਸਮੰਜਸ[9] ਯਹ ਬਨਾ।
ਬਸ ਨਹੀ ਚਲੇ, ਜਾਇ ਨਹੀ ਭਨਾ।੨੦।

**ਦੋਹਰਾ**

ਇਕ ਤ੍ਰਿਆ ਆਵੈ ਬਿਰਛ ਚੜ ਉਤਰੇ ਨਭ ਮਗ ਆਇ।
ਕਰ ਸਨਾਨ ਪੁਨ ਚੜ ਬਿਰਛ ਦੇਖਤ ਜਾਵੈ ਧਾਇ।੨੧।

 

## ਚੌਪਈ

ਯਹ ਦੇਖ ਚਰਿਤ੍ਰ ਸੰਕਾ ਮਨ ਹੋਇ।
ਸੁਕਚੇ ਬੀਰ ਬਸ ਚਲੇ ਨ ਕੋਇ।
ਸਤਿਗੁਰ ਬਲ ਸਮਸੇਰ ਉਠਾਈ।
ਜੋ ਨ੍ਰਿਪ ਮਾਨ ਸੋ ਹੋ ਨਹੀ ਆਈ।੨੨।
ਪ੍ਰਭ ਦੇਖ ਪ੍ਰਤੀਤ ਕ੍ਰਿਪਾ ਮਨ ਮਾਹ।
ਅਤ ਉਤਸਾਹ ਦੇਤ ਭਏ ਤਾਹ।
ਜੋ ਅਤਿ ਕਠਨ ਕਾਮ ਹੈ ਰਾਜਾ।
ਤੁਮ ਕੋ ਜੈ ਜਸ ਹੋਇ ਸਮਾਜਾ[10]।੨੩।
ਕਰੋ ਅਨੰਦ ਸੰਸਾ ਸਭ ਤਿਆਗੋ।
ਹਰਿ ਕੀ ਸਰਨ ਸਦਾ ਮਨ ਪਾਗੋ[11]।
ਜਬ ਵਹ ਤ੍ਰਿਆ ਬਿਰਛ ਚੜਿ ਆਵੈ।
ਤਬ ਹਮ ਕੋ ਕੋਊ ਖਬਰ ਸੁਨਾਵੈ।੨੪।
ਦਿਵਸ ਏਕ ਤ੍ਰਿਆ ਵਹ ਧਾਇ।
ਗੁਰ ਸਥਾਨ ਢਿਗ ਉਤਰੀ ਆਇ।
ਗੁਰ-ਸਿਖਨ ਗੁਰ ਜੀ ਸੋਂ ਕਹੀ।
ਦੇਆ ਦਿਆਲ ਸੁਨਾਵਤ ਰਹੀ।੨੫।

## ਦੋਹਰਾ

ਜਬ ਦ੍ਰਿਸਟ ਪਰੀ ਪ੍ਰਭ ਦਿਆਲ ਕੀ ਸਕੀ ਨਾ ਬਿਰਛ ਉਡਾਇ।
ਸਕਲ ਸਕਤ ਛੁਛੀ ਪਰੀ ਆਇ ਲਾਗੀ ਚਰਨਨ ਧਾਇ।੨੬।

## ਤੋਮਰ

ਚਰਨਨ ਕਮਲ ਗੁਰ ਪਰੀ।
ਮਮ ਜਾਨਿਓ ਇਹ ਘਰੀ।
ਤੁਮ ਬਿਸਨ ਧਰ ਗੁਰ ਰੂਪ।
ਅਸਚਰਜ ਚਲਤ ਅਨੂਪ।੨੭।
ਗੁਰ ਧਰਮ ਕੇ ਰਛਪਾਲ।
ਰਾਜੇ ਕਰੋ ਪ੍ਰਤਪਾਲ।
ਮੋ ਕੋ ਪਠਿਓ ਜਿਹ ਕਾਮ।
ਬਿਧ ਭਈ ਛੂਛੀ ਧਾਮ।੨੮।
ਆਗਿਆ ਪ੍ਰਭ ਕੀ ਹੋਇ।
ਨਿਜ ਗ੍ਰਿਹ ਚਲੋਂ ਤਬ ਸੋਇ।

ਪ੍ਰਭ ਦੀਨ ਬੰਧ ਦਿਆਲ।
ਸਦ ਧਰਮ ਕੇ ਰਛਪਾਲ।੨੯।
ਸੁਨ ਹਸੇ ਸਤਗੁਰ ਦੇਵ।
ਜਾਨਤ ਸਕਲ ਘਟ ਭੇਵ।
ਧੋਬਨੀ ਨਿਕਟਿ ਬੁਲਾਇ।
ਸਭ ਕਹੀ ਬਿਧ ਸਮਝਾਇ।੩੦।

## ਦੋਹਰਾ

ਤੁਮ ਮਨ ਚਿੰਤਾ ਮਤ ਕਰੋ ਤੁਹ ਰਾਜੇ ਲੇਹੁ ਬੁਲਾਇ।
ਇਨ ਸੋ ਉਨ ਸੋ ਮੇਲ ਕਰ ਦੁਬਿਧਾ ਦੇਹ ਮਿਟਾਇ।੩੧।

## ਚੌਪਈ

ਸੁਨੋ ਧੋਬਨੀ ਅਬ ਤੁਮ ਰਹੋ।
ਜਹਾ ਉਤਰੀ ਥੀ ਤਹ ਜਾ ਬਹੋ।
ਸਕਲ ਕੁਟੰਬ ਨਿਜ ਲੇਹੁ ਬੁਲਾਇ।
ਤੁਮ ਪਹਿ ਬਾਸ ਕਰੇ ਸਭ ਆਇ।੩੨।
ਬਾਧ ਦੇਹ ਤੁਮ ਨਾਮ ਕੋ ਗਾਉ।
ਹੋਇ ਜਗਤ ਕੀਰਤ ਤੁਹਿ ਨਾਉ।[12]
ਲੇ ਬਚਨ ਧੋਬਨੀ ਤਿਹ ਠਾਂ ਗਈ।
ਜਹ ਬਿਰਛ ਗਡਿਓ ਤਹਾ ਅਸਥਿਤ ਭਈ।੩੩।
ਕਾਵਰੂ-ਪਤ ਯਹ ਬਿਧ ਜਬ ਸੁਨੀ।
ਕਰ ਚਿਤਵਨ ਚਿੰਤਾ ਮਨ ਗੁਨੀ।
ਕੋਊ ਮਹਾ ਸਿਧ ਉਨ ਸੰਗ ਸਹਾਈ।
ਤਾ ਤੇ ਮੰਤ੍ਰ ਬਿਧ ਲਗੇ ਨ ਕਾਈ।੩੪।
ਜੋ ਦੇਵੀ ਮਮ ਸਦਾ ਸਹਾਇ।
ਅਨਕ ਬਿਘਨ ਤੇ ਲੇਤ ਬਚਾਇ।
ਧਰਮ ਅਰਥ ਸਦਾ ਕਰਤ ਸਹਾਈ।
ਸੇਵਕ ਪ੍ਰਣ ਰਾਖਤ ਸਦ ਆਈ।੩੫।

## ਦੋਹਰਾ

ਜਬ ਨਿਰਪ ਬਹੁ ਚਿੰਤਾ ਕਰੀ ਦੇਵੀ ਆਇਸ ਕੀਨ।
ਕਛੂ ਚਿੰਤਾ ਮਨ ਮਤ ਕਰੋ ਮਿਟੇ ਨ ਬਰ ਮਮ ਦੀਨ।੩੬।

 

**ਸਾਖੀ ਪੂਰਨ ਹੋਈ। ੨੦੬।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

****

## ਟਿੱਪਣੀਆਂ ਅਤੇ ਹਵਾਲੇ

1. ਰੰਗਾਮਾਟੀ : ਜ਼ਿਲਾ ਮੁਰਸ਼ਿਦਾਬਾਦ (ਬੰਗਾਲ ਪ੍ਰਦੇਸ਼) ਦਾ ਇਕ ਨਗਰ ਜੋ ਭਾਗੀਰਥੀ ਨਦੀ ਦੇ ਸਜੇ ਕਿਨਾਰੇ ਤੇ ਹੈ।
2. ਦਮਦਮਾ ਸਾਹਿਬ : ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਆਸਾਮ ਪ੍ਰਦੇਸ਼ ਵਿਚ ਧੁਬੜੀ ਨਗਰ ਦੇ ਕੋਲ ਅਸਥਾਨ, ਜੋ ਬ੍ਰਹਮ ਪੁਤਰ ਦਰਿਆ ਦੇ ਕਿਨਾਰੇ ਤੇ ਹੈ।
   ਭਾਈ ਸਰੂਪ ਦਾਸ ਭੱਲਾ ਤੋਂ ਇਲਾਵਾ ਭਾਈ ਸੰਤੋਖ ਸਿੰਘ ਨੇ ਵੀ ਕਾਮਰੂਪ (ਆਸਾਮ) ਨੂੰ ਸਰ ਕਰਨ ਵੇਲੇ ਗੁਰੂ ਤੇਗ ਬਹਾਦਰ ਸਾਹਿਬ ਦਾ ਠਹਿਰਨਾ ਲਿਖਿਆ ਹੈ। ਇਹ ਬੰਗਾਲ ਨਾਗਪੁਰ ਰੇਲਵੇ ਦਾ ਇਥੇ ਸਟੇਸ਼ਨ ਹੈ ਜੋ ਕਲਕਤਾ ਤੋਂ 163 ਮੀਲ ਦੂਰ ਹੈ।
3. ਚਮੂ : ਫੌਜ, ਸੈਨਾ, ਫੌਜੀ ਦਸਤਾ;
4. ਡਉਰ, ਭਉਰ : ਹੈਰਾਨ ਪਰੇਸ਼ਾਨ,
5. ਰਛਪਾਲ : ਰਕਸ਼ਪਾਲ, ਰੱਖਿਆ ਕਰਨ ਵਾਲੇ, ਪਹਿਰੇਦਾਰ,
   ਅ-ਭਾਈ ਸੰਤੋਖ ਸਿੰਘ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਕਾਵਿ 12 ਅ. 6
6. ਵਿਕਰ ਦੰਤਾ, ਮਾਨਸਿਕ ਸੰਤਾਪ, ਦੁਖ, ਉਪਦ੍ਰਵ
7. ਰਹਿਕਲਾ : ਨਿਕੀ/ਛੋਟੀ/ਲਘੂ ਤੋਪ
8. ਖਟਾਨੀ; ਪਸੰਦ ਆਉਣਾ;
9. ਅਸਮੰਜਸ : ਔਕੜ, ਦਿਕਤ, ਮੁਸੀਬਤ;
10. ਜਿਸ ਨਾਲ ਸਮਾਜ ਵਿਚ ਤੇਰਾ ਜਸ/ਕੀਰਤੀ-ਵਧੇ।
11. ਮਗਨ ਰਹੋ, ਨਿਸਚਿੰਤ ਰਹੋ।
12. ਇਹ ਤੁਕਾਂ ਮੂਲ ਪੋਥੀ ਵਿਚ ਨਹੀਂ, ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਲਈਆਂ ਗਈਆਂ ਹਨ।

*****

 

## ਸਾਖੀ ੧੭

ਸ੍ਰੀ ਸਤਿਗੁਰ ਜੀ ਰਾਜਾ ਬਿਸਨ ਸਿੰਘ ਕੇ ਨਮਿਤ ਹਿਸਾਮ ਕੇ ਰਾਜਾ ਕੋ ਅਪਨਾ ਮਹਾਤਮ ਦਿਖਾਇ ਕਰ ਰਾਜਾ ਅਮੀਰ ਪਤ ਸੋ ਰਾਜਾ ਕਾਮਰੂਪਤ ਕੋ ਮਿਲਾਪ ਕਰਾਇ ਕੇ ਆਨ ਮਨਾਵੈ—

### ਦੋਹਰਾ

ਮਨੁੱਖ ਦੇਵੀ ਦੇਵ ਸਭ ਰਾਖਤ ਗੁਰ ਕੀ ਆਨ।
ਜੋ ਚਿਤਵਤ ਸਤਗੁਰ ਦਿਆਲ ਸਭ ਹੋਵਤ ਪ੍ਰਮਾਨ।੧।

### ਚੌਪਾਈ

ਧੋਬਨੀ ਚਲਤ ਦੇਖ ਜਬ ਰਾਜਾ।
ਤਬ ਜਾਨਿਓ ਪੂਰਨ ਸਭ ਕਾਜਾ।
ਦੁਇ ਕਰ ਜੋਰ ਚਰਨਨ ਗੁਰ ਪਰਾ।
ਨਿਜ ਜੈ ਹੇਤ ਬਿਨਤੀ ਬਿਸਥਰਾ।੨।
ਹੇ ਪ੍ਰਭ ਬਹੁਤ ਕਾਲ ਈਹਾ ਬੀਤਾ।
ਕਛੁ ਕਾਰਜ ਹਮ ਸਿਧ ਨ ਕੀਤਾ।
ਦੀਨ ਬੰਧ ਗੁਰ ਕਰੋ ਸਹਾਈ।
ਯਹ ਕਲੇਸ ਤੇ ਲੇਹੁ ਛੁਡਾਈ।੩।
ਸੁਬਿਗਸ ਦਿਆਲ ਜੀ ਬਚਨ ਉਚਾਰਾ।
ਸੁਨ ਰਾਜਾ ਕਾਮ ਕਠਨ ਅਤਿ ਭਾਰਾ।
ਕਾਮਖਿਆ ਦੇਵੀ ਬਰ ਤਿਹ ਦੀਨਾ।
ਅਬਚਲ ਰਾਜ ਨਿਤ ਹੋਇ ਨਵੀਨਾ।੪।
ਦੇਬੀ ਬਰ ਮੇਟੇ ਨਹੀਂ ਕੋਇ।
ਬਿਨ ਮੇਟੇ ਕਾਰਜ ਨਹੀਂ ਹੋਇ।
ਅਬ ਤੁਮ ਮਨਬਚ ਹਰਿ ਹਰਿ ਜਪੋ।
ਜੋ ਹੋਇ ਤੁਮਾਰੀ ਮਨ ਦ੍ਰਿੜ ਥਪੋ।੫।

### ਦੋਹਰਾ

ਸ੍ਰੀ ਸਤਗੁਰ ਜੀ ਯਤ ਚਲਤ ਕਰ ਕਾਮਰੂਪਤ ਦੀਆ ਬੁਝਾਇ।
ਨਿਜ ਮਹਿਮਾ ਦਿਖਲਾਇ ਕੇ ਦੋਨੋ ਦੀਆ ਮਿਲਾਇ।੬।

**ਅੜਲ**

ਜਬ ਹਿਸਾਮਪਤਿ ਸੈਨ ਗਏ ਨਿਜ ਮਹਿਲ ਮੋ।
ਪੌਢੇ[1] ਸੁੰਦਰ ਪਲੰਗ ਰਾਨੀ ਭਈ ਨਿਹਾਲ ਮੋ।
ਪੀਤਾਂਬਰ[2] ਪਾਗ ਨਿਰਪ ਖੰਜਰ ਚੌਕੀ ਪਰ ਧਰਾ।
ਹੋ ਦੇਬੀ ਮਸਤਕ ਨਿਆਇ ਸੈਨ ਰਾਜਾ ਕਰਾ।੭।
ਗੁਰ ਆਗਿਆ ਪਾਇ ਵੋ ਸ਼ਸਤ੍ਰ ਬਸਤ੍ਰ ਆਏ ਈਹਾ।
ਨਹੀ ਹਟਕੇ ਦੇਵੀ ਦੇਵ ਜੋ ਸਤਗੁਰ ਜੀ ਚਹਾ।
ਜਬ ਭੋਰ ਭਈ ਨਹੀ ਬਸਤ੍ਰ ਸਸਤ੍ਰ ਦੇਖੇ ਧਰੇ।
ਹੋ ਨਿਰਖਤ ਭੈ ਚਕ੍ਰਤ ਭਏ ਹੋਇ ਅਧਿਕ ਚਿੰਤਾ ਕਰੇ।੮।
ਸਦਾ ਰਛਿਆ ਮਮ ਮਾਤ ਕਮਖਿਆ[3] ਜੀ ਕਰੇ।
ਜਹਾ ਚੌਕੀ ਦੇਵੀ ਹੋਇ ਬਿਘਨ ਕੈਸੇ ਪਰੇ।
ਨਹੀ ਹੂਆ ਐਸਾ ਬਿਘਨ ਕਬਹੂ ਜੈਸਾ ਭਇਆ।
ਹੋ ਬਹੁ ਚਿੰਤਾ ਰਾਜਾ ਕੀਨ ਦੇਬੀ ਬਰ ਮਿਟ ਗਇਆ।੯।
ਰਾਜਾ ਕੀ ਸੁਨ ਮਾਤ ਚਰਿਤ੍ਰ ਆਈ ਤਹਾ।
ਦੀਨਾ ਮਨ ਉਤਸਾਹ ਕੁਸਲ[4] ਹਮਰੇ ਮਹਾ।
ਜਿਨ ਦੇਵੀ ਚੌਕੀ ਹੋਤ ਸਸਤ੍ਰ ਬਸਤ੍ਰ ਲੀਆ।
ਹੋ ਅਤ ਮਹਾਂ ਪੁਰਖ ਕੋਊ ਬੀਰ ਬਿਘਨ ਨਹੀ ਕਛੁ ਕੀਆ।੧੦।

**ਦੋਹਰਾ**

ਮੈ ਦੇਵੀ ਕੀ ਭਗਤ ਹੋ ਅਬ ਪੂਛੋ ਦੇਬੀ ਜਾਇ।
ਸਭ ਬਿਧ ਬਿਤ੍ਰੰਤ ਦੇਬ ਕਹੇ ਕਰ ਹੈ ਅੰਤ ਸਹਾਇ।੧੧।

**ਅੜਲ**

ਤਬ ਰਾਨੀ ਅਤ ਸੀਘ੍ਰ ਦੇਵੀ ਮੰਦਰ ਗਈ।
ਕਰ ਪੂਜਾ ਪੜ ਅਸਤੋਤ੍ਰ[5] ਲੀਨ ਧਿਆਨੇ ਭਈ।
ਹੋਇ ਦੇਬੀ ਪ੍ਰਗਟ ਪ੍ਰਤਖ ਬਚਨ ਰਾਨੀ ਕਹਿਆ।
ਹੋ ਤੁਮ ਚਿੰਤਾ ਮਤ ਕਰੋ ਬਿਘਨ ਨਹੀ ਕਛੁ ਭਇਆ।੧੨।
ਜਿਨ ਲੀਨੇ ਬਸਤ੍ਰ ਮੰਗਾਇ ਸੋ ਸਤਿਗੁਰ ਦਿਆਲ ਹੈ।
ਭਗਤ ਰੂਪ ਚਪ ਧਰਿਓ ਜਗਤ ਪ੍ਰਤਪਾਲ ਹੈ।
ਜੋ ਮਨ ਮੋ ਕਰ ਪ੍ਰਤੀਤ ਦਰਸ ਤਾ ਕੌ ਕਰੇ।
ਹੋ ਸਕਲ ਬਿਘਨ ਮਿਟ ਜਾਇ ਭਗਤ ਮਨ ਸੰਚਰੇ।੧੩।
ਤੁਮ ਰਾਜਾ ਕੋ ਲੇ ਸੰਗ ਸਰਨ ਤਾ ਕੀ ਪਰੋ।
ਦਰਸਨ ਦੇਖੋ ਸੰਤ ਬਿਘਨ ਸਗਲੋ ਹਰੋ।

 

ਨਿਹਚਲ ਹੋਇ ਹੈ ਰਾਜ ਕਾਜ ਤੁਮਾਰੇ ਸਰੇ।
ਹੋਵੈ ਸਭ ਬਿਧ ਲੇਇ ਬਨਾਇ ਦਇਆ ਤੁਮ ਪ੍ਰ ਕਰੇ।੧੪।
ਜਿਮ ਦੇਬੀ ਆਗਿਆ ਭਈ ਲਗੀ ਤਿਸ ਕਾਮ ਕੋ।
ਲੇ ਰਾਜਾ ਕੋ ਸੰਗਿ ਚਲੀ ਗੁਰ ਧਾਮ ਕੋ।
ਚੜਿ ਨਾਉ ਭਈ ਨਦ ਪਾਰ ਜਹਾਂ ਸਤਗੁਰ ਰਹੇ।
ਹੋ ਸਾਂਝ ਸਮੇ ਤਹਾ ਪਹੁਚ ਚਰਨ ਸਤਗੁਰ ਗਹੇ।੧੫।

**ਦੋਹਰਾ**

ਜਬ ਰਾਨੀ ਰਾਜਾ ਆਇ ਕਰਿ ਸਤਗੁਰ ਦਰਸਨ ਕੀਨ।
ਕਿਰਪਾ ਕਰੀ ਦਿਆਲ ਪ੍ਰਭ ਸਫਲ ਮਨੋਰਥ ਦੀਨ।੧੬।

**ਤੋਮਰ ਛੰਦ**

ਗੁਰ ਸਫਲ ਦਰਸਨ ਕੀਨ।
ਪਰੇ ਚਰਨ ਹੋਇ ਅਧੀਨ।
ਬ੍ਰਹਮਚਰਜ ਰਾਜਾ ਦੇਖ।
ਭਏ ਦਿਆਲ-ਪੁਰਖ ਬਸੇਖ।੧੭।
ਧਰੀ ਪਾਗ ਰਾਜਾ ਸੀਸ।
ਭਇਆ ਜੀਵ ਸੋ ਵੋ ਈਸ।
ਦੀਨਾ ਦੁਪਟਾ ਦਿਆਲ।
ਪ੍ਰਭ ਕੀਨ ਤਾਹਿ ਨਿਹਾਲ।੧੮।
ਖੰਜਰ ਜੁ ਵਾ ਕਾ ਆਹ।
ਰਾਖਿਆ ਪ੍ਰਭ ਗੁਰ ਤਾਹਿ।
ਤਿਸ ਧਰਨ ਦੀਨਾ ਗਾਡ।
ਭਈ ਜੰਤ੍ਰ ਮੰਤ੍ਰ ਕੀ ਆਡ।੧੯।
ਤਾ ਪਰ ਬਸਾਇਓ ਗਾਉ।
ਰਖ ਗਾਉ ਖੰਜਰ ਨਾਉ।
ਤਹਾ ਜੰਤ੍ਰ ਮੰਤ੍ਰ ਨ ਚਲੇ।
ਗੁਰ ਬਚਨ ਜੁਗ ਜੁਗ ਫਲੇ।੨੦।

**ਦੋਹਰਾ**

ਦੇਖੀ ਸਕਤ ਚਰਿਤ੍ਰ ਗੁਰ ਰਾਜਾ ਅਤ ਮਗਨਾਨ।
ਹਰਨ ਭਰਨ ਕਾਰਨ ਸਤਗੁਰ ਪੁਰਖ ਮਹਾਨ।੨੧।

 

## ਚੌਪਈ

ਤਬ ਹਿਸਾਮਪਤ ਕਰੀ ਅਰਦਾਸ।
ਕਰੋ ਸਹਾਇ ਜਾਨ ਨਿਜ ਦਾਸ।
ਹਮ ਹਿੰਦੂ ਧਰਮ ਤੁਰਕ ਨਹੀ ਦੇਖੇ।
ਧਰਮ ਹਾਨ ਸੰਗ ਤਿਸ ਲੇਖੇ।੨੨।
ਉਨ ਕੀ ਆਗਿਆ ਹਮ ਨਹੀ ਮਾਨੇ।
ਗੁਰ ਆਗਿਆ ਨਿਜ ਧਰਮ ਪਛਾਨੇ।
ਹਰਨ ਭਰਨ ਪ੍ਰਭ ਕਰਨ ਸੰਜੋਗ।
ਜੋ ਚਾਹੇ ਸੋਈ ਸੁਭ ਹੋਗ।੨੩।
ਨ੍ਰਿਪ ਸੋ ਗੁਰ ਬਚਨ ਉਚਾਰਾ।
ਕਰੋ ਸੋਈ ਜੋ ਤੁਮ ਅਧਕਾਰਾ।
ਬਿਸਨ ਸਿੰਘ ਰਾਜਾ ਧਰਮਿਸਟ[6]।
ਤੁਮ ਦੂਹੂ ਮਿਲਾਇ ਕਰੋ ਪਰਮਿਸਟ।੨੪।
ਤੁਰਕਨ ਸੋ ਤੁਮ ਮੇਲ ਨ ਹੋਇ।
ਨਿਰਭੈ ਰਾਜ ਕਰੋ ਸੁਖ ਸੋਇ।
ਤਬ ਕਾਂਵਰੂਪਤ ਬਿਨੈ ਬਖਾਨਾ।
ਹੇ ਸਤਗੁਰ ਸੰਤ ਪੂਰਨ ਭਗਵਾਨਾ।੨੫।

## ਦੋਹਰਾ

ਮੈ ਤੁਰਕਨ ਦੇਖੋ ਨੇਤ੍ਰ ਕਰ ਅਬ ਪ੍ਰਭ ਦਰਸਨ ਕੀਨ।
ਬ੍ਰਹਮ ਪੁਤ੍ਰ ਕੇ ਪਾਰ ਚਲ ਕੀਜੇ ਮੇਲ ਪ੍ਰਬੀਨ।੨੬।

## ਚੌਪਈ

ਇਹ ਪਾਰ ਨਦ ਕੇ ਹਮ ਕਿਸੂ ਨਹ ਮਿਲੇ।
ਕਾਰਜ ਸਿਧ ਪਾਰ ਹਮ ਚਲੇ।
ਰਾਜੇ ਸੰਗ ਲੇ ਸਤਗੁਰ ਆਵੈ।
ਹੋਇ ਦੇਸ ਪਵਿਤ੍ਰ ਸਭ ਜੀਵ ਤਰ ਜਾਵੈ।੨੭।
ਇਹ ਬਿਧ ਰਾਜਾ ਬਚਨ ਜੁ ਕੀਨਾ।
ਤਬ ਸਤਿਗੁਰ ਦਿਆਲ ਬਿਦਾ ਤਿਸ ਦੀਨਾ।
ਪ੍ਰਾਤ ਬਿਸਨ ਸਿੰਘ ਗੁਰ ਪਹ ਆਏ।
ਇਮ ਬਿਜੈ ਕਥਾ ਪ੍ਰਭ ਦੀਆ ਸੁਨਾਏ।੨੮।
ਸਹੰਸ੍ਰ[7] ਸਵਾਰ ਰਜਪੂਤ ਸੰਗ ਲੀਜੈ।
ਨਾਵ ਚੜ੍ਹਾਇ ਪਾਰ ਸਭ ਕੀਜੈ।

ਲੇ ਆਗਿਆ ਨ੍ਰਿਪ ਭਇਆ ਸਵਾਰ।
ਚਲੇ ਸੰਗ ਸਤਗੁਰ ਭਏ ਪਾਰ।੨੯।
ਦੇਖ ਹਿਸਾਮਪਤ ਆਏ ਚਲੇ।
ਸਤਗੁਰ ਬਚਨ ਰੂਪ ਦੋਊ ਮਿਲੇ।
ਦਿਸਾ ਦੂਹੂੰ ਮਿੜ੍ਹਾਈ ਭਈ।
ਬਿਸਨ ਸਿੰਘ ਕੀ ਪੂਰੀ ਪਰੀ।੩੦।

## ਦੋਹਰਾ

ਤਬ ਕਾਮਰੂਪਤ ਬਿਨਤੀ ਕਰੀ ਹੇ ਸਤਿਗੁਰ ਦੀਨ ਦਿਆਲ।
ਈਹਾ ਚਰਨ ਪਾਦਕਾ ਕੀਜੀਏ ਹਮ ਪੂਜਤ ਹੋਇ ਨਿਹਾਲ।੩੧।[8]

## ਚੌਪਈ

ਅਤ ਪ੍ਰੀਤਵੰਤ ਰਾਜਾ ਕੋ ਦੇਖਾ।
ਹੋਇ ਦਿਆਲ ਦੀਆ ਚਿਹਨ ਬਸੇਖਾ।
ਧਨਖ ਬਾਨ ਲੇ ਖੈਚ ਪ੍ਰਹਾਰ[9]।
ਲਗਾ ਬ੍ਰਿਛ ਗਾਸੀ[10] ਭਇਆ ਪਾਰ।੩੨।
ਤਬ ਰਾਜਾ ਸੋ ਗੁਰ ਬਚਨ ਬਖਾਨਾ।
ਮਮ ਬਾਨ ਚਿਹਨ ਕਰੋ ਪੂਜ ਸੁਜਾਨਾ।
ਇਸ ਦੇਸ ਮਾਹਿ ਬਿਘਨ ਨਹੀ ਹੋਇ।
ਜੋ ਪੂਜੇ ਤੀਰ ਫਲੁ ਪਾਵੈ ਸੋਇ।੩੩।
ਤਹਾ ਰਾਜਾ ਜਾਇ ਸੀਸ ਨਿਆਇਆ।
ਕਰ ਧੂਪ ਦੀਪ ਨਈਵੇਦ ਚੜ੍ਹਾਇਆ।
ਸਦਾ ਥ੍ਰਿਪ ਤਹਾ ਪੂਜਾ ਕਰੇ।
ਕਰ ਕੜਾਹੁ ਨਈਦੇਵ ਨਿਤ ਧਰੇ।੩੪।
ਤਹਾ ਦੋਊ ਰਾਜਾ ਸਤਗੁਰਹ ਮਿਲਾਏ।
ਜੁਗਤ ਪ੍ਰਬੰਧ ਕੋ ਮੰਤ੍ਰ ਪਕਾਏ।
ਸ੍ਰੀ ਸਤਗੁਰ ਜੀ ਆਗਿਆ ਕੀਨਾ।
ਤੁਮ ਦੋਊ ਰਾਜਾ ਬਲ ਬੁਧ ਪ੍ਰਬੀਨਾ।੩੫।

## ਦੋਹਰਾ

ਖੰਜਰ ਗਾਉ ਜਹਾ ਕੀਆ ਤਹਾ ਚੌਕੀ ਰਹੇ ਬਦਸਾਹ।
ਆਪੋ ਅਪਨੀ ਹਦ ਪਰ ਕੀਜੈ ਸਦ ਉਤਸ਼ਾਹ[11]।੩੬।

## ਚੌਪਈ

ਗੁਰ-ਬਚਨ ਪ੍ਰਮਾਨ ਦੋਊ ਨ੍ਰਿਪ ਕੀਨਾ।
ਬਹੁਤੇ ਧਨ ਮਾਲ ਅੰਮੀਰਪਤ ਦੀਨਾ।
ਸ੍ਵਰਨ ਬਹੁਤ ਅਰੁ ਬਸਤ੍ਰ ਅਪਾਰ।
ਲੇ ਬਿਦਾ ਭਏ ਆਏ ਇਹ ਪਾਰ।੩੭।
ਆਵਤ ਬਿਜੇ ਨਿਸਾਨ ਬਜਾਇਆ।
ਲਿਖ ਫਤਹਨਾਮਾ ਬਦਸਾਹੰ ਪਠਾਇਆ।
ਤਹਾ ਧਰਮਸਾਲਾ ਗੁਰਦਿਆਲ ਬਿਰਾਜੇ।
ਬ੍ਰਹਮਪੁਤ੍ਰ ਪਰ ਦਮਦਮਾ ਛਾਜੇ।੩੮।
ਤਬ ਰਾਜਾ ਗੁਰ ਆਗਿਆ ਕੀਨਾ।
ਅਬ ਚਲੌ ਦਿਲੀ ਭਇਆ ਕਾਜ ਪ੍ਰਬੀਨਾ।
ਕਰ ਜੋਰ ਰਾਜਾ ਗੁਰ ਚਰਨਨ ਪਰਾ।
ਨਿਸਾਨ ਬਜਾਇ ਕੂਚ ਤਬ ਕਰਾ।੩੯।
ਚਲਤ ਚਲਤ ਪਟਨੇ ਜਬ ਆਏ।
ਗੰਗ-ਤੀਰ ਡੇਰੇ ਸਭ ਛਾਏ।
ਨਿਜ ਮੰਦਰ[12] ਸਤਗੁਰ ਜੀ ਗਏ।
ਕੇਤਕ ਕਾਲ ਰਾਜਾ ਤਹਾ ਰਹੇ।੪੦।

## ਦੋਹਰਾ

ਸਤਿਗੁਰ ਲੀਲਾ ਕੀ ਕਥਾ ਸੁਨੇ ਸਿਖ ਚਿਤ ਲਾਇ।
ਹਰਭਗਤ ਭਾਉ ਹਿਰਦੇ ਬਸੇ ਅੰਤਹ ਕਰੇ ਸਹਾਇ।੪੧।

## ਸਾਖੀ ਪੂਰਨ ਹੋਈ। ੨੦੭।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਪੌਢੇ : ਲੇਟੇ, ਸਵੇਂ, ਆਰਾਮ ਕਰੇ।
2. ਪੀਤਾਂਬਰ : ਪੀਲੇ ਵਸਤਰ ਧਾਰਨ ਕਰਨ ਵਾਲਾ।
3. ਮਾਤ ਕਮਖਿਆ : ਸਤੀ ਦੇਵੀ।
4. ਸਾਡੇ ਮਨ ਨੂੰ ਢਾਰਸ ਬਝ ਗਈ ਹੈ ਅਤੇ ਸਾਡੇ ਸਭ ਸੁਖ ਆਨੰਦ ਹੈ।
5. ਅਸਤੋਤਰ : ਉਸਤਤ ਗਾਨ, ਮਦਾਹੀ ਕਾਵਿ। ਉਹ ਕਵਿਤਾ ਜਿਸ ਵਿਚ ਕਿਸੇ ਦੀ ਸਿਫਤ ਕੀਤੀ ਜਾਵੇ।

 

6. ਰਾਜਾ ਬਿਸ਼ਨ ਸਿੰਘ ਧਾਰਮਿਕ ਬਿਰਤੀ ਵਾਲਾ ਬੰਦਾ ਸੀ।
7. ਸਹੰਸ੍ਰ : ਹਜ਼ਾਰ ਗਿਣਤੀ ਦਾ ਸੂਚਕ ਅੰਕ
8. ਇਥੇ ਚਰਨ ਪਾਓ, ਸਾਨੂੰ ਚਰਨ ਪੂਜਨ ਦੀ ਖੁਸ਼ੀ ਪ੍ਰਦਾਨ ਕਰੋ।
9. ਧਨੁਖ ਬਾਣ ਲੈ ਕੇ ਵਾਰ ਕਰਨਾ,
10. ਗਾਸੀ : ਤੀਰ = ਤੀਰ ਲਗਿਆ ਅਤੇ ਉਹ ਪਾਰ ਹੋ ਗਿਆ, ਮਾਰਿਆ ਗਿਆ।
11. ਇਹ ਤੁਕ ਮੂਲ ਪੋਥੀ ਵਿਚ ਨਹੀਂ, ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਲਈ ਗਈ ਹੈ।
12. ਮੰਦਿਰ : ਗ੍ਰਿਹ, ਘਰ, ਨਿਵਾਸ ਸਥਾਨ।

*****

## ਸਾਖੀ ੧੮

ਸਾਖੀ ਸ੍ਰੀ ਸਤਗੁਰ ਗੋਬਿੰਦ ਸਾਹਬ ਕਾ ਸਰੂਪ ਦੇਖ ਪ੍ਰਸੰਨ ਭਏ—

### ਦੋਹਰਾ

ਧਾਰਨ ਧਰਨ ਕਾਰਨ ਕਰਨ ਤਾਰਨ ਤਰਨ ਦਿਆਲ।
ਬਿਧ ਬਿਧਾਨ ਕਾਰਜ ਚਹਿਉ ਭਗਤ ਧਰਮ ਪ੍ਰਤਪਾਲ[1] ।੧।

### ਚੌਪਈ

ਜਬ ਸਤਗੁਰ ਜੀ ਨਿਜ ਗ੍ਰਿਹ ਆਏ।
ਸ੍ਰੀ ਗੋਬਿੰਦ ਜੀ ਲੇਨ ਸਿਧਾਏ।
ਆਇ ਸਤਗੁਰ ਕੇ ਚਰਨਨ ਪਰੇ।
ਦੇਖ ਦਿਆਲ ਆਨੰਦ ਰਸ ਭਰੇ।੨।
ਅਤ ਸੁੰਦਰ ਸੋਭਾ ਅਮਿਤ ਅਪਾਰ।
ਜਿਮ ਦਸਰਥ ਗ੍ਰਿਹ ਰਘੁਬੰਸ ਕੁਮਾਰ।
ਮੁਖ ਦੇਖਤ ਦਿਆਲ ਗੁਰੂ ਮਗਨਾਨੇ।
ਬਿਧ ਰਾਜ ਜੋਗ ਪੂਰਨ ਪਰਮਾਨੇ।੩।
ਪੂਰਨ ਪਰਕਾਸ ਮੁਖ ਚੰਦ ਗਿਆਨ।
ਤੇਜ ਪੁੰਜ ਤਪ ਗ੍ਰੀਖਮ[2] ਭਾਨ।
ਕਮਲ ਨੈਨ ਸੁੰਦਰ ਸੁਭ ਦ੍ਰਿਸਟਿ।
ਪਲਕ ਝਲਕ ਹੋਇ ਅੰਮ੍ਰਿਤ ਬ੍ਰਿਸਟਿ[3]।੪।
ਮਸਤਕ ਦਿਬ ਜੋਤ ਪਰਕਾਸ।
ਉਨਮਨੀ ਤਿਲਕੁ ਸਹਜਿ ਸੁਖ ਰਾਸ।
ਧਨਖ ਅਕਾਰ ਭਵਾ ਸੁਖ ਰਾਜੇ।
ਕਾਮ ਆਦਿਕ ਬਾਇਸ[4] ਨਿਰਖਤ ਭਾਜੇ।੫।

### ਦੋਹਰਾ

ਮਕਰਾ[5] ਕ੍ਰਿਤ ਕੁੰਡਲ ਲਸਤ ਸੋਭਾ ਅਮਿਤ ਅਪਾਰ।
ਜਿਸ ਧ੍ਰੂ ਨਿਕਟਿ ਸਦਾ ਸੋਹਤ ਸਪਤ ਰਿਖ ਪਰਮ ਉਦਾਰ।੬।

### ਚੌਪਈ

ਅਲਿਕ ਸਿਆਮ ਸੁੰਦਰ ਮੁਖ ਸੋਹੇ।
ਧਰ ਅਨੰਤ ਬਿਬ ਰੂਪ ਮੁਖ ਜੋਹੇ।

ਗ੍ਰੀਵ[6] ਕੰਬੁ[7] ਸਤ ਜੋਤ ਪ੍ਰਕਾਸ।
ਨਿਰਖਤ ਸੋਭਾ ਬ੍ਰਹਮ ਬਿਲਾਸ।੭।
ਬਹੁ ਰੰਗੀ ਚੀਰਾ ਸੁਖ ਰਾਸ।
ਕਲਗੀ ਰਾਜਤ[8] ਤੜਤ[9] ਪ੍ਰਕਾਸ।
ਤਪੁ ਤੇਜ ਧਰਮੁ ਰਤਨ ਬਪੁ ਧਰਾ।
ਗੁਰ ਬਾਲਮੁਕੰਦ ਸੰਗ ਬਾਸਾ ਕਰਾ।੮।
ਕੰਧ ਭੁਜਾ ਪੂਰਨ ਬਲ ਰਾਸ।
ਸਿਖ ਸਹਾਇਕ ਦੁਸਟ ਪ੍ਰਨਾਸ।
ਹਸਤ ਕਮਲ ਜਿਹ ਢਿਗ ਬਿਸਥਰੇ।
ਦੇ ਭਗਤ ਦਾਨ ਪਰਾਇਨ ਕਰੇ।੯।
ਛਾਤੀ ਸੁੰਦਰ ਸੁਖ ਕੀ ਰਾਸਿ।
ਪਾਵਨ ਹਿਰਦਾ ਬ੍ਰਹਮ ਪ੍ਰਕਾਸ।
ਸੁੰਦਰ ਉਦਰ ਗੁਨਨ ਰਤਨਾਗਰ[10]।
ਨਾਭ ਗੰਭੀਰ ਅੰਮ੍ਰਿਤ ਅਮ-ਸਾਗਰ।੧੦।

## ਦੋਹਰਾ



ਕੇਹਰ[11] ਕਟ ਸਤਗੁਰ ਧਨੀ ਬਾਲਮੁਕੰਦ ਉਤਾਰ।
ਰੁਣ ਝੁਣ ਕਾਰ ਅਨੰਤ ਧੁਨ ਪੂਰਨ ਸਬਦ ਅਪਾਰ।੧੧।

## ਚੌਪਈ

ਸੁੰਦਰ ਜਾਂਘ[12] ਧਰਮ ਸਤ ਖੰਭਾ[13]।
ਕਲੁ ਮਾਹਿ ਭਗਤ ਜਗ ਥੰਭਾ[14]।
ਚਰਨ ਕਮਲ ਸੋਭਾ ਸੁਖ ਧਾਮ।
ਮੁਕਤ ਭੁਗਤ ਦਾਇਕ ਅਭਿਰਾਮ।੧੨।
ਗੁਰ ਚਰਨ ਕਮਲ ਭਵ - ਸਿੰਧ ਜਹਾਜ।
ਚੜ ਪਾਰ ਹੋਵਤ ਭਵ ਸਿਖ ਸਮਾਜ।
ਆਨੰਦ ਕੰਦ ਬੰਦਨ ਤ੍ਰਈ ਲੋਕ।
ਧਿਆਨ ਧਰਤ ਹਰਿ ਭਗਤ ਸੰਜੋਗ।੧੩।
ਗੁਰ ਸਸਤ੍ਰ ਦਿਵ ਪੁਨ ਪਰਮਾਨ।
ਧਰ ਖੜਗ ਰੂਪ ਸੋਹਤ ਬਿਗਿਆਨ।
ਤੇਜ ਰੂਪ ਧਰ ਧਨਖ ਤੁਨੀਰ।
ਗੁਰ ਗਿਆਨ ਸਰੂਪ ਢਾਲ ਸਤ ਧੀਰ।੧੪।
ਦਿਵ ਬਸਤ੍ਰ ਸਸਤ੍ਰ ਪ੍ਰਭ ਭੂਖਨ।

 

ਧਿਆਨ ਧਰਤ ਮੇਟਤ ਸਭ ਦੂਖਨ।
ਸੁੰਦਰ ਸੋਭਾ ਅਮਿਤ ਅਪਾਰ।
ਸੇਸ ਗਨੇਸ ਨ ਪਾਵਤ ਪਾਰ।੧੫।

### ਦੋਹਰਾ

ਅਦਭੁਤ ਸੁੰਦਰ ਦੇਖ ਛਬ ਸ੍ਰੀ ਸਤਿਗੁਰ ਸੁਖ ਮਾਨ।
ਦੇਖ ਪ੍ਰਤਾਪ ਲਾਗਾ ਇਹੀ ਅਤਿ ਪ੍ਰਿਇ ਖਾਨ ਸਮਾਨ।੧੬।

### ਮਕਰਾ ਛੰਦ

ਤਪ ਤੇਜ ਅਮਿਤ ਅਪਾਰੇ।
ਬਾਲਕ ਸਰੂਪ ਧਾਰੇ।
ਆਤਮ ਸਮਾਨ ਪਿਆਰੇ, ਸਤਿਗੁਰ ਹੀਏ ਲਗਾਏ।੧੭।
ਅਦਭੁਤ ਸਰੂਪ ਦੇਖਾ।
ਦ੍ਰਿੜ ਰਾਜ ਜੋਗ ਲੇਖਾ।
ਸਤ ਧਰਮ ਬਲ ਬਸੇਖਾ, ਪੂਰਨ ਪ੍ਰਤਾਪ ਪਾਏ।੧੮।
ਜਨਾ ਦਿਆਲ ਸੁਆਮੀ।
ਇਹ ਸਰਬ ਸਕਤ ਗਾਮੀ।
ਤੁਈ ਲੋਕਪਤਿ ਨਮਾਮੀ[15], ਸਿਸ ਰੂਪ ਧਰ ਅਕਾਏ।੧੯।
ਸੁਭ ਕਰਮ ਧਰਮ ਝੂਮਾ।
ਮਸਤਕ ਦਿਆਲ ਚੂੰਮਾ।
ਹੀਏ ਬਿਗਸ ਹਰਸ ਰੋਮਾ, ਨਿਜ ਗੋਦ ਲੇ ਬਿਠਾਏ।੨੦।

### ਦੋਹਰਾ

ਜਿਸ ਦਸਰਥ ਗੋਦ ਰਘੁਬੰਸ ਮਨ ਸੋਹਤ ਸੋਭਾ ਸਾਰ।
ਤਿਮ ਸਤਗੁਰ ਗੋਦ ਗੋਬਿੰਦ ਪ੍ਰਭ ਸੋਭਾ ਅਮਿਤ ਅਪਾਰ।੨੧।

### ਚੌਪਈ

ਗ੍ਰਿਹ ਮੰਦਰ ਮਾਹਿ ਦਿਆਲ ਗੁਰ ਆਏ।
ਬਾਲ ਸਰੂਪ ਗੁਰ ਗੋਦ ਸੁਹਾਏ।
ਜਿਮ ਜੋਗੀ ਕੋ ਹੋਤ ਅਨੰਦ।
ਰਵਿ ਊਪਰਿ ਲੇ ਰਾਖੇ ਚੰਦ।੨੨।
ਗਿਆਨ ਭਾਨ ਗੁਰ ਪਰਮਾਨੰਦ।
ਸੋਹਤ ਗੋਦ ਸਿਸ ਗੁਰ ਗੋਬਿੰਦ।
ਸੁਖ ਸੋਭਾ ਬਰਨੀ ਨਹੀ ਜਾਇ।

 

ਜਿਮ ਮਗਨ ਜੋਗੀਸਰ ਤੁਰੀਆ ਪਾਇ।੨੩।[16]
ਸਭ ਸੰਗਤ ਮਿਲ ਦਰਸਨ ਕੀਨਾ।
ਸਫਲ ਜਨਮ ਜੀਵਨ ਫਲ ਲੀਨਾ।
ਜੁਗਲ ਸਰੂਪ ਦਰਸ ਜਿਨ ਦੇਖਾ।
ਭੁਗਤ ਮੁਕਤ ਪਦ ਤਾਹ ਬਸੇਖਾ।੨੪।
ਕੇਤਕ ਕਾਲ ਦਿਆਲ ਕੀਆ ਬਾਸਾ।
ਮਹਾ ਅਨੰਦ ਸੁਖ ਪਰਮ ਬਿਲਾਸਾ।
ਜੈਸੇ ਆਤਮ ਮਿਲੇ ਪਰਮਾਤਮ।
ਜਿਮਿ ਮਿਲਤ ਗਿਆਨ ਬਿਗਿਆਨ ਮਹਾਤਮ।੨੫।

## ਦੋਹਰਾ

ਬਾਲ ਮੁਕੰਦ ਸੋਭਾ ਅਮਿਤ ਅਨਭੈ ਛਬਿ ਸੁਖ ਸਾਰ।
ਨਿਰਖ ਮਗਨ ਸਤਗੁਰ ਭਏ ਕਿਰਪਾ ਕਰੀ ਅਪਾਰ।੨੬।

## ਚੌਪਈ

ਤਬ ਕ੍ਰਿਪਾ-ਸਿੰਧ ਗੁਰ ਕੀਆ ਬਿਚਾਰਾ।
ਯਹ ਪੂਰਨ ਰਾਜ ਜੋਗ ਅਧਕਾਰਾ।
ਕਲਜੁਗ ਪਰਗਟ ਪੰਥ ਜੋ ਕਰਨਾ।
ਸਭ ਬਿਧ ਕੋ ਯਹ ਧਾਰਨ ਧਰਨਾ।੨੭।
ਲਾਇਕ ਤਿਲਕ ਸਿੰਘਾਸਨ ਭਏ।
ਧਰਮ ਤੇਜ ਪੁੰਨ ਨਿਰਮਏ।
ਦੇ ਤਿਲਕ ਸਿੰਘਾਸਨ ਕਰੋ ਪਿਆਨਾ।
ਰਾਜਾ ਸੰਗ ਦਿਲੀ ਮੋਹਿ ਜਾਨਾ।੨੮।
ਪ੍ਰਾਤਕਾਲ ਪ੍ਰਭ ਕੀਨ ਸਮਾਹ।
ਮੰਗਲਚਾਰ ਗ੍ਰਿਹਿ ਭਇਆ ਉਮਾਹ।
ਸ੍ਰੀ ਬਾਲਮੁਕੰਦ ਸਨਾਨ ਕਰਾਏ।
ਅਦਭੁਤ ਬਸਤ੍ਰ ਭੂਖਨ ਪਹਿਰਾਏ।੨੯।
ਤਿਲਕ ਗੁਰਾਈ ਮਸਤਕ ਕੀਨਾ।
ਨਾਲਯੇਰ ਭੇਟ ਪ੍ਰਭ ਦੀਨਾ।
ਜੈ-ਜੈ-ਕਾਰ ਪੂਰ ਧੁਨਿ ਰਹੀ।
ਅਤਿ ਪ੍ਰਸਨ ਸੰਗਤ ਸਭ ਭਈ।੩੦।

## ਸੋਰਠਾ

ਜਿਮ ਦੀਪਕ ਤੇ ਦੀਪ ਪੂਰਨ ਪ੍ਰਕਾਸ ਉਜਿਆਰ ਸਮ।[17]
ਇਮ ਜੁਗਲ ਸਰੂਪ ਸਮੀਪ ਏਕ ਜੋਤ ਮੂਰਤ ਜੁਗਲ।੩੧।

 

## ਮਕਰਾ ਛੰਦ

ਉਦੇ ਗਿਆਨ ਰਵਿ ਉਦਾਚਲ[18]।
ਪ੍ਰਗਾਸ ਭਗਤ ਅਬਚਲ।
ਬਿਧ ਰਾਜ ਜੋਗ ਨਿਹਚਲ, ਪੂਰਨ ਪ੍ਰਤਾਪ ਪਾਏ।੩੨।
ਧਰ ਬਾਲ ਬਪ ਮੁਕੰਦੇ।
ਅਨੰਦ ਕੰਦ ਛੰਦੇ।
ਤ੍ਰਈ ਲੋਕ ਚਰਨ ਬੰਦੇ, ਗੁਰ ਰੂਪ ਧਾਰ ਆਏ।੩੩।
ਸੰਗਤ ਜੁਰੀ ਅਪਾਰਾ।
ਸਤ ਧਰਮ ਕੋ ਪਸਾਰਾ।
ਲੇ ਬਸਤ੍ਰ ਭੇਟ ਕਾਰਾ, ਨਈਵੇਦ ਗੁਰ ਚੜਾਏ।੩੪।
ਜੈ ਜੈ ਦਿਆਲ ਸੁਆਮੀ।
ਜੈ ਸਰਬ ਲੋਕ-ਗਾਮੀ।
ਜੈ ਸਗਲ[19] ਪੂਰ-ਕਾਮੀ, ਜਸ ਤੀਨ ਲੋਕ ਗਾਇਆ।੩੫।

## ਦੋਹਰਾ

ਦਸਮ ਰੂਪ ਨਾਨਕ ਗੁਰੂ ਆਏ ਕਰ ਸੰਜੋਗ।
ਭਗਤ ਭੀਰ[20] ਸਤ ਧਰਮ ਧੀਰ[21] ਕਲ ਜੀਵ ਉਧਾਰਨ ਜੋਗ।੩੬।

## ਬੇਨੰਤੀ

ਨਾਉ ਜਰਜਰੀ ਪਤਿਤ ਤਨ ਭਰੀ ਪਾਪ ਬਹੁ ਭਾਰ।
ਪਤਤ ਉਧਾਰਨ ਬਿਰਦ ਪ੍ਰਭ ਭਵ ਪਾਰ ਉਤਾਰਨਹਾਰ।੩੭।

## ਤ੍ਰਿਭੰਗੀ ਛੰਦ

ਸਰਨਾਗਤ ਤਾਰਨ ਪਤਤਿ ਉਧਾਰਨ ਭੈ ਭਵਹਾਰਨ ਬਿਰਦ ਧਰੈਂ।
ਸੇਵਕ ਸੁਖ ਦਾਤਾ ਸਭ ਘਟ ਗਿਆਤਾ ਭਗਤ ਬਿਧਾਤਾ ਦੇਵ ਗੁਰੈਂ।
ਸੰਤਨ ਸੰਗ ਪਾਵੋਂ ਗੁਰਜਸ ਗਾਵੋਂ ਚਰਨ ਧਿਆਵੋਂ ਦੋਹੋ ਬਰੈਂ।
ਆਤਮ ਸੁਖ ਦਾਨੰ ਅਨਭੈ ਗਿਆਨੰ ਕ੍ਰਿਪਾ ਨਿਧਾਨੰ ਦਇਆ ਕਰੈਂ।੩੮।

## ਦੋਹਰਾ

ਗੁਰ ਤਿਲਕ ਸਿੰਘਾਸਨ ਕੀ ਕਥਾ ਸੁਨੋ ਪ੍ਰੇਮ ਮਨ ਧਾਰ।
ਭਗਤ ਸਕਤ ਤਾ ਕੋ ਮਿਲੇ ਭਵ ਸਿਧਿ ਹੋਇ ਸੁਖ ਸਾਰ।੩੯।

## ਸਾਖੀ ਪੂਰਨ ਹੋਈ। ੨੦੮।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਅਤੇ ਹਵਾਲੇ

1. ਧਰਮ ਰਕਸ਼ਕ, ਧਰਮ ਦੀ ਪ੍ਰਤਿਪਾਲਨਾ ਕਰਨ ਵਾਲਾ।
2. ਗਰਮੀ ਦੀ ਰੁੱਤ, ਜੇਠ ਹਾੜ ਦੀ ਰੁੱਤ
3. ਵਰਖਾ, ਮੀਂਹ, ਬਾਰਸ਼, ਘਨ ਬਰਸਨ
4. ਬਾਇਸ : ਕਊਆ, ਕਾਂ
5. ਮਕਰ ਕਰਨ ਵਾਲਾ, ਛਲ ਕਰਨ ਵਾਲਾ, ਹੇਰਾ ਫੇਰੀ ਕਰਨ ਵਾਲਾ ਬੰਦਾ
6. ਗ੍ਰੀਵ : ਗਰਦਨ, ਧੌਣ, ਗਲ,
7. ਕੰਬੁ : ਸੰਖ, ਸ਼ੰਖ
8. ਰਾਜਤ : ਸੋਭਾ ਦਿੰਦੀ, ਸੋਹਣੀ ਲਗਦੀ
9. ਤੜਤ : ਬਿਜਲੀ,
10. ਰਤਨਾਗਰ : ਰਤਨਾ ਵਿਚੋਂ ਉਤਮ, ਚਿੰਤਾਮਣਿ,
11. ਕੇਹਰ : ਕੇਸਰੀ
12. ਲੱਤਾਂ/ਪੱਟ ਸੁੰਦਰ
13. ਖੰਭਾ : ਥੰਮਾ, ਸਤੰਬ,
14. ਜਗ ਥੰਭਾ : ਜਗਤ ਨੂੰ ਥੰਮਿਆ ਹੋਇਆ ਹੈ।
15. ਨਮਾਮੀ : ਮੈਂ ਨਮਸਕਾਰ ਕਰਦਾ ਹਾਂ।
16. ਜਿਸ ਤਰ੍ਹਾਂ ਯੋਗ ਆਸਨ ਸਮੇਂ ਗਿਆਨ ਦੀ ਅਵਸਥਾ ਹੁੰਦੀ ਹੈ ਜੋ ਜਾਗ੍ਰਿਤ, ਸੁਪਨ, ਅਤੇ ਸੁਖਮਤਿ ਤੋਂ ਪਰ੍ਹੇ ਹੈ।
17. ਏਕ ਜੋਤਿ ਦੋਇ ਮੂਰਤੀ
18. ਪੁਰਾਣਾਂ ਅਨੁਸਾਰ ਇਕ ਪੂਰਬੀ ਪਰਵਤ ਜਿਸ ਦੇ ਉਹਲਿਓਂ ਸੂਰਜ ਨਿਕਲਦਾ ਹੈ।
19. ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਸਗਲ ਸ਼ਬਦ ਦੀ ਥਾਂ ਜਗਤ ਸ਼ਬਦ ਪਾਇਆ ਗਿਆ ਹੈ।
20. ਹਰਿ ਭਗਤਾਂ ਦਾ ਸਮੂਹ/ਇਕੱਠ
21. ਸਤਿ ਧਰਮ ਧੀਰ : ਸਤਿ ਅਤੇ ਧਰਮ ਦੀਆਂ ਸ਼ਕਤੀਆਂ ਦਾ ਸਹਾਰਾ।

*****

 

## ਸਾਖੀ ੧੯

ਸਾਖੀ ਸ੍ਰੀ ਸਤਿਗੁਰੂ ਜੀ ਰਾਜਾ ਕੇ ਸੰਗ ਦਿਲੀ ਆਵੇਗੇ—

### ਦੋਹਰਾ

ਅਤ ਸੁੰਦਰ ਚਲਿਤ ਦਿਆਲ ਕੇ ਅੰਤ ਨ ਪਾਰਾਵਾਰ।
ਨਿਰਗੁਨ ਤੇ ਬਪੁ ਸ੍ਰਗੁਨ ਧਰਾ ਪੁਨਿ ਹੋਤ ਨਿਰੰਜਨ ਸਾਰ।੧।

### ਚੌਪਈ

ਸ੍ਰੀ ਸਤਿਗੁਰ ਚਿਤਵਿਓ ਮਨ ਆਚਰਨਾ।
ਜੋ ਦਿਲੀ ਮਾਹਿ ਕਾਰਨ ਹੈ ਕਰਨਾ।
ਰਾਜਾ ਸੋਂ ਗੁਰ ਕਹਾ ਬਿਚਾਰੀ।
ਚੜੋ ਦਿਲੀ ਕੋ ਕਰੋ ਤਿਆਰੀ।੨।
ਪੁਨ ਸਿਖ ਸੰਗਤ ਲੀਆ ਬੁਲਾਇ।
ਸਿਖ ਫਕੀਰ ਇਕਤ੍ਰ ਭਏ ਆਇ।
ਤਿਸ ਸਭਾ ਮਾਹਿ ਬਚਨ ਗੁਰ ਕੀਨਾ।
ਮੈ ਗੁਰ ਗੋਬਿੰਦ ਗੁਰਿਆਈ ਦੀਨਾ।੩।
ਤੁਮ ਮਨ ਬਚਨ ਕਰਮ ਇਨ ਕੋ ਕਿਆ ਜਾਨ।
ਸਭ ਪ੍ਰਭਾਵ ਬੁਝ ਕਰੋ ਬਿਖਾਨ।
ਮਲੂਕਦਾਸ ਤਹਾ ਰਹੇ ਫਕੀਰ।
ਅਤ ਗੁਰ ਭਗਤਾ ਮਤ ਕੋ ਧੀਰ[1]।੪।
ਹਾਥ ਜੋੜ ਤਿਨ ਕਰੀ ਅਰਦਾਸ।
ਹੇ ਸਤਗੁਰ ਸਭ ਬਿਧ ਤੁਮਰੇ ਪਾਸ।
ਜਿਨ ਕੋ ਆਪ ਅਸਥਾਪਨ ਕੀਨ।
ਜਗਤ ਗੁਰੂ ਸਭਹਨ ਮਨ ਚੀਨ।੫।

### ਦੋਹਰਾ

ਕੋ ਪ੍ਰਭਾਵ ਤਾ ਕੋ ਕਹੈ ਕੋ ਮਿਤਿ ਸਕੇ ਪਛਾਨ।
ਨਿਜ ਬੁਧ ਪ੍ਰਭਾਵ ਜੋ ਹਮ ਕਹੇ ਸੁਨੀਐ ਗੁਰੂ ਸੁਜਾਨ।੬।

### ਚੌਪਈ

ਗੁਰ ਤੇਜ ਪੁੰਜ ਪੂਰਨ ਸਮਰੱਥ।
ਬਲ ਬੁਧ ਮਹਾਨ ਕਲਾ ਸਭ ਹੱਥ।

ਕਾਹੂ ਕੀ ਪਰਵਾਹ ਨ ਧਰਈ।
ਜੋ ਭਾਵੇ ਸਾਈ ਬਿਧ ਕਰਹੀ।੭।
ਕਾਹੂ ਕੀ ਮਿਰਜਾਦਾ ਨ ਮਾਨੇ।
ਨਿਜ ਆਗਿਆ ਮਿਰਜਾਦਾ ਠਾਨੇ।
ਪੰਥ ਮਿਰਜਾਦਾ ਨਵਤਨ ਕਰੇ।
ਪੀਰ ਮੀਰ ਕੀ ਕਾਨ ਨ ਧਰੇ।੮।
ਦਸਮ ਰੂਪ ਸਤਗੁਰ ਪ੍ਰਕਾਸ।
ਬੀਰ ਰੂਪ ਹਰਿ ਭਗਤ ਨਿਵਾਸ।
ਬਾਲਮੁਕੰਦ ਸਰਬ ਘਟ ਗਾਮੀ।
ਫਲਦਾਇਕ ਸਭ ਸਿਖਨ ਅਭਿਰਾਮੀ।੯।
ਸੁਨ ਬਿਨੈ ਮਲੂਕ ਸਤਗੁਰ ਮੁਖ ਹਸੇ।
ਪਰਮਾਨੰਦ ਗਿਆਨ ਰੰਗ ਰਸੇ।
ਸਭ ਸੰਤਨ ਗੁਰ ਰੂਪ ਪਛਾਨਾ।
ਜੁਗਤ ਸਰੂਪ ਏਕ ਕਰ ਮਾਨਾ।੧੦।



**ਦੋਹਰਾ**

ਦਸਮ ਰੂਪ ਥਾਪਨ ਕੀਆ ਪੁਨਿ ਦਿਲੀ ਕੀਆ ਪਿਆਨ।
ਰਾਜੇ ਕੇ ਸੰਗਿ ਹੋਇ ਚਲੇ ਅਬ ਸੁਨੋ ਚਲਿਤ੍ਰ ਸੁਜਾਨ।੧੧।

**ਅੜਿਲ**

ਰਾਜੇ ਸੰਗ ਚਲੇ ਦਿਆਲ ਗੁਰ ਦਿਲੀ ਆਏ।
ਬਚਨ ਪ੍ਰਬੋਧ ਸੁਨਾਇ ਭੂਪ ਕੋ ਕਹੇ ਸਮੁਝਾਇ।
ਅਬ ਤੁਮਰੋ ਕਾਰਜ ਭਇਓ ਕਾਜ ਹਮ ਧਰਮੋ ਕਰਨਾ।
ਹੇ ਮਾਨੁਖ ਅਧੀਨ ਕੀ ਜੁਗਤਿ ਕਰੋ ਸਭ ਪ੍ਰਗਟ ਆਚਰਨਾ।੧੨।

**ਦੋਹਰਾ**

ਜਹਾ ਤੇ ਲਿਆਏ ਤੁਮ ਹਮੇ ਦੀਜੇ ਤਹਾ ਪਹੁਚਾਇ।
ਤੁਰਕ ਸੋਂ ਦਾਮਨ ਪਾਕ ਕਰ ਅਪਨੇ ਦੇਸ ਕੋ ਜਾਇ।੧੩।

**ਅੜਿਲ**

ਰਾਜਾ ਬਚਨ ਕੋ ਮਾਨ ਸਤਗੁਰ ਤਹਾ ਲੇ ਆਇਆ।
ਲੇ ਪਠੀ ਰਸੀਦ ਬਦਸਾਹ ਬਹੁਰਿ ਨਿਜ ਦੇਸ ਸਿਧਾਇਆ।
ਆਲਮਗੀਰ ਸੁਨ ਖਬਰ ਬਹੁਤ ਮਨਿ ਮਾਹਿ ਰਿਸਾਨੇ।
ਜਿਨ ਬਿਸਨ ਸਿੰਘ ਸੰਗਿ[2] ਹੋਇ ਕਾਮਰੂ ਦੇਸ ਜਿਤਾਨੇ।

ਕਛੁ ਕਰਾਮਾਤ ਹਮ ਪਰ ਕਰੇ ਤਾ ਤੇ ਜਤਨ ਅਬ ਕੀਜੀਏ।
ਹੋ ਕਪਟ ਧਪਟ[3] ਬਿਧ ਧਾਰ ਧਰਮ ਤਾਹਿ ਹਿਰ ਲੀਜੀਏ।੧੪।
ਸਤ੍ਰਗੁਰ ਧਰਮ ਅਖੰਡ ਅਧਰਮ ਕੇ ਖੰਡਨਹਾਰੇ।
ਜੈਸੇ ਜਲ ਮੋ ਕਮਲ ਦੇਹ ਮਹਿ ਰਹੇ ਨਿਆਰੇ।
ਯਹ ਬਿਧ ਜਾਨੀ ਦਿਆਲ ਬਹੁਰਿ ਮਨ ਮਾਹਿ ਬਿਚਾਰਾ।
ਜੋ ਕਰਨਾ ਹੁਤੇ ਚਰਿਤ੍ਰ ਸੋਈ ਨਿਜ ਮਤ ਮਨ ਧਾਰਾ।
ਇਕ ਮੁਸਟ ਭਾਂਗ ਸਤ ਗੁਰ ਲਈ ਦੀਨਾ ਬਾਬਰ ਰਾਜ।
ਹੋ ਬਰ ਪਾਇ ਭੋਗ ਪ੍ਰਹਮੀ[4] ਕੀਏ ਪੀਨ ਬਢਿਓ ਅਨੀਤ ਸਮਾਜ।੧੪।
ਤਬ ਕੀਨ ਬਿਚਾਰ ਦਿਆਲ ਧਰਮ ਹਿਤ ਕਾਰਜ ਕੀਜੈ।
ਤੁਰਕ ਤੇਜ ਤਪੁ ਘਟੈ ਜਬ ਸੀਸ ਧਰਮ ਪਰ ਦੀਜੈ।
ਧਰਮ ਰਛਿਆ ਕੇ ਹੇਤ ਜਨਮ ਜਗ ਮੋ ਹਮ ਧਾਰਾ।
ਨਾਟਕ ਚੇਟਕ ਕਰਾਮਾਤ ਨਹੀ ਸੰਤ ਅਚਾਰਾ।
ਅਬ ਧਰਮ ਹੇਤ ਸਿਰ ਦੀਜੈ ਸਿਰਰ ਪ੍ਰਗਟ ਨਹੀ ਹੋਇ।
ਹੋ ਜਬ ਹੋਇ ਅਨੀਤ ਤਪ ਤੇਜੁ ਹਤ ਬਰ ਮਿਟੇ ਜੁ ਦੀਨਾ ਸੋਇ।੧੬।

### ਦੋਹਰਾ



ਸਤਗੁਰ ਧਾਰ ਸੰਕਲਪ ਪੁਨਿ ਸ੍ਰੀ ਗੋਬਿੰਦ ਗੁਰ ਚੇਤ।
ਲਿਖ ਕਿਰਪਾ ਪਤ੍ਰ ਕਰਨਾ ਬਚਨ ਗਿਆਨ ਪ੍ਰਤਗਿਆ ਹੇਤ।੧੭।

**ਸ੍ਰੀ ਮੁਖ ਵਾਕ ਗਿਆਨ ਪ੍ਰਤਗਿਆ ਹੇਤ ਸ੍ਰੀ ਗੁਰ ਗੋਬਿੰਦ ਜੋਗ:—**

ਬਲ ਟੂਟੋ ਬੰਧਨ ਪਰੇ ਕਛੂ ਨ ਹੋਤ ਉਪਾਇ।
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਇ ਸਹਾਇ।
ਸੰਗ ਸਖਾ ਸਭ ਤਜ ਗਏ ਕਾਹੂ ਨਾ ਕੀਨਾ ਸਾਥ।
ਕਹੁ ਨਾਨਕ ਯਾ ਬਿਪਤ ਮੋ ਏਕ ਟੇਕ ਰਘੁਨਾਥ।

### ਚੌਪਈ

ਲੇ ਹੁਕਮ ਮੇਵੜਾ ਪਟਨੇ ਆਇਆ।
ਸ੍ਰੀ ਗੁਰੂ ਗੋਬਿੰਦ ਲੇ ਮਸਤਕ ਲਾਇਆ।
ਪੜ ਕਿਰਪਾ ਪਤ੍ਰ ਗੁਰ ਚਲਤ ਪਛਾਨਾ।
ਗੁਰ ਗਿਆਨ ਬਿਗਿਆਨ ਪੂਰਨ ਪਰਮਾਨਾ।੧੮।
ਦੇਹ ਅਤੀਤ ਪਰਮਾਤਮ ਰੂਪ।
ਧਰ ਭਗਤ ਦੇਹ ਕਰ ਚਲਤ ਅਨੂਪ।
ਜਬ ਯਹ ਚਲਿਤ ਗੁਬਿੰਦ ਗੁਰ ਜਾਨਾ।
ਦੋਇ ਦੋਹਰਾ ਸ੍ਰੀ ਮੁਖ ਕੀਆ ਬਖਾਨਾ।੧੯।

ਲਿਖਿ ਅਰਦਾਸ ਪ੍ਰਭ ਦਈ ਪਠਾਇ।
ਸ੍ਰੀ ਸਤਿਗੁਰ ਪਹ ਪਹੁਚੀ ਜਾਇ।
ਪੜ ਦੋਹਰੇ ਸਤਗੁਰ ਮਗਨਾਨੇ।
ਪੂਰਨ ਸਰਬ ਸਕਤਿ ਪਹਿਚਾਨੇ।੨੦।

**ਸ੍ਰੀ ਮੁਖਵਾਕ ਪਾਤਿਸਾਹੀ ੧੦—**

ਬਲੁ ਹੂਓ ਬੰਧਨ ਛੁਟੇ ਸਭ ਕਛੁ ਹੋਤ ਉਪਾਇ।
ਸਭ ਕਛੁ ਤੁਮਰੇ ਹਾਥ ਹੈ ਤੁਮ ਹੀ ਹੋਇ ਸਹਾਇ।੧।
ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ।
ਕਹੁ ਨਾਨਕ ਯਾ ਜਗਤ ਮੋ ਕਿਨ ਜਪਿਆ ਗੁਰ ਮੰਤ।੨[5]।
ਜਬ ਯਹ ਬਾਨੀ ਸਤਗੁਰ ਸੁਨੀ।
ਭਗਤ ਸਕਤ ਪੂਰਨ ਬਿਧ ਗੁਨੀ।
ਧਰਨ ਧਰਮ ਕਲੂ ਪ੍ਰਗਟਾਨੇ।
ਨਵਤਨ ਮਿਰਜਾਦ ਧਰਮ ਕੀ ਠਾਨੇ।੨੧।

## ਦੋਹਰਾ

ਦੇਖਨ ਮੋ ਓਰੰਗਜੇਬ ਚਿਤਵਿਓ ਅਧਰਮ ਅਨੀਤ।
ਬਿਪਰੀਤ ਜੁਗਤ ਅਹਦੀ ਪਠਿਓ ਗੁਰ ਜਾਨੀ ਨਿਰਮਲ ਰੀਤ।੨੨।

## ਚੌਪਈ

ਜਬ ਅਹਿਦੀ[6] ਦਿਲੀ ਕੋ ਚਲਾ।
ਸ੍ਰੀ ਸਤਿਗੁਰ ਲਖੀ ਪਾਪ ਕੀ ਕਲਾ।
ਯਹ ਸੰਕਲਪ ਮਨ ਮੋ ਪ੍ਰਗਟਾਨਾ।
ਧਰਮ ਹੇਤ ਤਨ ਤਿਆਗਨ ਠਾਨਾ।੨੩।
ਮੁਸਟ ਭਾਂਗ ਪਰ ਦੀਨਾ ਰਾਜ।
ਦੇ ਸੀਸ ਲੇ ਨਿਜ ਬਚਨ ਸਮਾਜ।
ਧਰਮ ਹੇਤ ਸੀਸ ਅਬ ਦੀਜੈ।
ਜੰਞੂ ਤਿਲਕ ਕਲਜੁਗ ਰਖ ਲੀਜੈ।੨੪।
ਇਕ ਰਾਜਪੂਤ ਪ੍ਰਭ ਲੀਆ ਬੁਲਾਇ।
ਚੌਕੀ ਮਹਿ ਰਹੇ ਸੇਵਕ ਕੇ ਭਾਇ।
ਕਰ ਬਚਨ ਪ੍ਰਬੋਧ ਦਿਆਲ ਤਿਸ ਭਾਖਾ।
ਯਹ ਤਲਵਾਰ ਜੋ ਤੁਮ ਹਥ ਰਾਖਾ।੨੫।
ਯਹ ਭਗਉਤੀ ਤੀਛਨ ਧਾਰਾ।
ਇਕ ਧਰਮ ਕਾਜ ਤੁਮ ਕਰੋ ਹਮਾਰਾ।

 

ਹਮ ਧਰਮ ਹੇਤ ਤਨ ਤਿਆਗਨ ਚਹਾ।
ਨਿਜ ਸੇਵਕ ਜਾਨ ਤੋ ਸੋ ਮੈ ਕਹਾ।੨੬।

### ਦੋਹਰਾ

ਸੁਨਿ ਤਾ ਕੇ ਸੰਕਾ ਬਢੀ ਕਰ ਨ ਸਕੇ ਗੁਰ ਕਾਜ।
ਕਿਰਪਾ ਦਿਸਟ ਤਾ ਪਰ ਕਰਿਓ ਭਇਓ ਹਿਰਦੇ ਗਿਆਨ ਸਮਾਜ।੨੭।

### ਚੌਪਈ

ਤਬ ਤਿਨ ਮਨ ਮੋ ਕੀਆ ਬਿਚਾਰਾ।
ਗੁਰ ਸਭ ਬਿਧ ਕਰਨ ਕਰਾਵਨ ਹਾਰਾ।
ਦੇਹ ਅਤੀਤ ਬ੍ਰਹਮ ਸੁਖ ਰਾਸੀ।
ਗੁਰ ਮਹਿਮਾ ਤਾ ਕੇ ਮਨ ਪ੍ਰਗਾਸੀ।੨੮।
ਗੁਰ ਬਚਨ ਚਲੀ ਖੰਡੇ ਕੀ ਧਾਰਾ।
ਕਰ ਮਜਨ ਸੀਸ ਭਇਆ ਤਨ ਸੋ ਨਿਆਰਾ।
ਯਹ ਧਰਮ ਹੇਤ ਪ੍ਰਭ ਸਾਕਾ ਕੀਨਾ।
ਸੀਸ ਦੀਆ ਪਰ ਸਿਰਰ ਨ ਦੀਨਾ।੨੯।
ਪ੍ਰਗਟ ਸਿਧ ਜਗ ਮੋ ਬਡ ਸਾਜਾ।
ਸੰਤਨ ਕੋ ਆਵਤ ਹੈ ਲਾਜਾ।
ਸਤਿਗੁਰ ਅਖੰਡ ਬ੍ਰਹਮ ਸੁਖ ਸਾਰ।
ਜਹਾ ਨਾਮ ਰੂਪ ਗੁਨ ਨਹੀ ਅਧਕਾਰ।੩੦।
ਅੰਜਨ ਤਿਆਗ, ਨਿਰੰਜਨ ਭਏ।
ਸੁਨ ਚੌਕੀਦਾਰ ਬਿਸਮ ਹੋਇ ਗਏ।
ਤਿਨ ਬਾਦਸਾਹ ਕੋ ਭੈ ਮਨ ਕੀਨਾ।
ਭਲੀ ਭਾਂਤ ਰਾਖੀ ਤਿਨ ਕੀਨਾ।੩੧।
ਪੁਨ ਗੁਰ ਆਗਿਆ ਸੋ ਯਹ ਥਿਆ।
ਗੁਰ ਦੇਹ ਅਨੰਦਪੁਰ ਪਰਾਪਤ ਭਇਆ।
ਤਾਤ ਕਾਲ ਅਹਿਦੀ[6] ਤਹਾ ਆਇਆ।
ਯਹ ਚਲਤ ਦੇਖ ਬਿਸਮਾਦ ਜਨਾਇਆ।੩੨।

### ਦੋਹਰਾ

ਵਹ ਚੌਕੀਦਾਰ ਬੁਲਾਇ ਸਭ ਖੋਜ ਰਹਾ ਗੁਰ ਦੇਹ।
ਜਿਮ ਰਵਿ ਕਿਰਨ ਰਵਿ ਮੋ ਮਿਲੀ ਲਖੈ ਨ ਕੋਈ ਕੇਹ।੩੩।
ਹੋਇ ਪਿਸੇਮਾਨ ਵੈ ਅਹਿਦੀਆ ਫਿਰ ਜਾਇ ਕਹਾ ਬਾਦਸਾਹ।
ਅਦਿਭੁਤ ਚਰਿਤ੍ਰ ਸਤਗੁਰ ਕਰਾ ਕਛੁ ਹਾਥ ਨ ਲਾਗਿਓ ਤਾਹ।੩੪।

## ਮਕਰਾ ਛੰਦ

ਕੀਆ ਧਰਮ ਹੇਤ ਸਾਕਾ।
ਜੰਞੂ ਤਿਲਕ ਕੀ ਰਾਖਾ।
ਜਸੁ ਸੰਤ ਬੇਦ ਭਾਖਾ ਜੈ ਜੈ ਜਗਤੁ ਗਾਇਆ।੩੫।
ਭਇਆ ਉਦਕ ਹੇਮ ਓਰਾ।
ਮਹਿਮਾ ਕਛੂ ਨ ਖੋਰਾ।
ਜਬ ਗਿਆਨ ਰਵਿ ਪ੍ਰਕਾਸਾ ਢੂਲ[7] ਗੰਗ ਜਲ ਸਮਾਇਆ।੩੬।
ਭਇਆ ਸਬਦ ਸੁਨੰਤ ਛੀਨਾ।
ਪ੍ਰਿਕਿਰਤ ਪੁਰਖ ਲੀਨਾ।
ਅੰਜਨ ਭਇਆ ਨਿਰੰਜਨ, ਅਸਚਰਜ ਜਗ ਦਿਖਾਇਆ।੩੭।
ਕੋ ਗਤਿ ਅਮਿਤ ਕੋ ਪਾਵੈ।
ਕਿਆ ਅਕਥ ਕਥ ਕਥਾਵੈ।
ਜਲ ਜਲ ਅਗਨ ਅਗਨ ਮੋ ਹਰਿ ਜੋਤ ਗੁਰ ਸਮਾਇਆ।੩੮।

## ਦੋਹਰਾ



ਜੋ ਸੰਤ ਭਗਤ ਭਏ ਜਗਤ ਮੇ ਪਰੇ ਸੰਕਟ ਦੁਖ ਭੀਰ।
ਹੋਇ ਅਧੀਰ ਹਰਿ ਕੋ ਭਜਿਓ ਰਖੀ ਲਾਜ ਰਘੁਬੀਰ।੩੯।
ਸਿਰ ਕੇ ਸਾਟੇ ਹਰਿ ਭਗਤ ਕਹੀ ਸੁ ਜਨ ਨਹੀ ਲੀਨ।
ਇਆ ਕਲਜੁਗ ਮੈ ਪ੍ਰਗਟ ਗੁਰ ਤੇਗ ਬਹਾਦਰ ਕੀਨ।੪੦।[8]

## ਕਬਿਤੁ

ਦ੍ਰੋਪਤੀ ਦੁਲਾਰੀ ਮੀਰਾ ਪ੍ਰੇਮ ਪਿਆਰੀ ਸੈਨ
ਸਦਨ ਕਬੀਰ ਰਵਿਦਾਸ ਨਾਮਾ ਆਪਲੋ।
ਭੀਰ ਕੇ ਪਰੇ ਤੇ ਰਹੀ ਧੀਰ ਤਾਨ ਗੁਰ ਗਾਇਓ
ਹੋਇ ਅਧੀਰ ਰਘਬੀਰ ਲਾਜ ਰਾਖਲੋ।
ਆਇਓ ਗਰੜਗਾਮੀ ਸੋ ਛੁਡਾਇ ਦਾਸ ਜਾਨਿਓ।
ਜਗ ਜਨ ਤੇ ਉਤੀਰਨ ਭਇਓ ਅਰਨੀ ਸਰੁਤ ਸਾਖਲੋ।
ਤਾਹੀ ਤੇ ਕਨੌਡੇ ਕਰ ਰਾਖੇ ਪ੍ਰਭ ਸਤਗੁਰ ਜੀ।
ਦੀਨਾ ਸਿਰ ਸਾਟੇ ਭਗਤ ਲੀਨੋ ਨਾਮ ਚਾਖਲੋ।੪੧।

## ਦੋਹਰਾ

ਬਚਿਤ੍ਰ-ਨਾਟਕ ਪੰਚਮ ਧਿਆਇ ਕਹਾ ਸ੍ਰੀ ਮੁਖ ਬਚਨ ਬਖਾਨ।
ਸਤਿਗੁਰ ਗੁਬਿੰਦ ਸਿੰਘ ਜੀ ਲਿਖਾ ਪੜ੍ਹ ਸਮਝਤ ਸਿਖ ਸੁਜਾਨ।੪੨।

ਸ੍ਰੀ ਮੁਖ ਵਾਕ ਪਾਤਸ਼ਾਹੀ ੧੦—

## ਦੋਹਰਾ

ਠੀਕਰਿ ਫੋਰਿ ਦਿਲੀਸ ਸਿਰ ਹਰਿ-ਪੁਰਿ ਕੀਆ ਪਿਆਨ।
ਗੁਰ ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੀ ਆਨ।
ਗੁਰ ਤੇਗ ਬਹਾਦਰ ਕੇ ਚਲਤ ਭਇਆ ਜਗਤ ਕੋ ਸੋਗ।
ਹੈ ਹੈ ਹੈ ਭੂ-ਲੋਕ ਮੋ ਜੈ ਜੈ ਜੈ ਸੁਰ-ਲੋਕ[9] ।੧।

## ਚੌਪਈ

ਯਹ ਬਰਤਮਾਨ ਗੁਰ ਪਟਨੇ ਸੁਨਾ।
ਸੁਨ ਗੁਰ ਗੁਬਿੰਦ ਸਿੰਘ ਸਾਹਿਬ ਸਿਰ ਧੁਨਾ।
ਬਾਹਰ ਮੁਖ ਬਿਸਮਾਦ ਦਿਖਾਇਆ।
ਅੰਤਰਿ ਜੋਤੀ ਜੋਤਿ ਸਮਾਇਆ।੪੩।
ਗੁਰ ਨੇਤਰ ਉਘਾਰ ਬਚਨ ਯਹ ਕੀਨਾ।
ਕਿਨੂ ਸਿਖ ਸਤਗੁਰ ਸੰਗ ਸੀਸ ਨ ਦੀਨਾ।
ਬਹੁਤ ਸੀਸ ਪਾਛੈ ਅਬਿ ਦੈ ਹੈ।
ਵੈ ਪਰਮ ਮਹਾਤਮਾ ਤਊ ਨ ਪੈ ਹੈ।੪੪।
ਪੁਨਿ ਬੈਠ ਸਭਾ ਪ੍ਰਭ ਗੁਰ ਗੁਨ ਗਾਸੀ[10]।
ਸਤਗੁਰ ਕੀ ਸੋਭਾ ਪਰਕਾਸੀ।
ਗੁਰ ਅਬਗਤ ਭਗਤ ਕਰੀ ਸੁਖ ਸਾਰ।
ਧਰਮ ਹੇਤ ਸਿਰ ਦੇਤ ਨ ਬਾਰ।੪੫।
ਐਸੀ ਜਗ ਕਾਹੂ ਨਹੀ ਕੀਨਾ।
ਹਾਨ ਲਾਭ ਦੁਖ ਸੁਖ ਸਮ ਚੀਨਾ।
ਪੂਰਨ ਸਕਤ ਨਹੀ ਭਇਆ ਬਿਖਾਦ।
ਧੰਨ ਧੰਨ ਸਤਗੁਰ ਸਤ ਸਾਧ।੪੬।

## ਦੋਹਰਾ

ਇਮ ਜੋਤੀ ਜੋਤਿ ਸਮਾਇ ਪ੍ਰਭ ਅਦਭੁਤ ਚਲਤ ਦਿਖਾਇ।
ਨਵਤਨ ਰੂਪ ਪ੍ਰਕਾਸ ਜਗੁ ਗਤਿ ਮਿਤਿ ਲਖੀ ਨ ਜਾਇ[11]।੪੭।
ਲੀਲਾ ਸਤਿਗੁਰ ਦਿਆਲ ਕੀ ਸੁਨੇ ਸਿਖ ਚਿਤ ਲਾਇ।
ਹਰਿ ਕੀ ਭਗਤਿ ਪ੍ਰਕਾਸ ਹੋਇ ਅੰਤ ਪਰਮ ਗਤਿ ਪਾਇ।੪੮।

## ਸਾਖੀ ਪੂਰਨ ਹੋਈ। ੨੦੯।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

 

## ਦੋਹਰਾ

ਸੋਢੀ ਹਰ ਗੋਬਿੰਦ ਗੁਰ ਪਿਤਾ ਬਹੁੜਿ ਨਾਨਕੀ ਮਾਤ।
ਤੇਗਬਹਾਦਰ ਗੁਜਰੀ ਪਤਿ ਗੁਰ ਗੋਬਿੰਦ ਸਿੰਘ ਤਾਤ।
।। ਸੰਮਤ ੧੭੩੨ ।। ।।ਮਿਤੀ ਮਘਰ ਸੁਦੀ ੫।।
ਵੀਰਵਾਰ ਦੁਇ ਪਹਰ ਇਕ ਘੜੀ ਦਿਨ ਚੜੇ।
ਸ੍ਰੀ ਗੁਰੂ ਤੇਗ ਬਹਾਦਰ ਸਮਾਣੇ ਦਿਲੀ ਵਿਚ ਸਾਂਗੁ ਹੋਇਆ।
੧੭ ਬਰਸ ੭ ਮਹੀਨੇ ਇਕੀ ਦਿਨ ੨੧
ਗੁਰਿਆਈ ਵਿਚ ਸਰੀਰੁ ਰਖਿਆ।

## ਟਿਪਣੀਆਂ ਅਤੇ ਹਵਾਲੇ

1. ਮਲੂਕਦਾਸ : ਗੁਰੂ ਜੀ ਦਾ ਇਕ ਭਗਤ ਅਤੇ ਧੀਰਜਵਾਨ ਪ੍ਰਾਣੀ।
2. ਬਿਸ਼ਨ ਸਿੰਘ : ਉਹ ਰਾਜਾ ਜਿਸ ਨਾਲ ਜਾ ਕੇ ਗੁਰੂ ਜੀ ਦਾ ਕਾਮਰੂਪ ਜਿਤਾਉਣਾ ਦੱਸਿਆ ਗਿਆ ਹੈ।
3. ਕਪਟ ਧਪਟ : ਛਲ ਕਪਟ, ਹੇਰਾ ਫੇਰੀ
4. ਪ੍ਰਹਮੀ : ਪ੍ਰਿਥਵੀ, ਧਰਤੀ;
5. ਆਦਿ ਗ੍ਰੰਥ ਸਾਹਿਬ ਵਿੱਚੋ.......
6. ਅਹਿਦੀ : ਮੁਗ਼ਲ ਕਾਲੀਨ ਸ਼ਾਸਨ ਵਿਚ ਸਵਾਰਾਂ ਦੀ ਇਕ ਵਿਸ਼ੇਸ਼ ਪਦਵੀ।
7. ਢਲ ਕੇ (ਮੂਲ ਵਿਚ ਸਮਾ ਜਾਂਦਾ ਹੈ)
8. ਜਿਵੇਂ ਸ੍ਰੀ ਰਾਮ ਚੰਦਰ ਜੀ ਨੇ ਭਗਤਾਂ ਦੀ ਰੱਖਿਆ ਲਈ ਜਨਮ ਲਿਆ ਸੀ ਇਸੇ ਤਰ੍ਹਾਂ ਗੁਰੂ ਸਾਹਿਬ ਨੇ ਵੀ ਦੀਨ-ਦੁਖੀਆਂ ਦੀ ਰੱਖਿਆ ਲਈ ਅਵਤਾਰ ਧਾਰਿਆ ਹੈ।
9. ਇਹ ਮੂਲ ਪੋਥੀ ਵਿਚ ਨਹੀਂ, ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਪਾਈ ਗਈ ਹੈ।
10. ਰਸੀ ਹੋਈ।
11. ਗੁਰੂ ਜੀ ਦੀ ਸ਼ਹਾਦਤ ਇਕ ਅਦੁਤੀ ਘਟਨਾ ਹੈ।

*****

 

# ੧੧ਓ ਸਤਿਗੁਰ ਪ੍ਰਸਾਦਿ।

## ਸਾਖੀ ੧

**ਆਗੇ ਮਹਿਮਾ ਦਸਵੇਂ ਪਾਤਿਸਾਹ ਕੀ: —**

### ਦੋਹਰਾ

ਜਗ ਪ੍ਰਗਟ ਰੂਪ ਸਤਿਗੁਰੂ ਧਰਾ ਗੁਰ ਗੋਬਿੰਦ ਸਿੰਘ ਨਾਮ।
ਨਾਮ ਰੂਪ ਸਤਿਗੁਰ ਅਤੀਤ ਸਦਾ ਅਨੀਹ ਅਕਾਮ[1] ।੧।
ਗੁਰ ਬਾਲਮੁਕੰਦ ਘਨ ਤੇਜ ਪੁੰਜ ਸੁਖ ਸਾਰ।
ਸਿਸ ਸਰੂਪ ਮਹਮਾ ਅਕਾਇ ਗੁਣ ਅੰਤ ਨ ਪਾਰਾਵਾਰ[2] ।੨।

### ਮਕਰਾ ਛੰਦ

ਉਦੇ ਗਿਆਨ ਰਵਿ ਉਦਾਚਲ।
ਹਰਿ-ਭਗਤ ਤਖਤ ਨਿਹਚਲ।
ਤੁਰੀਆ ਕਰੀਟ ਸੋਹੇ ਉਨਮਨ ਛਤਰ ਉਜਾਰਾ।੩।
ਸੁਖ ਤੇਜ ਧਨਖ ਤੀਰੰ।
ਵੈਰਾਗ ਬਾਨ ਬੀਰੰ।
ਸੰਤੋਖ ਸਿਪਰ ਸਾਜੇ, ਬਿਗਿਆਨ ਖੜਗ ਸਾਰਾ।੪।
ਮੁਖ ਬਚਨ ਤਾਪ ਕਰਖਨ।[3]
ਦ੍ਰਿਗ ਦ੍ਰਿਸਟਿ ਅਮੀ ਬਚੱਖਨ।
ਫਲ ਮੁਕਤ ਭੁਗਤ ਦਾਇਕ ਜਿਨ ਰੂਪ ਰਿਦੇ ਧਾਰਾ।੫।
ਬਿਧ ਰਾਜ ਜੋਗ ਜੁਗਤਾ।
ਅਤਿ ਤਿਆਗ ਸਰਬ ਮੁਕਤਾ।
ਨਿਰ ਅਹਾਰ ਸਰਬ ਭੁਗਤਾ, ਜਗ ਜਲ, ਕਮਲ ਨਿਆਰਾ।੬।

### ਦੋਹਰਾ

ਸਤਗੁਰ ਬੈਠੇ ਸਭਾ ਮੋ ਸਿਖ ਸੰਗਤ ਸੋਹਤ ਪਾਸ।
ਜਿਮ ਰਘੁਬੰਸ ਗ੍ਰਿਹ ਸਭਾ ਮੋ ਸੰਗ ਭ੍ਰਾਤਨ ਕਰਤ ਬਿਲਾਸ।੭।





 

## ਸਵੈਯਾ

ਮੁਖ ਕਮਲ ਪ੍ਰਭਾ ਅਨਭੈ ਸੋਭਾ ਗੁਰ ਜਗਮਗ ਜੋਤ ਉਜਾਰਾ ਹੈ।
ਤਤੁ ਗਿਆਨ ਸੁਧਾ ਪਰਬਾਹ ਸਦਾ ਗੁਰ ਬਚਨ ਮੁਕਤ ਕੋ ਦੁਆਰਾ ਹੈ।
ਕਿਰਪਾ ਕਟਾਛ ਜਹਾ ਢਿਗ ਨਿਰਖਤ ਅਘ ਜਨਮ ਮਰਨ ਪਰਹਾਰਾ ਹੈ।
ਗੁਰ ਦਰਸ ਜਹਾਜ ਮਹਾ ਭੈ ਨਿਧ ਸਭ ਸੰਗਤ ਤਾਰਨਹਾਰਾ ਹੈ।੮।

**ਅਸਤੋਤ੍ਰ ਉਸਤਤ ਦਸੋਂ ਮਹਲੋਂ ਕੀ :—**

ਓਅੰ ਅਕਾਲ ਮੂਰਤਿ ਸਤਗੁਰ ਨਮੋ ਨਮੋ।
ਉਅੰ ਅਲਖ-ਦੇਉ ਅਜੂਨੀ ਨਮੋ ਨਮੋ।
ਓਅੰ ਅਪਾਰ ਅਬਗਤ ਅਦ੍ਵੈਤ ਗੁਰ ਨਮੋ ਨਮੋ।
ਉਅੰ ਅਨੰਤ ਆਤਮ ਸਰਬੰ ਨਮੋ ਨਮੋ।
ਨਾਨਕ ਸਰੂਪ ਅੰਗਤ ਸ੍ਰੀ ਅਮਰ ਗੁਰ ਨਮੋ ਨਮੋ।੧।
ਜਿਹ ਬਚਨ ਸੁਨਤ ਦੁਵੈਤ ਦ੍ਵਵਤ[4] ਗਿਆਨ ਕੋ ਪ੍ਰਕਾਸ।
ਜਿਹਿ ਨਾਮ ਲੇਤ ਦੂਖ ਰਹਤ ਸੁਖ ਸਹਜ ਬਾਸ।
ਜਿਹਿ ਧਿਆਨ ਧਰਤ ਧੀਰਜ ਆਨੰਦ ਪਦ ਬਿਲਾਸ।
ਜਿਹ ਦਰਸ ਪਰਸ ਮੁਕਤ ਸਦਾ ਪਰਮ ਪਦ ਨਿਵਾਸ।
ਗੁਰੂ ਰਾਮਦਾਸ ਅਰਜਨ ਹਰਿ ਗੁਰ ਨਮੋ ਨਮੋ।੨।
ਜਿਹ ਲੰਕ ਡੰਕ ਦੇ ਕੇ ਲੈ ਸੀਸ ਦਸ ਬਿਖੰਡਾ।[5]
ਮਧ ਕੀਟ ਹਰਨ ਕਸਬ ਹਰਨਾਛ ਨਖ ਬਿਹੰਡਾ।[6]
ਜਿਹ ਧਰਨ ਭਾਰ ਹਰਨ ਕੀਓ ਕੁਅਰਛੇਤ੍ਰ ਮੰਡਾ।
ਗੁਰ ਗਿਆਨ ਦੇਤ ਅਰਜਨ ਅਗਿਆਨ ਪਾਪ ਖੰਡਾ।[7]
ਗੁਰ ਹਰਗੋਬਿੰਦ ਹਰਿ ਹਰਿ ਹਰਿਰਾਏ ਗੁਰ ਨਮੋ।੩।
ਆਨੰਦ ਕੰਦ ਮੂਰਤ ਮਾਧਵ ਮੁਕੰਦ ਦੇਵ।[8]
ਅਮਰੀਕ ਭਗਤ ਨਾਰਦ ਪ੍ਰਹਲਾਦ ਕਰਤ ਸੇਵ।
ਮੁਨ ਜਨ ਅਪਾਰ ਜੋਗੀ ਸਭ ਧਰਤ ਧਿਆਨ ਦੇਵ।
ਸਤਗੁਰ ਅਪਾਰ ਅਬਗਤ ਕੋ ਲਹਤ ਭੇਵ।
ਹਰਿ ਕ੍ਰਿਸਨ ਕ੍ਰਿਸਨ ਰੂਪ ਪਰਮ ਗੁਰ ਨਮੋ ਨਮੋ।੪।
ਗਿਆਨ ਸਰੂਪ ਪੂਰਨ ਵੈਰਾਗ ਜੋਗ ਭੋਗ।
ਸਭ ਸਕਤ ਪਰਮ ਭਗਤ ਨਹੀ ਜੋਗ ਤਿਹ ਬਿਓਗ।
ਸੁਨ ਪਰਮ ਬਚਨ ਸਤਗੁਰ ਨਿਜ ਸਹਜ ਜੋਗ।
ਭੁਜ ਬਲ ਅਪਾਰ ਅਬਿਗਤਿ ਸਭ ਹਰਨ ਦੋਖ ਸੋਗ।
ਸਤਿਗੁਰ ਦਿਆਲ ਤੇਗ ਬਹਾਦਰ ਨਮੋ ਨਮੋ।੫।
ਜਿਹ ਰਾਜ ਜੋਗ ਅਸਵ ਰਥ ਧਿਆਨ ਧੁਜ ਅਪਾਰ।

ਚਲ ਸੁਰਤਿ ਮਗ ਮਗ ਨਿਜ ਘਰ ਜਹ ਸੁਖ ਸਰੂਪ ਸਾਰ।
ਸਤਗੁਰ ਦਿਆਲ ਸਿਖਨ ਜਿਹ ਬਚਨ ਗੁਰ ਬਿਚਾਰ।
ਆਨੰਦ ਸਾਂਤ ਮੂਰਤਿ ਗੋਬਿੰਦ ਗੁਰ ਦਿਆਲ।
ਸਤਗੁਰ ਗੋਬਿੰਦ ਸਿੰਘ ਸਦਾ ਗੁਰ ਨਮੋ ਨਮੋ।੬।
ਦਸ ਰੂਪ ਸੁਖ ਸਰੂਪ ਸਮਝ ਵਾਹਿਗੁਰ ਕਹਿਓ।
ਦਸ ਨਾਮ ਗੁਨ ਨਿਧਾਨ ਸਮਝ ਵਾਹਿਗੁਰ ਜਪਿਓ।
ਤਬ ਸੰਤ ਰੂਪ ਧਾਰ ਸਬ ਸੁਰਤ ਕੋ ਦਿਓ।
ਦੈ ਸਰਨ ਤਾਪ ਹਰਨ ਅਮਰ ਪਦ ਅਮਰ ਕਹਿਓ।
ਨਿਜ ਰੂਪ ਗੁਰ ਗੋਪਾਲ ਪ੍ਰਮ ਗੁਰ ਨਮੋ ਨਮੋ।੭।[9]

## ਅਸਤੋਤਰ ਸੰਪੂਰਨੰ ।੨੧੦।

## ਟਿੱਪਣੀਆਂ ਅਤੇ ਹਵਾਲੇ

1. ਜਗਤ ਵਿਚ ਅਵਤਰਿਤ ਹੋ ਕੇ ਸਤਿਗੁਰੂ ਜੀ ਨੇ ਗੋਬਿੰਦ (ਸਿੰਘ) ਨਾਮ ਰਖਿਆ। ਸਤਿਗੁਰੂ ਜੀ ਤਿਆਗੀ (ਅਤੀਤ) ਬੇਪਰਵਾਹ (ਅਨੀਹ) ਅਤੇ ਕਾਮਨਾ ਰਹਿਤ ਪ੍ਰਵਿਰਤੀ ਦੇ ਸਨ।
2. ਕਵੀ ਨੇ ਗੁਰੂ ਜੀ ਦੇ ਬਾਲ ਸਰੂਪ ਦਾ ਮਨੋਗਰੀ ਵਿਵਰਣ ਪ੍ਰਸਤੁਤ ਕੀਤਾ ਹੈ। ਉਹ ਕਹਿੰਦਾ ਹੈ ਕਿ 'ਸ਼ਬਦ' ਦੁਆਰਾ ਉਨ੍ਹਾਂ ਦੇ ਸਰੂਪ ਦੀ ਪ੍ਰਸ਼ੰਸਾ ਕਰਨੀ ਸੰਭਵ ਨਹੀਂ। 2. ਉਨ੍ਹਾਂ ਨੇ ਜਬਰ ਜ਼ੁਲਮ ਦਾ ਟਾਕਰਾ ਕਰਨਾ ਸੀ। ਖੰਡਾ, ਢਾਲ ਆਦਿ ਸ਼ਸਤਰਾਂ ਨੂੰ ਧਾਰਨ ਕੀਤਾ, ਪਰ ਇਸਦੇ ਨਾਲ ਨਾਲ ਸੰਤੋਖ ਅਤੇ ਗਿਆਨ ਵੀ ਉਨ੍ਹਾਂ ਦੇ ਨਾਲ ਨਾਲ ਧਾਰਨ ਕੀਤੇ। ਇੰਜ ਉਨ੍ਹਾਂ ਦਾ ਸਰੂਪ ਸੰਤ ਸਿਪਾਹੀ ਵਾਲਾ ਸੀ।
3. ਕਰਖਨ: ਖਿਚਣਾ।
4. ਗੁਰੂ ਸਾਹਿਬ ਦੇ ਅਮ੍ਰਿਤ ਵਚਨ ਸੁਣਕੇ ਦੁਵੈਤ (ਪਸੀਜਦੀ) ਹੈ, ਦੂਰ ਹੋ ਜਾਂਦੀ ਹੈ ਅਤੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ।
5. ਬਿਖੰਡਾ : ਚੰਗੀ ਤਰ੍ਹਾਂ ਭਲੀ ਭਾਂਤ ਖੰਡਨ ਕੀਤਾ।
6. ਨਾਖੁਨਾ ਨਾਲ ਬੁਰੀ ਤਰ੍ਹਾਂ ਮਾਰਿਆ। ਹਰਨਾਖਸ਼ ਨੂੰ ਮਾਰਨ ਲਈ ਨਰਸਿੰਘ ਰੂਪ ਧਾਰਨ ਕੀਤਾ ਸੀ।
7. ਸ੍ਰੀ-ਅਰਜਨ ਜੀ ਨੂੰ ਸ੍ਰੀ ਕ੍ਰਿਸ਼ਣ ਨੇ ਗਿਆਨ ਦੇ ਕੇ ਦਿਵਯ ਜੋਤੀ ਪ੍ਰਦਾਨ ਕੀਤੀ ਸੀ।
8. ਪਾਰਬ੍ਰਹਮ ਮੁਕਤੀਦਾਤਾ, ਦਿਵਯ ਜੋਤੀ।
9. ਸਨਾਤਨੀ ਪਰੰਪਰਾ ਦਾ ਕਵੀ ਹੋਣ ਕਰਕੇ ਕਵੀ ਗੁਰੂਆਂ ਦੀ ਉਸਤਤ ਕਰਨ ਲਈ ਪ੍ਰਾਚੀਨ ਮਹਾਂਪੁਰਖਾਂ ਨਾਲ ਤੁਲਨਾ ਕਰਦਾ ਹੈ।

*****

 

## ਸਾਖੀ ੨

**ਸਤਿਗੁਰ ਜੀ ਕੇ ਪਰਮ ਚਰਿਤ੍ਰ ਕੀ ਸਾਖੀ—**

### ਦੋਹਰਾ

ਬਹੁਤ ਕਾਲ ਸਤਗੁਰ ਰਹੇ ਪਟਨੇ ਧਰ ਅਉਤਾਰ।
ਬਰਸ ਦੁਆਦਸ ਸੌ ਅਧਿਕ ਕਰਤ ਬਿਲਾਸ ਬਿਹਾਰਿ।੧।[1]

### ਚੌਪਈ

ਨਿਤ ਪ੍ਰਾਤ ਸਭ ਸੰਗਤ ਦਰਸਨ ਕਰੇ।
ਜਨਮ ਜਨਮ ਕੇ ਕਿਲਬਿਖ ਹਰੇ।
ਸਗਲ ਮਨੋਰਥ ਪੂਰਨ ਹੋਇ।
ਗੁਰ ਸਿਖ ਸਦਾ ਪ੍ਰਫੁਲਤ ਸੋਇ।੨।
ਬਡੇ ਬਡੇ ਜੋ ਸਿਖ ਪੁਰਾਤਨ।
ਵੈ ਗਨਤੇ ਆਗੇ ਕੀ ਬਰਤਨ।
ਸਤਗੁਰ ਨਵਤਨ ਬਡਿਓ ਕੇ ਬਡੇ।
ਜਗਤ ਰੀਤ ਮਨ ਮੋ ਨਹੀ ਗਡੇ।੩।
ਸਿਖ ਜਾਨਤ ਗੁਰ ਬਾਲਕ ਰੂਪ।
ਬਡੇ ਮਹਾਨ ਪ੍ਰਭ ਕ੍ਰਿਆ ਅਨੂਪ।
ਸਭ ਲੋਗਨ ਕੇ ਮਨ ਕੀ ਜਾਨੀ।
ਕਛੁਕ ਬਿਧ ਨਿਖੇਧ ਮਨ ਆਨੀ।੪।
ਯਹ ਪੂਰਬ ਦੇਸ ਕੋ ਸਹਜ ਸੁਭਾਉ।
ਖਿਨ ਮੋ ਭਾਉ ਖਿਨ ਮੋ ਆਭਾਉ।
ਸਭ ਸਮਝ ਬਾਤ ਪ੍ਰਭ ਜੀ ਮਨ ਲੀਨਾ।
ਮਦ੍ਰ ਦੇਸ ਕੋ ਚਿਤਵਨ ਕੀਨਾ।੫।

### ਦੋਹਰਾ

ਮਦ੍ਰ ਦੇਸ ਮਤ ਦ੍ਰਿੜ ਭਲਾ ਜਹਾ ਸਿਖ ਇਕ ਅੰਗ।
ਤਨ ਮਨ ਧਨ ਅਰਪਨ ਕਰੇਂ ਖੇਲੇਂ ਪ੍ਰੇਮ ਅਭੰਗ।੬।

### ਚੌਪਈ

ਮਾਤਾ ਜੀ ਸੋ ਕਹੀ ਯਿਹ ਬਾਤ।
ਸੁਨਤ ਬਾਤ ਕੰਪਨ ਭਈ ਗਾਤ।



 

ਬਡੀ ਪੁਰਾਤਨ ਸਤਗੁਰ ਕੀ ਦਾਦੀ।
ਸਭ ਚਲਿਤ੍ਰ ਦੇਖੇ ਥੇ ਆਦੀ।੭।
ਛਠਵੇ ਮਹਲ ਜੁਧ ਜੋ ਭਏ।
ਸਭ ਦੇਖੇ ਥੇ ਮਨ ਮਾਹ ਚਿਤਾਏ।
ਕੰਪਤ ਗਾਤ ਤਾਹੂ ਤੇ ਭਇਆ।
ਮਨ ਕਰ ਬਿਚਾਰ ਸਤਗੁਰ ਸੋ ਕਹਾ।੮।
ਪਿਛਲੀ ਕਥਾ ਜਬ ਮਨ ਚਿਤ ਆਵੈ।
ਨਹੀ ਕਛੂ ਸੁਖ ਮਨ ਮੋ ਭਾਵੈ।
ਜਬ ਸੇ ਆਪ ਧਰਿਓ ਅਵਤਾਰ।
ਤਬ ਤੇ ਬਡੇ ਆਨੰਦ ਸੁਖ ਸਾਰ।੯।[2]
ਸਭ ਸੰਗਤ ਮਨ ਬਚ ਤੁਮ ਸੇਵੈ।
ਪੂਜਾ ਕਰ ਭਾਉ ਭਗਤ ਫਲ ਲੇਵੈ।
ਅਵਰ ਬਾਤ ਨਹੀਂ ਮਨ ਮੋ ਆਨੋ।
ਯਹ ਅਰਦਾਸ ਮਨ ਦ੍ਰਿੜ ਕਰ ਮਾਨੋ।੧੦।

### ਦੋਹਰਾ

ਮਾਤਾ ਜੀ ਸੋ ਪੁਨ ਕਹਿਓ ਮਮ ਕਹੀ ਬਿਚਾਰ ਯਹ ਬਾਤ।
ਸਭ ਸੁਖ ਈਹਾ ਹੈ ਸਦਾ ਸੰਗਤ ਹੋਇ ਘਾਤ।੧੧।

### ਚੌਪਈ

ਹਮ ਕੋ ਸਿਖ ਸੰਗਤ ਸਭ ਪਿਆਰੀ।
ਸਭ ਨਾਮ ਧਰੀਕ ਹਮਰੇ ਅਧਕਾਰੀ।
ਇਨ ਮੋ ਵਿਰਲੇ ਸਿਖ ਮਮ ਪ੍ਰੇਮੀ।
ਅਵਰ ਸਕਲ ਹੈ ਸੰਗਤ ਨੇਮੀ।੧੨।
ਸਭਹਨ ਕੋ ਉਧਾਰ ਹਮ ਕਰਨਾ।
ਨੇਮੀ ਪ੍ਰੇਮੀ ਹੈ ਸਭ ਸਰਨਾ।
ਬਿਧ ਨਖੇਧ ਇਨ ਕੇ ਮਨ ਰਹੈ।
ਜਨਮ-ਭੂ ਹਿਤ ਬਾਲਕ ਕਹੈ।੧੩।
ਮੈ ਇਨ ਕੇ ਮਨ ਕੀ ਸਭ ਜਾਨੀ।
ਇਨੋ ਨ ਮੋਰੀ ਨਿਤ ਪਹਚਾਨੀ।
ਮਦ੍ਰ ਦੇਸ ਜਾਏ ਤੇ ਬਹੁ ਗੁਨ।
ਇਨ ਕੇ ਮਨ ਮੋ ਰਹੇ ਦਰਸ ਧੁਨਿ।੧੪।
ਤਾਂਤੇ ਇਨ ਕਾ ਹੋਇ ਉਧਾਰੁ।

ਊਹਾ ਕਰੇ ਨਵ ਤਨ ਬਿਵਹਾਰ।
ਬਹੁਤ ਕਾਮ ਊਹਾ ਕੇ ਕਰਨਾ।
ਮਨ ਮੋ ਹੈ ਜੇਤੇ ਆਚਰਨਾ।੧੫।

**ਦੋਹਰਾ**

ਤਬ ਮਾਤਾ ਜੀ ਹੋਇ ਨਿੰਮ੍ਰਭੂਤ ਬਾਤ ਕਹੀ ਸਮਝਾਇ।
ਤੁਮ ਕੋ ਸਭ ਜਾਨਤ ਸਦਾ ਮਨ ਮੋ ਸਤਗੁਰ ਭਾਇ।੧੬।

**ਚੌਪਈ**

ਇਨ ਸਭ ਕੀ ਪਰਤਗਿਆ ਲੀਜੈ।
ਸੰਗਤ ਮਸੰਦ ਕੋ ਹੁਕਮੁ ਕਰੀਜੈ।
ਫੇਰੇ ਹੁਕਮੁ ਤਫਾਵਤ[3] ਕਰੇ।
ਤਤੋ ਇਨ ਕੋ ਦੋਸੁ ਕੁਛੁ ਧਰੇ।੧੭।
ਸੁਨਤ ਬਾਤ ਮੁਸਕਾਨੇ ਦਿਆਲ।
ਬੁਲਾਇ ਲਿਖਾਰੀ ਕਹੀ ਤਤਕਾਲ।
ਲਿਖ ਭੇਜੋ ਹੁਕਮ ਬੁਲਾਕੀ ਦਾਸ।[4]
ਬਡਾ ਮਸੰਦ ਢਾਕੇ ਮੋ ਬਾਸ।੧੮।
ਬਨੇ ਮਹਾਫਾ ਹਾਥੀਦਾਤ।[5]
ਸੋਨਾ ਲਗੇ ਤੋਲਾ ਸੈ ਸਾਤ।
ਬੁਲਾਕੀ ਦਾਸ ਕੋ ਹੁਕਮੁ ਜਬ ਗਇਆ।
ਤਾਤਕਾਲ ਉਦਮ ਸਭ ਭਇਆ।੧੯।[6]
ਬਡਾ ਮਹਾਫਾ ਸੁੰਦਰ ਬਨਾ।
ਕੜੀ ਕਾਟਾ ਸੁਇਨੇ ਕਾ ਘਨਾ।
ਬਨਾ ਤਿਆਰ ਮਹਾਫਾ ਆਇਆ।
ਸਤਗੁਰ ਜੀ ਕੇ ਅਗ੍ਰ ਧਰਾਇਆ।
ਦੇਖਾ ਪ੍ਰਭ ਭਾਖਿਆ ਅਤਿ ਸੁੰਦਰ।
ਮਾਤਾ ਜੀ ਪਹਿ ਭੇਜਿਆ ਅੰਦਰ।੨੦।

**ਦੋਹਰਾ**

ਮਹਾਫਾ ਅਤਿ ਸੁੰਦਰ ਬਨਾ ਦੇਖਾ ਸਤਗੁਰ ਦਿਆਲ।
ਅੰਤਰ ਕੀ ਜਾਨੀ ਪ੍ਰਭੂ ਕਪਟ ਧਪਟ ਕਾ ਹਾਲ।੨੧।[7]

 

## ਚੌਪਈ

ਦੇਖਤ ਮਾਤ ਜੀ ਕਰੀ ਸੁਪਾਸ।[8]
ਬਡਾ ਗੁਰ-ਸਿਖ ਬੁਲਾਕੀ ਦਾਸ।
ਕਰ ਜਲਦ ਤਿਆਰੀ ਤੁਰਤ ਪਠਾਇਆ।
ਅਤ ਸੁੰਦਰ ਕਹੂ ਨਹ ਦਰਸਾਇਆ।੨੨।
ਪ੍ਰਭ ਅੰਤਰਜਾਮੀ ਲੀਆ ਮੰਗਾਇ।
ਸਭ ਸੰਗਤ ਕੌ ਦੀਆ ਦਿਖਾਇ।
ਪੁਨਿ ਆਗਿਆ ਸੰਗਤ ਕੌ ਕਰੀ।
ਲਕਰੀ ਆਂਟੀ ਲਿਆਵੋ ਇਹ ਘਰੀ।੨੩।[9]
ਆਈ ਲਕਰੀ ਤੋਦਾ ਕਰਾ।
ਮਹਾਂਵੇ ਕੌ ਲਕਰੀ ਮੋ ਧਰਾ।
ਭਇਆ ਹੁਕਮ ਇਸ ਦੇਹੁ ਜਲਾਇ।
ਲਗੀ ਆਗ ਜਲ ਭਇਆ ਸੁਆਹ।੨੪।[10]
ਜਲ ਪਾਇ ਬੁਝਾਇ ਸੁਵਰਨ ਚੁਨਿ ਲੀਆ।
ਕਰ ਇਕਤ੍ਰ ਵਜਨ ਸਭ ਕੀਆ।
ਦਸ ਤਾਬਾ ਸੋਨਾ ਇਕ ਭਾਇ।[11]
ਮਾਤਾ ਜੀ ਕੌ ਦੀਆ ਦਿਖਾਇ।੨੫।

## ਦੋਹਰਾ

ਦੇਖੋ ਮਾਤਾ ਜੀ ਕਿਆ ਭਇਆ ਸਿਖ ਬਡਾ ਬੁਲਾਕੀ ਦਾਸ।
ਬਡੇ ਸਿਖ ਕੀ ਮੱਤ ਯਹ ਛੋਟਿਆ ਕੀ ਕਿਆ ਆਸ।੨੬।[12]

## ਚੌਪਈ

ਹੇ ਮਾਤਾ ਜੀ ਯਹ ਪੂਰਬ ਦੇਸ।
ਇਨ ਕਾ ਹਲਕਾ ਹੈ ਸਭ ਭੇਸ।
ਇਨ ਸੌਂ ਮਦ੍ਰ[13] ਦੇਸ ਬਹੁ ਭਲਾ।
ਪ੍ਰੇਮ ਪ੍ਰਤੀਤ ਉਨ ਕੀ ਹੈ ਕਲਾ।੨੭।
ਹਮ ਸਭ ਤੁਮ ਕੌ ਦੀਆ ਦਿਖਾਇ।
ਚਾਹੋ ਮਦ੍ਰ ਦੇਸ ਚਾਲੋ ਇਹ ਭਾਇ।
ਦੇਖ ਮਾਤਾ ਮਨ ਭਈ ਬਿਹਾਲ।
ਸਭ ਘਟ ਕੀ ਜਾਨਤ ਸਤਗੁਰ ਦਿਆਲ।੨੮।
ਪ੍ਰਭ ਮਦ੍ਰ ਦੇਸ ਕੋ ਭਏ ਤਿਆਰ।
ਸੰਗਤ ਕਾ ਇਹੁ ਫਲ ਅਧਕਾਰ।

ਦੂਰ ਜਾਨ ਪ੍ਰੇਮ ਮਨ ਕਰੇ।
ਤਾ ਤੇ ਇਨ ਕੇ ਸਭ ਕਾਰਜ ਸਰੇ।੨੯।
ਸਭ ਨਗ੍ਰ ਮੈ ਬਾਤ ਭਈ ਪ੍ਰਸਿਧ।
ਸੁਨਿ ਜਗਤ ਸੇਠ ਕੋ ਆਈ ਬੁਧ।
ਆਨ ਸਤਗੁਰ ਕੇ ਚਰਨ ਪਰਾ।
ਹਾਥ ਜੋੜ ਬਿਨਤੀ ਤਿਨ ਕਰਾ।੩੦।

### ਦੋਹਰਾ

ਮਦ੍ਰ ਦੇਸ[13] ਕੋ ਸਤਿਗੁਰ ਚਲੇ ਸਭ ਮਾਰਗਿ ਕੋਠੀ ਮੋਰਿ।
ਜਹ ਚਾਹੋ ਧਨ ਲੀਜੀਏ ਲਿਖ ਦੇਵਹ ਸਭ ਕੀ ਓਰ।੩੧।

### ਤੋਮਰ ਛੰਦ

ਸੁਨ ਜਗਤ ਸੇਠ[14] ਕੀ ਕਥਾ।
ਪ੍ਰਸਨ ਹੋਏ ਜਥਾ।
ਬਚਨ ਦਿਆਲ ਜੀ ਕਰਾ।
ਵਹ ਪ੍ਰੀਤ ਕੋ ਹੀਏ ਧਰਾ।੩੨।
ਮਗਨ ਪ੍ਰਸੰਨ ਹਮ ਭਏ।
ਸਰਧਾ ਕਰੀ ਜੁ ਤੁਮ ਹੀਏ।
ਸੁਫਲ ਭਈ ਜੁ ਤੁਮ ਕਹਾ।
ਸਭੀ ਕਛੂਨ ਹਮਨ ਲਹਾ।੩੩।[15]
ਤੁਹਾਰ ਘਰ ਮੋ ਲਛਮੀ।
ਰਹੇ ਬਸੇ ਅਗਛਮੀ।
ਪ੍ਰਸੰਨ ਸੇਠ ਕੋ ਕਰਾ।
ਚਲਾ ਹੀਏ ਚਰਨ ਧਰਾ।੩੪।[16]

### ਸੋਰਠਾ

ਸਤਗੁਰ ਜੀ ਕਰ ਕੂਚ ਪਟਨੇ ਕੋ ਪਾਵਨ ਕਰਾ।
ਸਿਖ ਸੰਗਤ ਸੰਗ ਮੂਚ ਚਲੇ ਦੇਸ ਪੰਚਾਲ ਕੋ।੩੫।

### ਸਾਖੀ ਪੂਰਨ ਹੋਈ। ੨੧੧।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿੱਪਣੀਆਂ ਤੇ ਹਵਾਲੇ

1. ਬਾਰ੍ਹਾਂ ਵਰ੍ਹਿਆਂ ਤੋਂ ਵੀ ਵਧੀਕ ਸਮੇਂ ਤਕ ਭ੍ਰਮਣ ਕਰਦੇ ਰਹੇ।
2. ਇਹ ਤੁਕ ਮੂਲ ਪੋਥੀ ਵਿਚ ਨਹੀਂ, ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਪਾਈ ਗਈ ਹੈ।
3. ਤਫਾਵਤ ਕਰੇ : ਮਾਰ ਦੇਵੇ। ਸੰਘਾਰ ਕਰੇ।
4. ਬੁਲਾਕੀ ਦਾਸ : ਢਾਕਾ ਵਿਖੇ ਪ੍ਰਚਾਰਿਕ ਸੀ।
5. ਹਾਥੀ ਦੰਦ ਦਾ ਤੌਲਾ ਬਣਾਇਆ ਜਾਂਦਾ ਸੀ।
6. ਬੁਲਾਕੀ ਦਾਸ ਨੇ ਹੁਕਮ ਮਿਲਦਿਆਂ ਹੀ ਇਸਦੀ ਤਾਮੀਲ ਕਰਨੀ ਸ਼ੁਰੂ ਕਰ ਦਿੱਤੀ।
7. ਬੇਸ਼ਕ ਉਹ ਡੋਲਾ ਬੜਾ ਸੁੰਦਰ ਜਾਪਦਾ ਸੀ ਪਰ ਗੁਰੂ ਜੀ ਅੰਦਰ ਖਾਤੇ ਹੋਈ ਹੇਰਾ ਫੇਰੀ ਬਾਰੇ ਚੰਗੀ ਤਰ੍ਹਾਂ ਸਮਝਦੇ ਸਨ।
8. ਮਾਤਾ ਜੀ ਨੇ ਵੀ ਬੁਲਾਕੀ ਦਾਸ ਦੀ ਕਾਰ ਕਰਦਗੀ ਦੀ ਸਿਫ਼ਾਰਿਸ਼ (ਸ਼ਪਾਸ) ਕੀਤੀ।
9. ਪਰ ਗੁਰੂ ਜੀ ਨੂੰ ਕੁਝ ਹੋਰ ਹੀ ਪ੍ਰਵਾਨ ਸੀ। ਉਨ੍ਹਾਂ ਨੇ ਤੁਰਤ ਲਕੜੀਆਂ ਬਾਲਣ ਮੰਗਵਾਇਆ।
10. ਉਸ ਲਕੜੀ ਨੂੰ ਇਕ ਢੇਰ ਦੇ ਰੂਪ ਵਿਚ ਚਿਣਿਆਂ ਗਿਆ ਅਤੇ ਉਹ ਡੋਲਾ ਵਿਚ ਰੱਖ ਦਿੱਤਾ ਗਿਆ। ਪਲ/ਛਿਣ ਵਿਚ ਹੀ ਉਹ ਰਾਖ ਹੋ ਗਿਆ।
11. ਜੋ ਬਾਕੀ ਬਚਿਆ ਮਲਬਾ ਸੀ ਉਸ ਤੋਂ ਸਾਬਤ ਹੋਇਆ ਕਿ ਇਸ ਵਿਚ ਸੋਨਾ ਅਤੇ ਤਾਂਬਾ 1/10 ਦੇ ਅਨੁਪਾਤ ਵਿਚ ਵਰਤਿਆ ਗਿਆ ਸੀ।
12. ਗੁਰੂ ਜੀ ਨੇ ਮਾਤਾ ਜੀ ਨੂੰ ਸੰਬੋਧਿਤ ਕਰਦਿਆ ਆਖਿਆ, "ਬੁਲਾਕੀ ਦਾਸ ਕਿੰਨਾ ਵੱਡਾ ਗੁਰਸਿੱਖ ਹੈ । ਜੇ ਵੱਡਿਆਂ ਗੁਰਸਿੱਖਾਂ ਦੀ ਇਹ ਦਸ਼ਾ ਹੈ ਤਾਂ ਛੋਟਿਆਂ ਦੀ ਕੀ ਹੋਵੇਗੀ?"
13. ਫਿਰ ਗੁਰੂ ਜੀ ਦੇਸ/ਪੰਜਾਬ ਵਲ ਆ ਗਏ।
14. ਜਗਤ ਸੇਠ : ਪਟਨਾ ਸਾਹਿਬ ਦਾ ਕਿ ਅਮੀਰ/ਸੰਤ ਗੁਰਸਿਖ।
15. ਜਗਤ ਸੇਠ : ਗੁਰੂ ਜੀ ਦੀ ਪੰਜਾਬ ਵਲ ਤਿਆਰੀ ਸੁਣ ਕੇ ਚਿੰਤਿਤ ਸੀ ਪਰ ਉਹ ਕੁਝ ਨਹੀਂ ਕਰ ਸਕਦਾ ਸੀ। ਉਸਨੇ ਗੁਰੂ ਜੀ ਦੇ ਸਾਮ੍ਹਣੇ ਹਾਜ਼ਿਰ ਹੋ ਕੇ ਬਿਨੈ ਕੀਤੀ ਕਿ ਰਸਤੇ ਵਿਚ ਉਸਦੀਆਂ ਆੜਤਾਂ ਹਨ, ਉਸਨੇ ਚਿੱਠੀ ਲਿਖ ਕੇ ਦੇਣ ਲਈ ਕਿਹਾ ਅਤੇ ਅਰਜ਼ੋਈ ਕੀਤੀ ਕਿ ਜਿਥੇ ਵੀ ਜਿੰਨਾ ਧਨ ਉਨ੍ਹਾਂ ਨੂੰ ਚਾਹੀਦਾ ਹੋਵੇਗਾ, ਪ੍ਰਾਪਤ ਹੋ ਸਕੇਗਾ। ਗੁਰੂ ਜੀ ਨੇ ਉਸਦੀ ਭਾਵਨਾ ਦੀ ਕਦਰ ਕੀਤੀ ਪਰ ਆਖਿਆ ਕਿ ਉਨ੍ਹਾਂ ਨੂੰ ਕਿਸੇ ਚੀਜ਼ ਦੀ ਲੋੜ ਨਹੀਂ।
16. ਗੁਰੂ ਜੀ ਨੇ ਜਗਤ ਸੇਠ ਨੂੰ ਅਸੀਸ ਦਿਤੀ ਕਿ ਮਾਇਆ ਉਸ ਦੀ ਦਾਸੀ ਰਹੇਗੀ। ਇੰਜ ਉਹ ਪੰਜਾਬ ਵੱਲ ਰਵਾਨਾ ਹੋ ਗਏ।

*****

## ਸਾਖੀ ੩

ਪੰਚਾਲ ਦੇਸ ਜਾਣੇ ਕੀ ਸਾਖੀ—

### ਸੋਰਠਾ

ਸਤਗੁਰ ਕੀਆ ਪਿਆਨ ਮਾਰਗ ਲੀਨਾ ਗੌਹਜ ਮਗ।[1]
ਪਰਬਤ ਕੀਤਾਰਾਨ ਕਰਤ ਬਿਹਾਰ ਬਿਲਾਸ ਸੌ।੧।

### ਚੌਪਈ

ਕਰਤ ਭਜਨ ਸੰਗਤ ਸੰਗ ਚਲੇ।
ਬਜੇ ਬਜੰਤ੍ਰ ਕੀਰਤਨ ਹੋਇ ਭਲੇ।[2]
ਆਖੇੜ ਬਿਰਤ ਕੇ ਚਿਤ ਜਬ ਧਰੇ।
ਪਹਰੇ ਸਸਤ੍ਰ ਸੰਗੀ ਸੰਗ ਖਰੇ।੨।
ਕਰੇ ਬਿਲਾਸ ਅਖੇਰ ਬਿਹਾਰ।
ਦੁਸਟ ਦੂਖ ਦਾਇਕ ਪਸੂ ਬਿਦਾਰ।
ਸੁਖ ਦਾਇਕ ਪ੍ਰਭ ਮਦਨ ਮੁਕੰਦ।
ਹਾਸ ਬਿਲਾਸ ਕਰੇ ਆਨੰਦ।੩।
ਅਰੁ ਜਹਾ ਜਹਾ ਜਾਵੈ ਪ੍ਰਭ ਦਿਆਲ।
ਦਰਸਨ ਪਰਸ ਜਗ ਹੋਤ ਨਿਹਾਲ।
ਗੰਗਾ ਉਤਰ ਪਾਰ ਜਬ ਗਏ।
ਤਾਰਾਈ ਪਰਬਤ ਮਗ ਲਏ।੪।
ਜਹਾ ਜਹਾ ਜੁਧ ਹੋਤ ਕੋ ਕਾਹੂ।
ਸੁਰਤ ਧਾਰ ਦੇਖੋ ਗੁਰ ਤਾਹੂ।
ਪਰਸ੍ਵਾਰਥ ਪਰ ਜੁਧ ਜੋ ਪਏ।
ਗਾਵਤ ਹੈ ਢਾਢੀ ਨਿਤ ਨਏ।੫।

### ਦੋਹਰਾ

ਜਹਾਂ ਜਹਾਂ ਪ੍ਰਭ ਜੁਧ ਕਰਿਓ ਪਰੁਸ੍ਵਾਰਥ ਕੇ ਭਾਇ।
ਮਹਾ ਬਲੀ ਨਿਹਬਲ ਨਿਰਬਲ ਬਲੀ ਪ੍ਰਭਾਉ।੬।

### ਚੌਪਈ

ਇਸੀ ਭਾਂਤ ਮਾਰਗ ਪ੍ਰਭ ਚਲੇ।
ਜਹ ਬੈਠੇ ਜਹ ਹੂਏ ਖਲੇ।

ਸੋ ਸੋ ਪ੍ਰਗਟ ਭਏ ਅਸਥਾਨ।
ਤਹ ਤਹ ਪੂਜਨ ਕਰਤ ਜਹਾਨ।੭।[3]
ਕਥਾ ਬਢਨ[4] ਸੋਂ ਅਧਿਕ ਮਨ ਡਰੋ।
ਸੀਪੀ ਮੋਂ ਸਮੁੰਦ੍ਰ ਕਿਮ ਧਰੋ।
ਸੰਛੇਪ ਕਥਾ ਮੇਰੇ ਮਨ ਭਾਵੈ।
ਭੈ ਸਾਗਰ ਸੋਂ ਪਾਰ ਲੰਘਾਵੈ।੮।
ਇਸੀ ਭਾਂਤ ਕੀਰਤਪੁਰ ਗਏ।
ਰਹੇ ਨਹੀ ਆਗੇ ਕੋ ਭਏ।
ਮਾਕੋਂਵਾਲ ਪਹੁਚੇ ਗੁਰ ਦਿਆਲ।
ਤਹਾ ਕੌਤਕ ਕੀਨੇ ਪਰਮ ਬਿਸਾਲ।੯।
ਪ੍ਰਿਥਮ ਸਤਗੁਰ ਕੋ ਦੇਹੁਰੇ ਗਏ।
ਕਰ ਪਰਦਖਨਾ ਪੂਜਤ ਭਏ।
ਦੇਖ ਦੇਹੁਰਾ ਕੰਪਿਓ ਗਾਤ।[5]
ਸਤਗੁਰ ਕੀ ਗਤਿ ਕਹੀ ਨ ਜਾਤ।੧੦।

**ਦੋਹਰਾ**



ਧਰਮ ਹੇਤ ਸਾਕਾ ਕਰਾ[6] ਦੀਨਾ ਸੀਸ ਉਤਾਰ।
ਸੰਤਨ ਕੀ ਲਜਾ ਨਿਮਿਤ ਨਹੀ ਪ੍ਰਗਟਿਓ ਸਿਧ ਬਿਵਹਾਰ।੧੧।

**ਚੌਪਈ।**

ਭਗਤ ਹੇਤ ਸਾਕਾ ਪ੍ਰਭ ਕੀਨਾ।
ਸੀਸ ਦੀਆ ਪਰ ਸਿਰਰ ਨ ਦੀਨਾ।
ਨਾਟਕ ਚੇਟਕ ਕਰਤ ਕੁਕਾਜਾ।
ਪ੍ਰਭ ਲੋਗਨ ਕੋ ਆਵਤ ਲਾਜਾ।੧੨।[7]
ਤਹਾ ਡੇਰਾ ਸਤਗੁਰ ਜੀ ਕਰਾ।
ਪੌੜੀ ਪਾਂਚ ਅਨੰਦ ਕੀ ਪੜਾ।
ਆਨੰਦਪੁਰ ਨਾਵ ਤਹਾ ਕਾ ਰਾਖਾ।
ਸ੍ਰੀ ਮੁਖ ਸਿਉ ਸਤਗੁਰ ਜੀ ਭਾਖਾ।੧੩।
ਤਹਾ ਡੇਰਾ ਸਤਗੁਰ ਜੀ ਕੀਨਾ।
ਮਹਾ ਅਸਥਾਨ ਸਭ ਸੰਗਤ ਚੀਨਾ।
ਦਰਸਨ ਕੋ ਸਭ ਜਨ ਚਲ ਆਵੈ।
ਭਲੇ ਭਲੇ ਪ੍ਰੇਮੀ ਗੁਰ ਭਾਵੈ।੧੪।
ਗੁਰ ਅਸਥਾਨ ਸਬਹਨ ਸੋ ਊਚਾ ਸੂਚਾ।

ਸੰਭ ਤੀਰਥਨ ਸੌ ਊਚਾ ਸੂਚਾ।
ਸਤਗੁਰ ਗੋਬਿੰਦਾ ਕਾ ਡੇਰਾ ਕਹੋ।
ਦਰਸ ਪਰਸ ਕਰਤ ਸੁਖ ਲਹੇ।੧੫।[8]

## ਦੋਹਰਾ

ਆਏ ਪ੍ਰਭੂ ਪੰਜਾਬ ਮੋ ਖਬਰ ਭਈ ਸਭ ਦੇਸ।
ਸਗਲ ਦੇਸ ਆਵਨ ਲਗੇ ਸਤਗੁਰ ਪੁਰਖ ਅਦੇਸ।੧੬।

## ਚੌਪਈ

ਆਨੰਦਪੁਰ ਕੇ ਆਨੰਦ ਦਿਆਲ।
ਦੇ ਦਰਸਨ ਕਰੇ ਜਗਤ ਨਿਹਾਲ।
ਰਾਜਾ ਸਭ ਦਰਸਨ ਕੋ ਆਵੈ।
ਤਾਪ ਪਾਪ ਸਭ ਕੋ ਮਿਟ ਜਾਵੈ।੧੭।
ਨਿੱਤ ਪ੍ਰਿਤ ਹੋਤ ਅਖੇੜ ਬਿਹਾਰ।
ਖੇਲਤ ਪ੍ਰਭ ਸਤਦ੍ਰ[10] ਕਛਾਰ।[11]
ਤਰੀ ਪਰਬਤ ਕੀ ਬਡੀ ਸੁਹਾਵਨਾ।
ਦਰਸਨ ਕਰਤ ਸਿਖ ਸੁਖ ਪਾਵਨ।੧੮।
ਸਦਾ ਦਿਆਲ ਗੁਰ ਕ੍ਰੀੜਾ ਕਰੇ।
ਸਦਾ ਆਨੰਦ, ਆਨੰਦਹਿ ਭਰੇ।
ਭਜਨ ਹੋਤ ਕਰਤ ਸਿਖ ਸੰਗ।
ਸੋਭ ਦੇਖ ਲਾਜਤ ਆਨੰਗ।੧੯।

## ਦੋਹਰਾ

ਬਸੇਬਾਸ ਸਤਗੁਰ ਕੀਆ ਆਨੰਦ ਪੁਰਖ ਨਾਮ।
ਕਿਆ ਕਹੋ ਸੋਭ ਸਥਾਨ ਕੀ ਜਹ ਸਤਗੁਰ ਕੋ ਧਾਮ।੨੦।

## ਸਾਖੀ ਪੂਰਨ ਹੋਈ। ੨੧੨।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਤੇ ਹਵਾਲੇ

1. ਗੁਰੂ ਜੀ ਨੇ ਪੰਜਾਬ ਜਾਣ ਲਈ ਜੋ ਰਸਤਾ ਚੁਣਿਆਂ ਉਹ ਆਮ ਨਹੀਂ ਸੀ।
2. ਗੁਰੂ ਜੀ ਦੇ ਨਾਲ ਸਰਬ (ਹਾਜ਼ਿਰ) ਸੰਗਤ ਭਜਨ ਅਤੇ ਸਾਜ਼ਾਂ ਨਾਲ ਕੀਰਤਨ ਕਰਦੀ ਨਾਲ ਜਾ ਰਹੀ ਸੀ।

 

3. ਜਿਥੇ ਜਿਥੇ ਵੀ ਗੁਰੂ ਜੀ ਰੁਕੇ ਉਹੀ ਪੂਜਾ ਸਥਾਨ ਬਣ ਗਏ।
4. ਵਧ ਜਾਣ ਤੋਂ, ਲੰਮੇਰੀ ਹੋ ਜਾਣ ਤੋਂ।
5. ਸਤਿਗੁਰੂ ਜੀ (ਨੌਵੀਂ ਪਾਤਸ਼ਾਹੀ) ਦੀ ਅੰਤਿਮ ਸਮ੍ਰਿਤੀ (ਸਮਾਧ) ਵੇਖ ਕੇ ਗੁਰੂ ਜੀ ਦਾ ਸਰੀਰ ਕੰਬ ਗਿਆ।
6. ਕਹਾ ਪਾਠੰਤਰ ਗਿਆ।
7. ਇਹ ਪੰਗਤੀਆਂ ਬਚਿਤ੍ਰ ਨਾਟਕ ਦੀਆਂ ਹਨ।
8. ਸਤਿਗੁਰੂ ਦਾ ਸਥਾਨ ਸਭ ਤੋਂ ਉੱਚਾ ਸੁੱਚਾ ਹੈ। ਕੋਈ ਉਸਦੇ ਤੁਲ ਨਹੀਂ।
9. ਦਇਆਲੂ ਗੁਰੂ ਜੀ ਕਈ ਪ੍ਰਕਾਰ ਦੀਆਂ ਲੀਲਾਵਾਂ ਕਰਦੇ ਸਨ। ਉਹ ਸਦੀਵ ਕਾਲ ਖੁਸ਼ ਪ੍ਰਸੰਨ ਰਹਿੰਦੇ ਸਨ।
10. ਸਤਲੁਜ ਦਰਿਆ ਦਾ ਪੁਰਾਣਾ ਨਾਂ।
11. ਕਛਾਰ : ਕਛੂ, ਪਾਣੀ ਵਿਚ ਰਹਿਣ ਵਾਲਾ ਇਕ ਜੀਵ।

*****

## ਸਾਖੀ ੪

ਸਤਗੁਰ ਜੀ ਕੀ ਪ੍ਰਸੰਨ ਰੂਪ ਦੀਵਾਨ ਕਰਕੇ ਬਚਨ ਉਚਾਰਤ ਭਏ—

### ਦੋਹਰਾ

ਪ੍ਰਾਤਕਲ ਆਗਿਆ ਕਰੀ ਸਤਗੁਰ ਪੁਰਖ ਸੁਜਾਨ।
ਸਭ ਸੰਗਤ ਮਮ ਦਰਸਨ ਕਰੇ ਮੈ ਦੇਖੋ ਸਿਖ ਮਹਾਨ।੧।[1]

### ਤੋਮਰ ਛੰਦ

ਅਬਯਕਤ[2] ਤੇਜ[3] ਸੁੰਦਰ ਪ੍ਰਭਾਇ[4]।
ਸਠਿ[5] ਸਿਸ[6] ਸਰੂਪ ਭਾਸਤ ਅਕਾਇ[7]।
ਮੁਖ[8] ਸਤ[9] ਚੰਦ[10] ਦ੍ਰਿਗ[11] ਰਾਮ ਰੰਗ[12]।
ਬਲਹਾਰ ਜਾਇ ਤਾ ਪਰ ਅਨੰਗ[13]।੨।
ਦਸਤਾਰ ਧਾਰ ਸਿਰ ਬੀਰ ਭਾਇ?
ਕਲਗੀ ਸੁਧਾਰ ਰਤਨਨ ਜੜਾਇ।
ਮਸਤਕ ਦਿਆਲ ਆਤਮ ਪ੍ਰਗਾਸ।
ਕਰਨਨ ਪ੍ਰਭਾਉ ਸਤ ਸੁਧ ਅਕਾਸ।।੩।
ਕੁੰਡਲ ਅਨੂਪ ਭਾਸਤ ਪ੍ਰਕਾਸ।
ਜਿਮ ਸਪਤ ਰਿਖੀ ਸੋਹਤ ਅਕਾਸ।
ਭੌਵਾਂ ਦਿਆਲ ਜਿਮ ਹੁਕਮ ਕਾਲ[14]।
ਪਾਲੰਤ ਜਗਤ ਪੁਨ ਕਾਲ ਸਾਲ।੪।
ਸੁੰਦਰ ਸਿਆਮ ਅਲਕੇ[15] ਅਨੂਪ।
ਦੇਖੰਤ ਸੇਖ[16] ਮੁਖ ਬਿਬ[17] ਸਰੂਪ।
ਸੁੰਦਰ ਗਰੀਵ[18] ਬਿਗਿਆਨ[19] ਖੰਭੁ[20]।
ਸਦ ਭਗਤ ਗਿਆਨ ਪ੍ਰਗਟਤ ਅਰੰਭ।੫।

### ਸੋਰਠਾ

ਹਿਰਦਾ ਮਹਾ ਅਕਾਲ ਛਾੜੀ ਰਾੜੀ ਭਗਤ ਸੌ।
ਹੋਵਤ ਸਦਾ ਪ੍ਰਕਾਸ ਬਾਨੀ ਭਗਤ ਗਿਆਨ ਜੁਤ।੬।[21]

### ਤੋਮਰ

ਕਰ ਸੁੰਦਰ ਕੰਰਤੇ ਮਹਾ ਦਾਨ।
ਵੈਰਾਗ ਜੋਗ ਕਹੂ ਭਗਤ ਗਿਆਨ।

ਨਖ ਸੁੰਦਰ ਸੋਭਾ ਅਤਿ ਸੁਹਾਇ।
ਸੋ ਨਾਮ ਰਤਨ ਯੇਹੀ ਕਹਾਇ।੭।
ਲਘੁ ਅੰਗੁਰੀ ਮੁੰਦ੍ਰਕਾ[22] ਨਾਮ ਆਪ।
ਵੈ ਹੁਕਮ ਮੁਕਤ ਪਰ ਯਹੀ ਛਾਪ।
ਸਭ ਤਨ ਕੀ ਕਿਆ ਸੋਭਾ ਕਹੋ।
ਚੀਟੀ ਸਮੁੰਦ੍ਰ ਕਾ ਥਾਹ ਕਿਉ ਲਹੋ।੮।[23]
ਅਬ ਚਰਨਨ ਕੀ ਸੁਨੋ ਸੋਭ।
ਸੁਨ ਜਗਤ ਉਪਜੈ ਸੋ ਲੋਭ।
ਦੇਖ ਕਾਇਰ ਹੋਵਤ ਸੁਬੀਰ।
ਲਗੇ ਜਗਤ ਹੋਇ ਸੁਧੀਰ।੯।
ਲਗ ਚਰਨ ਅਹਿਲਿਆ[24] ਤਰੀ।
ਛੁਹਿ ਚਰਨ ਕੁਬਜਾ[25] ਬਰੀ।
ਬਲਰਾਇ[26] ਚਰਨ ਪ੍ਰਤਾਪ
ਮਿਟ ਗਏ ਸਗਲੇ ਤਾਪ[27]।੧੦।

### ਦੋਹਰਾ

ਵੈ ਚਰਨ ਧਾਰ ਪਰਯੰਕ[28] ਪਰ ਬੈਠਾ ਸਤਗੁਰ ਦਿਆਲ।
ਸਭ ਸੰਗਤ ਕੋ ਦਰਸਨ ਦੀਆ ਤਨ ਮਨ ਭਏ ਨਿਹਾਲ।੧੧।

ਕਰ ਧਾਰ ਖੜਗ ਗਿਆਨ।
ਹਿਰ ਲੇਤ ਮਨ ਅਭਮਾਨ।
ਧੀਰਜ ਸਰੂਪੀ ਢਾਲ।
ਮਨ ਹਰਤ ਚੰਚਲ ਖਿਆਲ।੧੨।
ਲਈ ਪ੍ਰੇਮ ਰੂਪੀ ਸੇਲ[29]।
ਜਿਹ ਛੁਹਤਿ ਹਰਿ ਸਿਉ ਮੇਲ।
ਵੈਰਾਗ ਰੂਪ ਕਟਾਰੁ।
ਤਨ ਲਗਤ ਭਉ ਨਿਧ ਪਾਰ।੧੩।
ਗੁਰ ਬਚਨ ਧਨੁਖ ਤੁਨੀਰ[30]।
ਸਦ ਸਰਵਤ ਬਾਨੀ ਤੀਰ।
ਗੁਨ ਖੈਚ ਕਾਨ ਪਰਮਾਨ।
ਮਨਿ ਲਗਤ ਪਦ ਨਿਰਬਾਨ।੧੪।
ਯਹਿ ਸਸਤ੍ਰ ਧਾਰ ਦਿਆਲ।
ਬਿਗਿਆਨ ਬਸਨ ਬਿਸਾਲ।

ਤਨ ਧਾਰ ਬੈਠ ਪਰਜੰਕ।
ਸਭ ਸਿਖ ਸੋਹੇ ਗੁਰਸੰਗ।੧੫।

**ਦੋਹਰਾ**

ਸਭ ਦਰਸਨ ਕਹੈ ਸਤਗੁਰ ਕਾ ਮਨਿ ਮੈ ਸਤ ਧਰ ਭਾਇ।
ਆਤਮ ਰੂਪੀ ਸਿਖ ਸਭ ਪਰਮਾਤਮ ਗੁਰੂ ਸਹਾਇ।੧੬।

**ਅੜਿਲ**

ਸੰਗਤ ਕੋ ਬਪੁ ਧਾਰ[31] ਜਜਤ ਕਰਤਾਰ ਕੋ।
ਗੁਰ ਰੂਪ ਧਾਰਿ ਉਪਦੇਸ਼ ਮੰਤ੍ਰ ਮੁਖ਼ ਸਾਰ ਕੋ।
ਸਭ ਸੰਗਤ ਧਰੇ ਧਿਆਨ ਭਜਨ ਮੁਖ ਸੋ ਕਰੇ।
ਜਿਮ ਸ੍ਰਵਤ ਚੰਦ੍ਰਮਣਿ[32] ਸਿਲਾ ਚੰਦ ਦਰਸਨ ਕਰੇ।੧੭।
ਕਰਤ ਆਪ ਉਪਦੇਸ਼ ਸੰਗਤਿਨ ਜਬ ਬਪੁ ਧਰਾ।
ਕਰਤ ਪਸਾਰਾ ਭਗਤ ਸੁਜਪੁ ਨਿਜ ਮੁਖ ਕਰਾ।
ਧਰ ਅਨਕ ਰੂਪ ਗਾਵੰਤ ਭਜਨ ਮੁਖ ਰਾਮ ਕੇ।
ਪ੍ਰਕਾਸ ਭਗਤ ਭਗਵੰਤ ਸੁ ਆਠੋ ਜਾਮ ਕੇ।੧੮।
ਯਹ ਬਿਧਿ ਧਾਰ ਦਿਆਲ ਪ੍ਰਭੂ ਸਤਗੁਰ ਭਗਤਿ।
ਦੇ ਸਿਖਨ ਮਤਿ ਦਿਖਾਵਤ ਜਪ ਹਰਿ ਨਾਮ ਸਤ।
ਹੋਤ ਕੁਲਾਹਲ ਭਜਨ ਸਦਾ ਕੀਰਤਨ ਤਹਾ।
ਬਜਤ ਅਨਹਦ ਝੁਨਕਾਰੁ ਦਿਆਲ ਰਾਜਤ ਜਹਾ।੧੯।
ਸਦਾ ਅਨੰਦ ਪ੍ਰਕਾਸ ਅਨੰਦਪੁਰ ਬਾਸੁ ਮੇ
ਗੁਰ ਦਰਸਨ ਪ੍ਰਤਾਪ ਲਹਤਿ ਸੁਖ ਸਾਰ ਕੇ।
ਵਹੀ ਠਉਰ ਬੈਕੁੰਠ ਜਹਾ ਸਤਗੁਰ ਰਹੇ।
ਵਹੀ ਸੰਤ ਸਿਘ ਸਾਧ ਜਹਾ ਸਤ ਬਚਨ ਕਹੇ।੨੦।

**ਦੋਹਰਾ**

ਨੰਦ ਲਾਲ ਆਏ ਤਹਾ ਸੁਨਿ ਪ੍ਰਤਾਪੁ ਦਇਆਲ।
ਪੂਰਾ ਗੁਰ ਖੋਜਤ ਸਦਾ ਬੀਤ ਗਏ ਬਹੁ ਕਾਲ।੨੧।

**ਚੌਪਈ**

ਏਹੀ ਪ੍ਰਤਗਿਆ ਮਨ ਮੋ ਧਾਰ।
ਹਿਰਦੇ ਸਦਾ ਗਿਆਨ ਅਧਿਕਾਰ।
ਗੁਰ ਪੂਜਾ ਜੋ ਮਿਲ ਹੈ ਮੋਹਿ।
ਦੇਵੈ ਗਿਆਨ ਜਾਇ ਭ੍ਰਮ ਧ੍ਰੋਹ।੨੨।

ਕਰ ਦਰਸਨ ਮਨ ਮੈ ਮਗਨਾਨਾ।
ਵਹੀ ਪ੍ਰਤਗਿਆ ਕੀ ਧਰ ਆਨਾ।
ਸਤਗੁਰ ਮੋਹ ਬੁਲਾਵੈ ਆਪੁ।
ਕਰ ਮਿਹਰ ਨਜ਼ਰ ਮੇਟੇ ਭ੍ਰਮ ਤਾਪ।੨੩।[33]
ਬਹੇ ਇਕੰਤ ਜਾਇ ਕਹੂ ਠਉਰ।
ਬਿਨ ਗੁਰ ਧਿਆਨ ਨਹੀ ਮਨ ਅਉਰ।
ਸਤਗੁਰ ਚਰਨਨ[34] ਮੋ ਮਨ ਧਰਾ।
ਸਤਗੁਰ ਦਿਆਲ ਚੇਤ ਤਬ ਕਰਾ।੨੪।
ਮੇਵੜੇ ਕੋ ਆਗਿਆ ਪ੍ਰਭ ਦੀਨਾ।
ਨੰਦ ਲਾਲ ਮਮ ਚਰਨ ਅਧੀਨਾ।
ਕਹੀ ਠਉਰ ਤਹਾ ਤੇ ਲਿਆਵਉ।
ਤਾਤਕਾਲ ਮੋ ਕਉ ਦਿਖਲਾਵਉ।੨੫।

ਦੋਹਰਾ

ਲੇ ਆਗਿਆ ਗੁਰਸਿਖ ਕੌ ਪੂਰੇ ਸਤਗੁਰ ਪਾਸ।
ਮਿਹਰ ਨਜਰ ਸਤਗੁਰ ਕਰੀ ਪੂਰੀ ਸਭ ਹੀ ਆਸ।੨੬।



**ਚੌਪਈ**

ਲੋਹ ਛੋਹ ਪਾਰਸ ਭਏ ਹੇਮ।[35]
ਪ੍ਰੇਮੀ ਮਿਲ ਪ੍ਰੀਤਮ ਸੋ ਛੇਮ[36]।
ਕ੍ਰਿਪਾ ਦਿਸਟਿ ਸਤਗੁਰ ਜੀ ਕਰੀ।
ਭਇਆ ਪ੍ਰਕਾਸ ਰਿਦੇ ਤਿਹ ਘਰੀ।੨੭।
ਨਿਰਵਿਕਲਪ ਸਮਾਧ ਮਨ ਲਾਗਾ।
ਮਹਾ ਮੋਹਿ ਨੀਂਦ ਸੌ[37] ਜਾਗਾ।
ਭਾਈ ਨੰਦ ਲਾਲ[38] ਹੂਏ ਲਾਲ।
ਨਾਨਕ ਨਦਰੀ ਨਦਰਿ ਨਿਹਾਲ।੨੮।[39]
ਨੰਦ ਲਾਲ ਜੀ ਗੁਨ ਕੀ ਖਾਨ।
ਪੀਛੇ ਜੋ ਕਿਛੁ ਕੀਆ ਸੁਜਾਨ।
ਕਹੋ ਬ੍ਰਿਤੰਤ ਪੁਰਖਨਿ ਜੋ ਭਾਖਾ।
ਸੋਨਾ ਜਨਿ ਸੋਧਿਓ ਲੇ ਰਾਖਾ।੨੯।
ਕੇਤਕੁ ਕਾਲੁ ਰਹੈ ਗੁਰ ਪਾਸ[40]।
ਪੂਰਨ ਭਈ ਸਭ ਮਨ ਕੀ ਆਸ।

ਬਿਦਾ ਹੋਇ ਫਿਰਿ ਗ੍ਰਿਹ ਕੋ ਆਏ।
ਨਿਸ ਦਿਨ ਸਦਾ ਰਹੇ ਗੁਰਿ ਭਾਏ[41] ।੩੦।

## ਸਾਖੀ ਪੂਰਨ ਹੋਈ ।੨੧੩।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ

## ਟਿਪਣੀਆਂ ਅਤੇ ਹਵਾਲੇ

1. ਅੰਮ੍ਰਿਤ ਵੇਲੇ ਹੀ ਦਇਆਲੂ ਸਤਿਗੁਰ ਜੀ ਨੇ ਆਦੇਸ਼ ਦਿਤਾ ਕਿ ਮੈਂ ਆਪਣੇ ਵੱਡੀ ਕਰਣੀ ਵਾਲੇ ਸਿੱਖਾਂ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਇਸ ਲਈ ਸਾਰੀ ਸੰਗਤ ਮੈਨੂੰ ਮਿਲੇ।
2. ਅਬਯਕਤ : ਅਵ੍ਯੁਕਤ : ਵਰਣਨ ਤੋਂ ਬਾਹਰਾ। ਜੋ ਸ਼ਬਦਾਂ ਦੁਆਰਾ ਵਿਅਕਤ ਨਹੀਂ ਕੀਤਾ ਜਾ ਸਕਦਾ।
3. ਤੇਜ : ਪ੍ਰਭਾਵ, ਸ਼ਾਨ-ਓ-ਸ਼ੌਕਤ,
4. ਗੁਰੂ ਜੀ ਦੀ ਸ਼ਖਸੀਅਤ ਦਾ ਪ੍ਰਭਾਵ ਵੀ ਸੁੰਦਰ ਪੈ ਰਿਹਾ ਸੀ।
5. ਸਠਿ : ਸੰ ਸ਼ਸ਼ਟਿ, ਸਠ (60) ਅਠਾਹਠ ਤੀਰਥ।
6. ਸਿਸ : ਸੰ. ਸ਼ਿਸ਼ੁ, ਨਾਉਂ – ਬਾਲਕ, ਬੱਚਾ, ਸੰਤਾਨ," ਤਿਸ ਸਿਸ ਸੀਤਾ," (ਰਾਮਾਵਤਾਰ) ਭਾਵ ਉਸਦੀ ਸੰਤਾਨ ਸੀਤਾ ਹੈ। ਸਿੰਧੀ ਸਿਸ = ਸੀਸ ; ਗਰਦਨ ; ਸ਼ਾਗਿਰਦ/ਸ਼ਿਸ਼ ; ਸ਼ੇਸ਼/ ਬਾਕੀ ਛਡਣਾ, ਪਿੱਛੇ ਛਡਣਾ, ਬਾਕੀ ਛਡਣਾ, ਵੱਖ ਕਰਨਾ, ਜਾਂਦਾ ਰਹਿਣਾ।
7. ਅਕਾਇ : ਗੁਰੂ ਜੀ ਸ਼ਾਕਸ਼ਾਤ (ਅਕਾਇ ਦੇਹ ਰਹਿਤ) ਨਿਰਾਕਾਰੀ ਈਸ਼ਵਰ ਦਾ ਸਰੂਪ ਹਨ ਅਰਥਾਤ ਗੁਰੂ ਨਿਰਾਕਾਰ ਈਸ਼ਵਰ ਹੀ ਉਨ੍ਹਾਂ ਦੇ ਸਰੂਪ ਵਿੱਚ ਸਾਕਾਰ ਹੋ ਆਇਆ ਹੈ।
8. ਮੁਖ : ਮੁਖੜਾ, ਮੁਖਾਰਬਿੰਦ, ਰੁਖ਼
9. ਸਤ : ਸੰ ਸਤ੍ਯ ਨਾਉਂ-ਸਚ, ਸਤਯ ; ਪਤਿਵ੍ਰਤ, ਪਰਮਾਤਮਾ ਬ੍ਰਹਮਾ ਆਦਰ ਸਨਮਾਨ, ਸਤੋਗੁਣ = "ਰਜ ਤਮ, ਸਤ ਕਲ ਤੇਰੀ ਛਾਇਆ" (ਮਾਰੂ ਸੋਲਹੇ ਮ: ੧) ; ਸਾਧੂ/ਭਲਾ ; ਪੂਜ; ਪ੍ਰਸੰਸਿਤ, ਸਾਲਾਹਿਆ ਹੋਇਆ ; ਪ੍ਰਤਖ/ਵਿਦਯਮਾਨ।
10. ਚੰਦ : ਚੰਦਰਮਾ ; ਸ਼ਸ਼ਿ ; ਮਾਹਤਾਬ – ਕਵੀਆਂ ਨੇ ਆਮ ਤੌਰ ਤੇ ਮੁਖ ਨੂੰ ਚੰਦ੍ਰਮਾ ਨਾਲ ਉਪਮਾ ਦਿਤੀ ਹੈ।
11. ਦ੍ਰਿਗ : ਅੱਖਾਂ, ਚਕਸ਼ੂ, ਅਖੜੀਆਂ, ਨੇਤ੍ਰ, ਦੀਦੇ,
12. ਰਾਮ ਰੰਗ : ਰਾਮ। ਈਸ਼ਵਰ ਦੇ ਰੰਗ ਵਿਚ ਰੰਗ ਹੋਏ। ਪੂਰੀ ਪੰਗਤੀ ਤੋਂ ਭਾਵ ਹੈ ਕਿ ਗੁਰੂ ਜੀ ਦੇ ਚਿਹਰੇ ਤੇ ਈਸ਼ਵਰੀ ਜਲੌ ਅਤੇ ਚੰਦ੍ਰਮਾ ਦੀ ਚਮਕ ਝਲਕਦੀ ਸੀ ਅਤੇ ਅੱਖਾਂ ਈਸ਼ਵਰੀ ਰੰਗ ਵਿਚ ਰੰਗੀਆਂ ਹੋਈਆਂ ਸਨ।
13. ਅਨੰਗ : ਅਨੰਙ ਨਾਓ – ਜਿਸ ਦੇ ਅੰਗ (ਦੇਹ/ਸਰੀਰ/ਨਹੀਂ, ਕਾਮਦੇਵ/ ਮਦਨ ; ਦੇਹ ਰਹਿਤ।
14. ਭਵਾਂ ਕਤਲ ਕਰਨ ਵਾਲੀਆਂ (ਮਹਾਂਕਾਲ ਦਾ ਮੌਤ ਦਾ ਆਦੇਸ਼) ਸਨ।

 

15. ਅਲਕੈ : ਵਾਲ, ਕੇਸ/ਕੇਸ਼
16. ਸੇਖ : ਸੰ ਸ਼ੇਸ਼ ਨਾਮ ; ਸ਼ਿਖਾ, ਚੋਟੀ
17. ਬਿਬ : ਦੂਜਾ, ਵਿਚਿਤ੍ਰ
18. ਗਰੀਵ : ਗਰਦਨ, ਧੌਣ, ਮਲ,
19. ਬਿਗਿਆਨ : ਵਿਗਿਆਨ, ਗਿਆਨ,
20. ਥੰਭੁ : ਨਾਉਂ -ਜੋਖ (ਆਕਾਸ਼) ਵਿਚ ਅਭਿ (ਸ਼ਬਦ) ਕਰੋ ; ਪਰ ; ਸਤੰਭ, ਥਮਲਾ, ਸਤੂਨ, ਥੰਮ, ਇਥੇ ਪੂਰੀ ਪਾਲ ਤੋਂ ਭਾਵ ਲੰਮੀ ਸੁੰਦਰ ਗਰਦਨ ਤੋਂ ਹੈ।

ਨੋਟ : ਬੰਦ ਕ੍ਰਮ ਅੰਕ ਪੰਜ ਤਕ ਗੁਰੂ ਜੀ ਦੀ ਉਸ਼ਤਤ ਕੀਤੀ ਗਈ ਹੈ। ਕਵੀ ਨੇ ਸ਼ਾਸਤ੍ਰੀ ਪਰੰਪਰਾ ਅਨੁਸਾਰ ਨਾਇਕ ਦੀ ਪੂਰੀ ਪੂਰੀ (ਅੰਗ ਪ੍ਰਤਿ ਅੰਗ ਦੀ ਸ਼ੋਭਾ ਕੀਤੀ ਹੈ) ਇਸੇ ਪ੍ਰਕਾਰ ਦੀ ਸੌਂਦਰਯ ਕਰਣੀ, ਪਰੰਪਰਾ ਹਿੰਦੀ ਦੇ ਰਤਿਕਾਲੀਨ ਕਵੀਆਂ ਵਿਚ ਦ੍ਰਿਸ਼ਟੀਗੋਚਰ ਹੁੰਦੀ ਹੈ। ਇੰਜ ਕਵੀ ਵਿਚ ਰਤਿਕਾਲੀਨ ਕਵੀਆਂ ਵਾਲੀ ਸੌਂਦਰਯ ਵਰਣਨ-ਸੋਝੀ ਹੈ ਪਰ ਉਸਨੇ ਇਸ ਸੋਝੀ ਨੂੰ ਲਚਰ ਪ੍ਰਭਾਵ ਉਤਪਾਦਨ ਲਈ ਪ੍ਰਯੋਗ ਨਹੀਂ ਕੀਤੀ ਸਗੋਂ ਉਹ ਤਾਂ ਅਜਿਹੇ ਨਾਇਕ ਦੀ ਪ੍ਰਸੰਸਾ ਕਰ ਰਿਹਾ ਹੈ ਜਿਸ ਨੇ ਜਗਤ ਕਲਿਆਣ ਲਈ, ਦੀਨਾਂ ਦੇ ਉਧਾਰ ਲਈ, ਦਬੇ ਅਤੇ ਕੁਚਲੇ ਹੋਏ ਲੋਕਾਂ ਨੂੰ ਉਚਿਆਂ ਦੇ ਬਰਾਬਰ ਲਿਆਉਣ ਲਈ ਆਪਣੇ ਪੂਜ ਪਿਤਾ ਜੀ, ਮਾਤਾ ਜੀ ਅਤੇ ਪਿਆਰੇ ਸਪੁੱਤਰਾਂ ਦੀਆਂ ਕੁਰਬਾਨੀਆਂ ਦੇ ਦਿੱਤੀਆਂ ਅਤੇ ਸੁਤੰਤਰਤਾ ਲਈ ਲਗਾਤਾਰ ਲੰਬਾ ਸੰਘਰਸ਼ ਕਰਦਿਆਂ ਆਪਣਾ ਜੀਵਨ ਵੀ ਨਿਉਛਾਵਰ ਕਰ ਦਿੱਤਾ।

21. ਨਿਸਚੇ ਹੀ ਅਜਿਹੀ ਮਹਾਨ, ਸ਼ਖ਼ਸੀਅਤ, ਈਸ਼ਵਰੀ ਜਿਉਤੀ, ਭਗਤੀ ਭਾਉ, ਭਗਤੀ ਅਤੇ ਗਿਆਨ ਦੇ ਸੁਮੇਲ ਦੀ ਸੁੰਦਰ ਅਤੇ ਸਾਕਸ਼ਾਤ ਤਸਵੀਰ ਸੀ।
22. ਛੋਟੀ (ਲਘੂ) ਉਂਗਲੀ (ਅੰਗੁਰੀ) ਵਿਚ ਮੁੰਦਰੀ (ਮੁੰਦ੍ਰਕਾ) ਸ਼ਸੋਭਤ ਸੀ।
23. ਕਵੀ ਕਹਿੰਦਾ ਹੈ ਕਿ ਮੈਂ ਗੁਰੂ ਜੀ ਦੇ ਸੌਂਦਰਯ ਦਾ ਨਿਰੂਪਣ ਕਿਵੇਂ ਕਰ ਸਕਦਾ ਹਾਂ? ਕਦੀ ਕੀੜੀ ਵੀ ਸਮੁੰਦਰ ਦੀ ਥਾਹ ਪਾ ਸਕਦੀ ਹੈ?
24. ਅਹਿਲਿਆ : ਗੌਤਮ ਰਿਸ਼ੀ ਦੀ ਪਤਨੀ ਅਹਿਲਿਆ ਜਿਸ ਨੂੰ ਇੰਦਰ ਨੇ ਆਪਣੇ ਛਲ-ਜਾਲ ਵਿਚ ਫਸਾ ਲਿਆ ਸੀ। ਗੌਤਮ ਦੇ ਸਰਾਪ ਨਾਲ ਉਹ ਪੱਥਰ ਬਣ ਗਈ ਸੀ। ਰਾਮ ਨੇ ਉਸ ਤੇ ਅਜਿਹੀ ਕ੍ਰਿਪਾ ਦ੍ਰਿਸ਼ਟੀ ਕੀਤੀ ਕਿ ਉਸ ਨੂੰ ਮੁਕਤੀ ਹਾਸਿਲ ਹੋਈ। ਸਾਡੇ ਯੁਗ ਦੇ ਸੁਪ੍ਰਸਿੱਧ ਅਤੇ ਸਰਬਾਂਗ ਸਾਹਿਤਕਾਰ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਨੇ ਇਸ ਗਾਥਾ ਨੂੰ ਆਧੁਨਿਕ, ਸੰਦਰਭ ਵਿਚ ਪ੍ਰਸਤੁਤ ਕੀਤਾ ਹੈ। ਉਨ੍ਹਾਂ ਦੀ ਨਾਟ-ਕ੍ਰਿਤੀ ਕਲਾਕਾਰ ਇਸੇ ਹੀ ਵਸਤੂ ਦੀ ਪੇਸ਼ਕਾਰੀ ਹੈ।
25. ਕੁਬਜਾ : ਕੰਸ ਦੀ ਇਕ ਦਾਸੀ ਜੋ ਕੁਬੀ ਸੀ। ਸ੍ਰੀ ਕ੍ਰਿਸ਼ਣ ਜੀ ਨੇ ਉਸ ਦਾ ਕੁੱਬ ਕਢਿਆ ਸੀ। ਸ੍ਰੀ ਕ੍ਰਿਸ਼ਣ ਅਤੇ ਉਸਦੇ ਸੰਬੰਧਾਂ ਦੀਆਂ ਕਈ ਕਹਾਣੀਆਂ ਕਵੀਆਂ ਨੇ ਬਿਆਨ ਕੀਤੀਆਂ ਹਨ। ਹਿੰਦੀ ਦਾ 'ਭ੍ਰਮਰ ਗੀਤ' ਇਸੇ ਵਿਸ਼ੇ ਦੇ ਦੁਆਲੇ ਘੁੰਮਦਾ ਹੈ। ਪੰਜਾਬੀ ਦੇ ਰਾਸ਼ਟ੍ਰ ਕਵੀ ਲਾਲਾ ਧਨੀ ਰਾਮ ਚਾਤ੍ਰਿਕ ਦੀ ਸੁਪ੍ਰਸਿੱਧ ਕਵਿਤਾ 'ਰਾਧਾ ਸੰਦੇਸ਼' ਇਸ ਤੇ ਲਿਖੀ ਗਈ ਬਹੁ-ਚਰਚਿਤ ਕਵਿਤਾ ਹੈ।

 

26. ਬਲਰਾਇ : ਬਲਰਾਮ—ਜੋ ਬਲ ਨਾਲ ਖੇਲ ਸਕਦਾ ਹੈ। ਸ੍ਰੀ ਕ੍ਰਿਸ਼ਣ ਜੀ ਦਾ ਵੱਡਾ ਭਰਾ ਬਲਭਦ੍ਰ ਬਲਦੇਵ 2. ਪ੍ਰਹਿਲਾਦ ਦਾ ਪੋਤਾ ਵਿਰੋਚਨ ਦਾ ਪੁਤਰ ਜੋ ਵਿਦਿਆਵਲੀ ਦੇ ਉਦਰ ਤੋਂ ਪੈਦਾ ਹੋਇਆ-ਅਜਿਹਾ ਪ੍ਰਤਾਪੀ ਰਾਜਾ ਸੀ ਕਿ ਇੰਦਰ ਨੂੰ ਜਿੱਤ ਕੇ ਤਿੰਨਾਂ ਲੋਕਾਂ ਵਿਚ ਆਪਣਾ ਰਾਜ ਸਥਾਪਤ ਕਰ ਲਿਆ। ਦੇਵਤਿਆਂ ਦੇ ਕਹੇ ਤੇ ਵਿਸ਼ਣੂ ਨੇ ਉਸਦੀ ਪਰੀਖਿਆ ਲਈ। ਨੰਦ ਨੇ ਵਾਮੀ (ਬੌਣਾ) ਅਵਤਾਰ ਧਾਰ ਕੇ ਰਾਜ ਤੋਂ ਤਿੰਨ ਕਦਮ ਜ਼ਮੀਨ ਮੰਗੀ। ਰਾਜ ਨੇ ਆਪਣੇ ਗੁਰੂ ਦੈਤਗੁਰੂ ਸ਼ੁਕਰ ਦੇ ਵਰਜਣ ਪੁਰ ਵੀ ਜ਼ਮੀਨ ਦਾਨ ਕਰਨ ਲਈ ਹਾਂ ਕਰ ਦਿੱਤੀ। ਵਾਮਨ ਨੇ ਆਪਣਾ ਸਰੀਰ ਵਧਾ ਲਿਆ (ਵਿਰਾਟ ਆਕਾਰ ਬਣਾ ਲਿਆ) ਦੋ ਕਦਮ ਨਾਲ ਹੀ ਧਰਤੀ ਅਤੇ ਆਕਾਸ਼ ਮਿਣ ਲਿਆ, ਤੀਜੇ ਕਦਮ ਵਿਚ ਬਲਿ ਦਾ ਸਰੀਰ ਲੈ ਲਿਆ। ਵਿਸ਼ਣੂ ਨੇ ਉਸਦੀ ਭਗਤੀ ਵੇਖ ਕੇ ਉਸਨੂੰ ਪਾਤਾਲ ਦਾ ਰਾਜ ਥਾਪ ਦਿੱਤਾ ਅਤੇ ਉਸਦੀ ਬੇਨਤੀ ਅਨੁਸਾਰ ਉਸਦੇ ਦੁਆਰਪਾਲ ਹੋ ਰਹਿਣਾ ਕਬੂਲ ਕੀਤਾ।

27. ਸਗਲੇ ਤਾਪ : ਤਿੰਨੇ ਤਾਪ : ਵਿਦਵਾਨਾਂ ਨੇ ਤਿੰਨ ਪ੍ਰਕਾਰ ਦੇ ਤਾਪ (ਕਸ਼ਟ) ਦੁਖ/ ਕਲੇਸ਼ ਮੰਨੇ ਹਨ :

   1. ਅਧਿਆਤਮਿਕ : ਦੇਹ ਦੇ ਰੋਗ ਅਤੇ ਕ੍ਰੋਧ ਆਦਿ ਮਨ ਦੇ ਵਿਕਾਰ।
   2. ਅਧਿਭੌਤਿਕ : ਜੋ ਦੁਖ ਜੀਵਾਂ ਤੋਂ ਪ੍ਰਾਪਤ ਹੋਣ ਜਿਵੇਂ ਮੱਛਰ, ਸਰਪ, ਸ਼ੇਰ ਆਦਿ ਤੋਂ।
   3. ਆਧਿਦੈਵਿਕ : ਜੋ ਪ੍ਰਾਕ੍ਰਿਤ ਦੇਵਤਾ ਤੋਂ ਪ੍ਰਾਪਤ ਹੋਣ ਜਿਵੇਂ ਧੁੱਪ, ਪਾਲਾ, ਹਨੇਰੀ, ਬੱਦਲ, ਗੋਲੇ ਆਦਿ।

28. ਪਰਯੰਕ ਪਲੰਘ (ਪਰਯੰਕ ਪ੍ਰਜੰਕ) ਸੇਜ, ਬੈਠਣ ਲਈ ਸਥਾਨ, ਮੰਜਾ।

29. ਸੇਲ : ਸੇਲਾ, ਭਾਲਾ, ਨੇਜ਼ਾ, (ਇਕ ਹਥਿਆਰ)

30. ਤੁਨੀਰ : ਤਰਕਸ਼, ਭੱਥਾ, ਤੀਰਾਂ ਨੂੰ ਸੰਭਾਲਣ ਵਾਲਾ।

31. ਸਰੀਰ ਧਾਰਨ ਕਰਕੇ। ਗੁਰਮਤਿ ਇਸ ਸਨਾਤਨੀ ਸਿਧਾਂਤ ਦਾ ਅਨੁਸਰਨ ਨਹੀਂ ਕਰਦੀ ਕਿ ਈਸ਼ਵਰ ਜੂਨਾਂ ਵਿਚ ਆਉਂਦਾ ਹੈ ਪਰ ਸਾਖੀਕਾਰਾਂ ਨੇ ਇਸ ਸਿਧਾਂਤ ਦੀ ਪੈਰਵੀ ਕੀਤੀ ਹੈ।

32. ਚੰਦ੍ਰਮਣਿ : ਚੰਦ੍ਰਮਾ ਵਿਚ ਇਕ ਮਣਿ, ਆਠੋ ਜਾਮ : ਅਠੇ ਪਹਿਰ, ਦਿਨ ਰਾਤ।

33. ਗੁਰੂ ਜੀ ਆਪਣੀ ਸੁਵੱਲੀ ਨਜ਼ਰ ਨਾਲ ਭ੍ਰਮ ਅਤੇ ਤਾਪ (ਸਾਰੇ ਕਸ਼ਟ/ ਤਿੰਨੇ ਤਾਪ) ਮੇਟ ਦਿੰਦਾ ਹੈ।

34. ਚਰਨਨ ਪਾਠੰਤਰ-ਬਦਨਨ।

35. ਲੋਹਾ ਵੀ ਪਾਰਸ ਨੂੰ ਛੋਹ ਕੇ ਸੋਨਾ ਬਣ ਜਾਂਦਾ ਹੈ। ਅਰਥਾਤ ਗੁਰੂ ਰੂਪੀ ਪਾਰਸ ਦੀ ਛੋਹ ਪ੍ਰਾਪਤ ਕਰਕੇ ਆਮ ਸਿੱਖ ਵੀ ਗੁਰਸਿੱਖ ਬਣ ਨਿਬੜਦੇ ਹਨ।

36. ਛੇਮ : ਕਸ਼ੇਪ, ਖੇਪ, ਕੁਸ਼ਲ, ਮੰਗਲ, ਰਾਜੀ ਖੁਸ਼ੀ।

37. ਸਤਿਗੁਰੂ ਦੀ ਬਖਸ਼ਿਸ਼ ਨਾਲ ਹੀ ਅੰਤਰ ਧਿਆਨ/ ਸਮਾਧੀ ਦੀ ਅਵਸਥਾ ਪ੍ਰਾਪਤ ਹੁੰਦੀ ਹੈ ਅਤੇ ਮਨ ਮਹਾ ਮੋਹਿਨੀ ਨਿੰਦਰਾ (ਮਾਇਕ ਸੰਬੰਧਾਂ) ਤੋਂ ਮੁਕਤ ਹੋ ਜਾਂਦਾ ਹੈ।
ਅਧਿਆਤਮਿਕ ਲੋਕ ਇਸ ਨੂੰ ਮਨ ਦਾ ਜਾਗ੍ਰਿਤ ਅਵਸਥਾ ਵਿਚ ਆਉਣਾ ਕਹਿੰਦੇ ਹਨ।

38. ਭਾਈ ਨੰਦ ਲਾਲ : ਭਾਈ ਨੰਦ ਲਾਲ ਗੋਯਾ ਫ਼ਾਰਸੀ ਜ਼ਬਾਨ ਦਾ ਪ੍ਰਸਿੱਧ ਵਿਦਵਾਨ ਕਵੀ

ਜਿਸਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤ ਵਿਚ ਮਹੱਤਵਪੂਰਨ ਕ੍ਰਿਤੀਆਂ ਦੀ ਸਿਰਜਣਾ ਕੀਤੀ ਹੈ। ਇਨ੍ਹਾਂ ਵਿਚੋਂ ਜ਼ਿੰਦਗੀ ਨਾਮਾ ਅਤੇ ਦੀਵਾਨ (ਗ਼ਜ਼ਲਾਂ) ਆਮ ਗੁਰਸਿੱਖ ਪੜ੍ਹਦੇ/ਸੁਣਦੇ ਹਨ। ਸ਼ਬਦ ਕੀਰਤਨ ਵਿਚ ਆਦਿ ਗ੍ਰੰਥ ਤੋਂ ਬਾਹਰਲੀਆਂ, ਜਿਹੜੀਆਂ ਕ੍ਰਿਤੀਆਂ ਸ਼ਾਮਿਲ ਹਨ, ਉਨ੍ਹਾਂ ਵਿਚੋਂ ਭਾਈ ਗੁਰਦਾਸ ਭੱਲਾ ਅਤੇ ਭਾਈ ਨੰਦ ਲਾਲ 'ਗੋਯਾ' ਦੀਆਂ ਰਚਨਾਵਾਂ ਹੀ ਸ਼ਾਮਿਲ ਹਨ।

39. ਇਹ ਗੁਰਬਾਣੀ ਦੀ ਤੁਕ ਹੈ। ਇਹ ਬਾਬਾ ਸਰੂਪ ਦਾਸ ਭੱਲਾ ਦੀ ਵਿਸ਼ੇਸ਼ਤਾ ਹੈ ਕਿ ਉਨ੍ਹਾਂ ਨੇ ਗੁਰਬਾਣੀ ਦੀਆਂ ਤੁਕਾਂ ਨੂੰ ਆਪਣੇ ਸ਼ਿਅਰਾਂ ਵਿਚ ਸੁੱਚੇ ਮੋਤੀਆਂ ਵਾਂਗ ਪਰੋਇਆ ਹੈ।

40. ਭਾਈ ਸਾਹਿਬ ਆਪਣੀ ਜ਼ਿੰਦਗੀ ਦਾ ਇਕ ਲੰਬਾ ਭਾਗ ਗੁਰ ਦਰਬਾਰ ਵਿਚ ਹਾਜ਼ਿਰ ਰਹੇ।

41. ਉਹ ਦਿਨ ਰਾਤ ਸੇਵਾ ਨਿਭਾਉਂਦੇ ਰਹੇ ਅਤੇ ਗੁਰੂ ਆਦੇਸ਼ਾਂ ਅਨੁਸਾਰ ਵਿਚਰਦੇ ਰਹੇ।

*****

## ਸਾਖੀ ੫

**ਭਾਈ ਨੰਦ ਲਾਲ ਜੀ ਕੀ ਪਿਛਲੀ ਅਵਸਥਾ—**

### ਦੋਹਰਾ

ਕਥਾ ਕਹੋ ਨੰਦ ਲਾਲ ਕੀ ਜੋ ਪਾਛੈ ਕਾ ਬ੍ਰਿਤੰਤ।
ਸੁਨਤ ਸਿੱਖ ਗੁਰ ਸਿੱਖ ਕਾ ਮਨ ਉਪਜੈ ਗਿਆ ਮਤੰਤ।੧।

### ਚੌਪਈ

ਨੰਦ ਲਾਲ ਜੀ ਖਤ੍ਰੀ ਬੰਸ।
ਉਪਜਿਓ ਲੀਏ ਭਗਤ ਕੀ ਅੰਸ।
ਪਿਤਾ ਧਨੀ ਕੇ ਪਾਇਆ ਜਨਮ।
ਬੈਸਨੋ ਮਤ ਕੇ ਕਰਤੇ ਕਰਮ।੨।
ਦਿਵਸ ਏਕ ਗੁਰ ਬੈਸਨੋ ਆਇਆ।
ਨੰਦ ਲਾਲੁ ਦੇਖਾ ਮਨ ਭਾਇਆ।
ਦੁਆਦਸ ਬ੍ਰਖ ਕੇ ਥੇ ਨੰਦ ਲਾਲੁ।
ਸੁੰਦਰ ਬੁਧਵਾਨ ਗੁਨਿ ਸਾਲ।੩।
ਪਿਤਾ ਕਹੀ ਤਾ ਕੋ ਜਹ ਬਾਤ।
ਹਮਰੇ ਗੁਰ, ਆਏ ਹੈ ਤਾਤ।
ਕੰਠੀ ਤਾ ਸੇ ਲੀਜੈ ਪੁਤ੍ਰ।
ਗੁਰਮੰਤ੍ਰ ਲੇਹੁ ਜੋ ਹਮਰਾ ਮੰਤ੍ਰ।੪।
ਨੰਦ ਲਾਲ ਜੀ ਬੂਝੀ ਬਾਤ।
ਜੋ ਕਹੀ ਪਿਤਾ ਨਹੀ ਮੋਹ ਸੁਹਾਤੁ।
ਥਾਨੀ ਕਰ ਕੰਠੀ ਮੁਖ ਕਹੀ।
ਰਾਖੀ ਮਨ ਭਾਖੀ ਨਹੀ ਕਹੀ।੫।

### ਦੋਹਰਾ

ਬੈਸਨੋ ਗੁਰ ਨੰਦ ਲਾਲ ਕੋ ਲੀਨਾ ਨਿਕਟਿ ਬੁਲਾਇ।
ਹੇ ਸੁਤ ਕੰਠੀ ਲੀਜੀਐ ਠਾਕੁਰ ਪੂਜਹੁ ਭਾਇ।੬।

### ਚੌਪਈ

ਦੋਇ ਕਰ ਜੋੜ ਨੰਦ ਲਾਲ ਜੀ ਬੋਲੇ।
ਅੰਮ੍ਰਿਤ ਬਚਨ ਓ ਭਗਤ ਕਲੋਲੇ।

ਬਾਣੀ ਕੰਠੀ ਕਹੀ ਸੁਨਾਇ।
ਤੁਮ ਪਹਿਰੋ ਇਹ ਹਮਰੇ ਗਲ ਪਾਇ।੭।
ਸੁਨ ਕੰਠੀ ਬੈਸ਼ਨੋ ਮਗਨਾਨਾ।
ਸੁਤਹਿ ਸਿਧ ਬਾਲਕ ਪਹਿਚਾਨਾ।
ਐਸੀ ਹੋਇ ਤਾ ਵਾ ਕੋ ਦੇਹਿ।
ਕੰਠੀ ਕਾਠ ਕੀ ਵਹਿ ਨਹੀਂ ਲੇਇ।੮।
ਪੁਨਿ ਆਏ ਨੰਦ ਲਾਲ ਕੇ ਤਾਤ।
ਗੁਰ ਚਰਨਨ ਲਗ ਪੂਛੀ ਬਾਤ।
ਕੰਠੀ ਨੰਦ ਲਾਲ ਕੋ ਦੀਜੈ।
ਤੌ ਹਮਰਾ ਮਨ ਸਾਤ ਪਤੀਜੈ।੯।
ਤਬਿ ਕਹੀ ਬੈਸਨੋ ਸਿੱਖ ਕੋ ਬਾਤ।
ਇਹੁ ਕੰਠੀ ਨਹੀ ਬਾਲ ਸੁਹਾਤ[1]।
ਇਹੁ ਚੈਤੰਨ ਜਗਿਆਸੀ ਹੋਇ।
ਹੋਇ ਅਧਿਕਾਰੀ ਲਵੈ ਸੋਇ।੧੦।

### ਦੋਹਰਾ

ਬਿਦਾ ਭਇਆ ਗੁਰ ਬੈਸਨੋ ਆਇਆ ਅਪਨੇ ਧਾਮ।
ਨੰਦ ਲਾਲ ਬਿਦਿਆ ਪੜੇ ਫਾਰਸੀ ਮਨ ਸਹਿਕਾਮ।੧੧।[2]

### ਚੌਪਈ

ਬਿਦਿਆ ਫਾਰਸੀ ਕੀ ਬਹੁ ਲੀਨੀ।
ਬਹੁਤ ਕਿਤਾਬ ਜਪਤ ਪੜ ਕੀਨੀ।
ਦਰਬਾਰ ਜਾਣ ਕਾ ਕੀਆ ਅਭਿਆਸ।
ਲਗੀ ਚੌਂਕਰੀ[3] ਭਇਆ ਪ੍ਰਕਾਸ਼।੧੨।
ਫਿਰ ਚਾਕਰੀ ਸ਼ਹਜਾਦੇ ਕੀ ਭਈ।
ਬਹਾਦਰ ਸਾਹਿ ਨਾਮ ਜਗ ਕਹੀ।
ਮੀਰ ਮੁਨਸ਼ੀ ਸਾਹਿ ਕੇ ਭਏ।
ਬਢੇ ਪ੍ਰਤਾਪ ਨਿਤ ਨਉ ਤਨ ਨਏ।੧੩।
ਦਸਵੇਂ ਮਹਿਲ ਸਿੱਖੀ ਪਦ ਦਇਆ।
ਸੋ ਮੈ ਆਗੇ ਭਾਖ ਸੁਨਾਇਆ।
ਪੂਰਨ ਪਦ ਸਤਗੁਰ ਤੇ ਲੀਨਾ।
ਪ੍ਰਗਟਾਈ ਨਿਜ ਮਤ ਪ੍ਰਬੀਨਾ।੧੪।
ਦਿਲੀ ਪਤ ਤਬ ਆਲਮਗੀਰ।

ਬਡੋ ਪ੍ਰਤਾਪ ਸਾਹਿਬ ਤਤਬੀਰ।
ਕੋਈ ਸਯਦ[4] ਬਡੋ ਅੰਬੀਰ[5] ਕਹਾਵੈ।
ਵੈ ਔਰੰਗ ਸਾਹੁ[6] ਮਨ ਭਾਵੈ।੧੫।

## ਦੋਹਰਾ

ਦੀਵਾਨ ਖਾਸ ਕਾ ਦਰੋਗਾ ਬਡੀ ਸੋ ਖਿਜਮਤ ਤਾਸ।
ਨੰਦ ਲਾਲ ਜੀ ਸਿਉ ਸੰਜੋਗ ਥਾ ਬਹੁਤ ਕਰੈ ਇਖਲਾਸ[7]।੧੬।

## ਬੈਂਤ

ਦਰੋਗਾ ਵਹੈ ਅਹਲੁ ਵਹਦਤ[8] ਕਹਾਵੈ।
ਮਿਲਨ ਰਬ ਕੀ ਬਾਤ ਤਾ ਕੋ ਸਹਾਵੈ।
ਹਮੇਸ਼ਾ ਮੁਲਾਕਾਤ ਹਕ ਯਾਦ ਕੀ।
ਮਿਹਰ ਔ ਮਹਬਤ ਧਰੈ ਰਬ ਕੀ।੧੭।
ਜੋ ਆਲਮ ਵੈ ਫਾਜਲ[9] ਕਹੋਤੇ ਤਹਾ।
ਅਵਲ ਇਲਮ ਆਲ ਜੁ ਰਹੇ ਸਭ ਉਹਾ।
ਕਰੀ ਤਲਬ ਤਬ ਸਾਹ ਔਰੰਗਜੇਬ।
ਭਏ ਆਨ ਹਾਜਰ ਲੀਏ ਸਬ ਕਤੇਬ।੧੮।
ਕਰੈ ਜਿਕਰ ਸਭ ਸਹੁ ਕੇ ਤਬ ਹਜੂਰੇ।
ਤਸਲਾ ਨਾ ਹੋਵੇ ਬਡੀ ਬਾਤ ਦੂਰੇ।
ਕੀਆ ਸਾਹ ਤਕਰਾਰ ਤੁਮ ਮਾਇਨੇ ਕਰੋ।
ਜੁ ਮਖਸੂਦ[11] ਸਾਬਤ ਕਰੋ ਦਿਲ ਧਰੋ।੧੯।
ਨਹੀਂ ਬਾਤ ਸਾਬਤ ਕਹੂ ਤੇ ਭਈ।
ਤਬੈ ਅਉਰੰਗਜੇਬ ਹਜਰਤ ਕਹੀ।
ਕਹਾ ਸਹਜਾਦੇ ਕੋ ਲੇਹੁ ਬੁਲਾਇ।
ਬਡਾ ਇਲਮ ਆਲਮ ਫਜੀਲਤ ਕਹਾਇ।੨੦।[12]
ਆਏ ਸਾਹੁ ਬਹਾਦਰ ਪਦਰ ਕੇ ਹਜੂਰ।
ਭਇਆ ਹੁਕਮ ਮਾਇਨੇ ਕਰੋ ਤੁਮ ਹਦੂਰਿ।
ਤਬੀ ਸਾਹੁਜਾਏ ਤਫਕਰ[13] ਕੀਆ।
ਨਹੀ ਬਾਤ ਠਹਿਰੀ ਤਾ ਵਾਇਦਾ ਕੀਆ।੨੧।
ਸਿਪਹਰੀ[14] ਕੇ ਮਾਇਨੇ ਕਰੋਗਾ ਅਰਜ।
ਭਈ ਬਾਤ ਕੀ ਬਾਤ ਜੋ ਥੀ ਗਰਜ।
ਉਠੇ ਸਾਹੁ ਸੁਹਬਤ ਸਭ ਉਠਿ ਗਈ।

ਬਡੀ ਸ਼ਾਹੁਜਾਦੇ ਕੋ ਮੁਸਕਲ ਭਈ।੨੨।
ਨਾ ਮਾਇਨੇ ਆਵੈ ਕਿਛੁ ਦਿਲ ਮੋ ਹਲੂਲ[15]।
ਇਸੀ ਵਾਸਤੇ ਆਇ ਖਾਤ੍ਰ ਮਲੂਲ[16]।
ਆਈ ਜਬ ਸਵਾਰੀ ਦੇਖਾ ਨੰਦ ਲਾਲ।
ਸੁਖਾਤਰ ਮਲਾਲਤਿ[17] ਦੇਖੇ ਜਮਾਲ।੨੩।
ਕਰੀ ਅਰਜ ਕਾਹੇ ਮਲਾਲਿਤ ਦਿਖਾਇ।
ਤਬੀ ਸਾਹੁਜਾਦੇ ਕਹੀ ਸਭ ਸੁਨਾਇ।
ਸੁਨੇ ਮੀਰਮੁਨਸ਼ੀ ਕਹਾ ਬਾ-ਅਦਬ।
ਹੈ ਦਫਤ੍ਰ ਖਸ਼ਮ ਮੋ ਇਹੁ ਮਸਕਲ ਫਰਦ।੨੪।
ਉਸੀ ਵਖਤ ਮਾਇਨੇ ਮਕਾਸਦ ਕਹਾ।
ਸੁਨਾ ਸਾਹਜਾਦੇ ਖੁਸੀ ਦਿਲ ਭਇਆ।
ਤਬੀ ਸਰਫਰਾਜੀ ਕੀ ਖਿਲਅਤਿ ਦਈ।
ਤਸਲੀ ਭਈ ਸਭ ਮਲਾਲਤ ਗਈ।[18]੨੫।
ਭਏ ਸਹਿਜਾਦੇ ਸਿਪਹਰੀ ਸਵਾਰ।
ਹੂਏ ਜਾਇ ਹਾਜਰ ਕੀਆ ਬਾ ਕਰਾਰ।
ਮਾਇਨੇ ਮਤਾਲਬ[19] ਕਰੀ ਅਰਜ ਸਬ।
ਤਸਲਾ ਭਈ ਅਹਲ ਆਲਮ ਕੀ ਤਬ[20]।੨੬।
ਤਬੀ ਬਾਦਸਾਹਿ ਦਿਲ ਮੋ ਕੀਨਾ ਤਮੀਜ।[21]
ਕਹਾ ਕਿਉ ਨ ਤਬ ਜੌਂ ਜਾਨਤ ਅਜੀਜ[22]।
ਕਹਾ ਹੈ ਕਿਸੀ ਅਹਲ ਆਲਮ ਇਸੇ।
ਕੀਆ ਵਾਇਦਾ ਤਬ ਕਹਾ ਹੈ ਬਸੇ।੨੭।
ਪੂਛੀ[23] ਸਾਹ ਨੇ ਤਬ ਸੁਖਨ ਯਹ ਕੀਆ।
ਕਿਸੀ ਆਵਰਿ ਯਾ ਤੁਮ ਨੇ ਹੈ ਹਲ ਕੀਆ।
ਤਬੀ ਸਾਹਜਾਦੇ ਅਰਜ ਯੌਂ ਕਰੀ।
ਮੇਰੋ ਮੀਰ ਮੁਨਸ਼ੀ ਮੁਝੇ ਯਹ ਕਹੀ[24]।੨੮।
ਹਕਮ ਯਹਿ ਭਇਆ ਜਲਦ ਲਿਆਵੋ ਇਸੇ।
ਕੀਆ ਆਨ ਹਾਜਰ ਅਕਲ ਹੈ ਬਸੇ।
ਦੇਖਾ ਨਜਰ ਸੋ ਹੈ ਤੋ ਹਿੰਦੂ ਬਡਾ।
ਬਢਾਵੋ ਨਹੀ ਸਖਤਿ ਜਾਨਾ ਛਡਾ[25]।੨੯।

ਬਾਦਸ਼ਾਹ ਨੇ ਚਾਹਾ ਜੋ ਇਸ ਕੋ ਦੀਨ ਮੋ ਲਿਆਈਏ। ਪਰ ਇਨਾਂ ਦੀ ਭਗਤ ਦਾ ਤੇਜੁ ਦੇਖ ਕੇ ਕਛੁ ਕਰ ਨਾ ਸਕਤਾ ਅਤੇ ਮੁਲਾ ਗੋਆ ਖਿਤਾਬ ਦੀਆ[26]।

## ਬੈਂਤ

ਮੁਲਾ ਗੰਆ ਤਬ ਦੀਨਾ ਯਹ ਖਿਤਾਬ।[27]
ਬਢਾਵੇਂ ਬਡੀ ਤਲਬ ਹੋਵੈ ਅਜਾਬ।
ਨ ਆਵੈ ਨਜਰ ਮੈ ਵਲੀ ਕੀ ਪਨਾਹਿ।
ਕਰੀ ਵਸਬ ਗਾਇਬ ਸਹਨਸਾਹ ਸਾਹ।੩੦।
ਤਬੀ ਤਿਨ ਦਰੋਗੇ ਸਿਫਤ ਜਬ ਸੁਨੀ।
ਕਰੀ ਬਾਦਸਾਹੁ ਆਪ ਮੁਖ ਸੌ ਭਨੀ।
ਲਗੀ ਤਬ ਲਗਨਿ ਤਾਂ ਕੇ ਦਿਲ ਮੋ ਬਡੀ।
ਮੁਹਬਤਿ ਬਡੀ ਤਾ ਕੇ ਦਿਲ ਮੇ ਗਡੀ।੩੧।
ਹੈ ਜਿਸ ਕੋ ਮੁਹਬਤ ਲਗੇ ਸੰਤ ਸੇ।
ਮਿਲੇਗਾ ਵਹੀ ਰਬ ਸੌ ਅੰਤ ਕੋ।
ਲਗਨ ਰਬ ਕੀ ਜਾ ਕੇ ਦਿਲ ਮੇ ਲਗੀ।
ਸਦਾ ਇਸ ਕੀ ਆਗ ਮਨ ਮੋ ਜਗੀ।੩੨।
ਨਹੀ ਅਟਕ ਹਿੰਦੂ ਮੁਸਲਮਾਨ ਕੋ।
ਨਹੀਂ ਪਹੁਚ ਉਹਾਂ ਜੋ ਸੈਤਾਨ ਕੋ।
ਲਗੀ ਹੈ ਲਗਨ ਦਿਲ ਮੋ ਉਸੀ ਮੀਰ ਕੋ
ਹੋਵੈਗੀ ਤਾ ਕੌ ਮਦਤ ਨਿਜ ਪੀਰ ਸੋ।੩੩।

## ਸਾਖੀ ਪੂਰਨ ਹੋਈ। ੨੧੪।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਵੈਸ਼ਨੋ ਮਤਿ ਦੇ ਅਨੁਯਾਈ ਆਪਣੇ ਗੁਰੂ ਕੋਲੋਂ ਇਕ ਕੰਠੀ ਪੁਆਉਂਦੇ ਹਨ ਜਿਵੇਂ ਸਨਾਤਨੀ ਮਰਯਾਦਾ ਅਨੁਸਾਰ ਜਨੇਊ ਪਹਿਨਾਇਆ ਜਾਂਦਾ ਹੈ।
2. ਇਸਦਾ ਮਨ, ਬੁੱਧੀ ਅਤੇ ਆਤਮਾ ਬ੍ਰਹਮ ਗਿਆਨ ਦੀ ਪ੍ਰਾਪਤੀ ਪ੍ਰਯਤਨਸ਼ੀਲ ਹੈ ਅਰਥਾਤ ਇਸ ਵਿਚ ਇਕ ਚੇਤਨ ਜਿਗਿਆਸੂ ਵਾਲੀਆਂ ਵਿਸ਼ੇਸ਼ਤਾਵਾਂ ਹਨ।
3. ਭਾਈ ਸਾਹਿਬ ਦੀ ਸ਼ਾਹੀ ਦਰਬਾਰ ਦੀ ਨੌਕਰੀ ਵਲ ਸੰਕੇਤ ਹੈ।
4. ਸਯਦ ਮੁਸਲਮਾਨਾਂ ਵਿਚ ਅਧਿਕ ਸਤਿਕਾਰਯੋਗ ਮੰਨੇ ਗਏ ਵਰਗ ਦੇ ਲੋਕ ਸਯੱਦ ਅਖਵਾਉਂਦੇ ਹਨ।
5. ਅੰਬੀਰ, ਅਮੀਰ, ਧਨਵਾਨ ਸ਼ਾਹ।
6. ਔਰੰਗਸ਼ਾਹ : ਔਰੰਗਜ਼ੇਬ, ਗੁਰੂ ਸਾਹਿਬ ਦਾ ਸਮਕਾਲੀ ਅਤੇ ਅੰਤਿਮ ਮੁਗਲ ਬਾਦਸ਼ਾਹ।
7. ਇਖਲਾਸ : ਆਦਰ, ਸਤਿਕਾਰ, ਮਿਤਰਤਾ, ਦੋਸਤੀ, ਯਾਰੀ, ਸਹਿਭਾਵ।

8. ਵਹਦਤ : ਇਕ ਈਸ਼ਵਰਵਾਦ, ਈਸ਼ਵਰ ਦੇ ਇਕ ਹੋਣ ਦਾ ਭਾਵ।
9. ਆਲਮ ਵੈ ਫ਼ਾਜਲ : ਆਲਮ (ਅ) ਵਿਦਵਾਨ ਅਤੇ ਫਾਜ਼ਿਲ (ਫ਼ਾ) ਵਿਦਿਆ ਵੇਤਾ, ਸੁਸਿਖਿਅਤ।
10. ਕਤੇਬ : ਸਾਮੀ ਪੁਸਤਕਾਂ, ਇਥੇ ਕੁਰਾਨ ਤੋਂ ਹੀ ਭਾਵ ਹੈ।
11. ਮਖਸੂਦ ਸ਼ਾਹ ਨੇ ਇਕ ਆਇਤ ਦੀ ਵਿਆਖਿਆ ਲਈ ਇਸਲਾਮ ਦੇ ਵਿਦਵਾਨਾਂ ਦੀ ਸਭਾ ਵਿਚ ਕਿਹਾ ਕਿ ਮੁਅਜ਼ਮ (ਬਹਾਦੁਰ ਸ਼ਾਹ) ਜੋ ਕੁਝ ਵੀ ਤੁਹਾਡੀ ਸਮਝ ਵਿਚ ਆਉਂਦਾ ਹੈ, ਦੱਸੋ।
12. ਸ਼ਹਿਜ਼ਾਦਾ ਜੋ ਆਪਣੇ ਆਪ ਨੂੰ ਵਿਦਵਾਨ ਅਖਵਾਉਂਦਾ ਹੈ, ਉਸ ਦੀ ਸਿਖਿਆ ਦੀਖਿਆ ਦਾ ਸਿਲਸਿਲਾ ਭਾਈ ਨੰਦ ਲਾਲ ਜੀ ਦੀ ਦੇਖ-ਰੇਖ ਵਿਚ ਹੋਇਆ ਸੀ।
13. ਜਦੋਂ ਸ਼ਹਿਜ਼ਾਦਾ ਨੂੰ ਵਿਆਖਿਆ ਕਰਨ ਲਈ ਕਿਹਾ ਗਿਆ ਤਾਂ ਉਹ ਚਿੰਤਿਤ ਹੋਇਆ। ਉਸਨੇ ਕੁਝ ਸਮਾਂ ਮੰਗਿਆ।
14. ਇਹ ਸਮਾਂ ਦਿਨ ਦੇ ਤੀਜੇ ਪਹਿਰ ਤਕ ਦਾ ਸੀ ਅਰਥਾਤ ਲੌਢੇ ਵੇਲੇ ਤਕ ਦਾ।
15. ਉਸਨੂੰ ਉਸ ਵਿਸ਼ੇਸ਼ ਆਇਤ ਦੇ ਅਰਥ ਨਹੀਂ ਸਮਝ ਆ ਰਹੇ ਸਨ।
16. ਇਸੇ ਲਈ ਉਸਨੂੰ ਬਹੁਤ ਚਿੰਤਾ/ਰੰਜ/ਉਦਾਸ/ਮਲੂਲ/ਮਲਾਲ ਅ. ਨਾਉਂ, ਰੰਜੀਦਗੀ, ਉਦਾਸੀਨਤਾ, ਅਨਜਾਣਤਾ ਹੋਈ।
17. ਮਲਾਲਤਿ : ਮਲਾਲ, ਰੰਜ, ਉਦਾਸੀ, ਚਿੰਤਾ।
18. ਤੱਸਲੀ ਹੋ ਗਈ ਅਤੇ ਸਾਰੀ ਚਿੰਤਾ ਜਾਂਦੀ ਰਹੀ।
19. ਅਰਥ ਅਤੇ ਭਾਵਾਰਥ ਸਮਝਾਏ।
20. ਇਸ਼ਲਾਮ ਦੇ ਵਿਦਵਾਨਾਂ ਦੀ ਨਿਸ਼ਾ/ਤਸੱਲੀ ਹੋ ਗਈ।
21. ਤਮੀਜ : ਪਛਾਣ, ਸਤਿਕਾਰ।
22. ਅਜੀਜ : ਸਾਗਿਰਦ, ਸ਼ਿਸ਼, ਬਰਖ਼ੁਰਦਾਰ।
23. ਬਾਦਸ਼ਾਹ ਨੇ ਪੁਛਿਆ ਇਸ ਦੇ ਅਰਥ ਅਤੇ ਭਾਵਾਰਥ ਕਰਨ ਵਿਚ ਤੇਰੀ ਆਪਣੀ ਬੌਧਿਕ ਯੋਗਤਾ ਕੰਮ ਆਈ ਹੈ ਜਾਂ ਤੂੰ ਕਿਸੇ ਹੋਰ ਦੀ ਸਹਾਇਤਾ ਲਈ ਹੈ?
24. ਸ਼ਹਿਜਾਦੇ ਨੇ ਕਿਹਾ, "ਮੈਂ ਇਸ ਗੁੱਥੀ ਨੂੰ ਸੁਲਝਾਉਣ ਵਿਚ ਆਪਣੇ ਮੀਰ ਮੁਨਸ਼ੀ/ਉਸਤਾਦ/ਅਧਿਆਪਕ ਦੀ ਸਹਾਇਤਾ ਲਈ ਹੈ।"
25. ਬਾਦਸ਼ਾਹ ਦੇ ਹੁਕਮ ਨਾਲ ਸ਼ਹਿਜ਼ਾਦੇ ਨੇ ਉਸਤਾਦ ਨੂੰ ਝਟ ਹੀ ਬੁਲਾ ਕੇ ਲਿਆਂਦਾ।
26. ਇਹ ਵਾਰਤਕ ਭਾਗ ਮੂਲ ਪੋਥੀ ਵਿਚ ਨਹੀਂ।
27. ਕਿਸੇ ਹਿੰਦੂ ਲਈ ਮੁਲਾਂ ਦਾ ਖ਼ਿਤਾਬ ਬੜੀ ਵੱਡੀ ਪਰ ਅਜੀਬ ਗੱਲ ਸੀ। ਅਸਲ ਵਿਚ ਬਾਦਸ਼ਾਹ ਨੇ ਆਪਣੇ ਮਨ ਵਿਚ ਪੱਕੀ ਧਾਰ ਲਈ ਸੀ ਕਿ ਇਸ ਬੰਦੇ ਨੂੰ ਇਸਲਾਮ ਦੇ ਘੇਰੇ ਵਿਚ ਲੈ ਆਉਣਾ ਚਾਹੀਦਾ ਹੈ, ਜੋ ਵੀ ਵਸੀਲਾ ਵਰਤਣਾ ਪਵੇ।
28. ਭਾਈ ਸਾਹਿਬ ਦੀ ਇਹ ਗੱਲ ਸਮਝ ਗਏ ਸਨ ਕਿ ਇਸ ਲਈ ਉਨ੍ਹਾਂ ਦੇ ਮਨ ਵਿਚ ਵਲੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਮਿਲਣ ਦੀ ਤੀਬਰ ਇੱਛਾ ਜਾਗ੍ਰਿਤ ਹੋ ਗਈ।

*****

 

## ਸਾਖੀ ੬

ਭਾਈ ਨੰਦ ਲਾਲ ਜੀ ਕੀ ਸਤਗੁਰ ਜੀ ਕੇ ਦਰਸ਼ਨੋਂ ਕੀ—

### ਦੋਹਰਾ

ਮਗਨਿ ਰਹੈ ਨੰਦ ਲਾਲ ਜੀ ਦਾ ਸਦਾ ਗਿਆਨ ਕੇ ਰੰਗ।
ਰਾਤੇ. ਮਾਤੇ ਜਗਤ ਕਾ ਕਰਤੇ ਕਾਜ ਅਭੰਗ।੧।

### ਚੌਪਈ

ਸਭ ਕਾਮ ਦੁਨੀਆ ਕਾ ਕਰੈ।
ਚਿਤ ਲੈ ਗੁਰ-ਚਰਨਨ ਮੈ ਧਰੈ।
ਧਨ ਅਪਨਾ ਸੰਤਾਨ ਕੌ ਦੇਵੈ।
ਸਿਖਨ ਕੌ ਨਿਸ ਦਿਨ ਸਭ ਸੇਵੈ।੨।
ਗੁਰ ਦਰਸਨ ਕੋ ਲੇ ਧਨ ਆਵੈ।
ਬਡੇ ਹਰਖ ਸੌ ਪੂਜ ਚੜ੍ਹਾਵੈ।
ਜਗ ਬਿਉਹਾਰ ਭਗਤ ਜੁਤ ਕਰੈ।
ਕਰੈ ਕਾਜ ਗਿਆਨ ਰਸ ਭਰੇ।੩।
ਸਹਿਜਾਦਾ ਜਬ ਇਨ ਕੌ ਦੇਖੈ।
ਜਾਨੇ ਵਲੀ ਸੁ ਬਡਾ ਬਿਸੇਖੈ।
ਕਰੇ ਮਿਹਰ ਸਹਿਜਾਦਾ ਪੜ੍ਹੈ।
ਸਿਫਤ ਕਰੇ ਲੇ ਦਿਲ ਮੋ ਧਰੈ।੪।
ਬਾਨੀ ਭਗਤ ਗਿਆਨ ਕੀ ਕਰੈ।
ਸੁਨੈ ਸਿਖ ਗੁਰ ਆਗੈ ਪੜੇ।
ਸੁਨ ਕਰਿ ਮਗਨ ਹੋਇ ਗੁਰ ਦਿਆਲ।
ਜਾਨਤ ਸਦਾ ਨਿਜ ਸੇਵਕ ਹਾਲ।੫।

### ਦੋਹਰਾ

ਬੰਦਗੀ, ਨਾਮਕਰ ਤਯਾਰ ਲਿਆਏ ਸਤਗੁਰ ਭੇਟ।[1]
ਧਰਾ ਨਾਮ ਜਿੰਦਗੀ-ਨਾਮਾ ਬੰਦਗੀ-ਨਾਮਾ ਮੇਟ।੬।

### ਚੌਪਈ

ਬਹਰਿ ਤਾਵੀਲ ਪਾਰਸੀ ਕਰੀ।[2]
ਸਤਿਗੁਰ ਜੀ ਕੇ ਆਗੈ ਧਰੀ।

ਸੁਨਤ ਦਿਆਲ ਸਤਗੁਰ ਜੀ ਭਏ।
ਅਨਭੈਇ ਉਚਰਤ ਹੈ ਨਿਤ ਨਏ।੭।
ਧਰਮ ਅਰਥ ਸਾਤਿ ਨਿਤ ਨੀਤ।
ਚਿਤ ਭਇਓ ਧਨ ਸਿਉ ਬਿਪਰੀਤ।
ਭਇਆ ਪ੍ਰਕਾਸ ਅਨਭੈਇ ਮਨ ਮਾਹੀ।
ਬਿਨਾ ਬ੍ਰਹਮ ਜਾਨਤਿ ਕਛੁ ਨਾਹੀ।੮।
ਸਹਿਜਾਦਾ ਕਾਬਲ ਕੋ ਗਇਆ।
ਨੰਦ ਲਾਲ ਜੀ ਪਾਛੇ ਰਹਿਆ।
ਸਦਾ ਗਿਆਨ ਮੈ ਭੀਨੇ ਰਹੈ।
ਆਵੈ ਮੀਰ ਮੁਹਬਤ ਕਰੈ।੯।
ਸਾਧਿ ਮਹੁਬਤ ਮਨ ਭਇਆ ਵੈਰਾਗ।
ਤਾ ਕੇ ਮਸਤਕ ਜਾਗੇ ਭਾਗ।
ਨੰਦ ਲਾਲ ਜੀ ਪ੍ਰੇਮੀ ਜਾਨਾ
ਅੰਤਰਗਤਿ ਤਾਲਿਬ[3] ਪਹਿਚਾਨਾ।੧੦।

## ਦੋਹਰਾ

ਮੀਰ ਸਾਹਿਬ ਕਰ ਜੋੜ ਕਰਿ ਕਰੀ ਭਾਈ ਸੋਂ ਬਾਤ।
ਤੁਮ ਸਤਗੁਰ ਮੈ ਸਿਖ ਹੌ ਦੇਖੋ ਆਪਨੀ ਜਾਤ।੧੧।

## ਚੌਪਈ

ਪੁਛਕ ਤਾਹਿ ਸਿਉ ਜੁਗਤਿ ਕਹ ਦਈ।
ਸਾਧਿਤ ਪ੍ਰੇਮ ਸੈ ਦ੍ਰਿੜ ਤਬ ਭਈ।
ਭਇਆ ਪ੍ਰਕਾਸ ਸਾਧਿ ਕੋ ਸੰਗ।
ਅੰਤਰਿ ਬਾਹਰਿ ਲਾਗਾ ਰੰਗ।੧੨।
ਇਸਕ ਆਸ਼ਕ ਮਸੂਕ ਹੁਏ ਏਕ।
ਯਾਹੀ ਕੋ ਕਹਤੇ ਬਾਬੇਕ[4]।
ਨੰਦ ਲਾਲ ਜੀ ਮੁਰਸ਼ਦਿ ਸੁ ਭਏ।
ਦੇਖ ਪ੍ਰਕਾਸ ਨਿਤੋ ਨਿਤ ਨਏ।੧੩।
ਨੰਦ ਲਾਲ ਜੀ ਕੀ ਸਿਖ ਗੁਨਾ।
ਸਦਾ ਰਹੈ ਮੁਰਸਦ ਰੰਗ ਭਿਨਾ।
ਤਿਨ ਸਤਿਗੁਰ ਕੀ ਸਿਫਤ ਸੁਨਿ ਪਾਈ।
ਚਾਹਿ ਦਰਸ ਕੀ ਮਨ ਮੈ ਆਈ।੧੪।
ਨੰਦ ਲਾਲ ਗੁਰ ਦਰਸਨ ਚਲੇ।

ਮੀਰ ਸਾਹਿ ਕੋ ਸੰਗ ਲ ਧਿਲੇ।
ਮੀਰ ਸਤਿਗੁਰ ਕੌ ਭੇਟਾ ਲੀਨੀ।
ਪੰਦ੍ਰਹ ਸੈ ਮੋਹਰਿ ਸੰਗ ਪ੍ਰਬੀਨੀ[5]।੧੫।

**ਦੋਹਰਾ**

ਭਾਈ ਜੀ ਪਹੁਚੇ ਤਹਾ ਜਹ ਰਾਜਤ[6] ਸਤਗੁਰ ਦਿਆਲ।
ਮਗਨ ਭਏ ਦਰਸਨ ਕੀਆ ਸਤਗੁਰ ਕਰਾ ਨਿਹਾਲ।।੧੬।

**ਚੌਪਈ**

ਤਹਾ ਮੀਰ ਕੋ ਲਇਆ ਬੁਲਾਇ।
ਗੁਰ ਦਰਸਨ ਚਰਨਨ ਲਗ ਪਾਇ।
ਭੇਟਾ ਲੈ ਗੁਰ ਆਗੇ ਰਾਖੀ।
ਗੁਰ ਭਏ ਦਿਆਲ ਬਾਕ ਇਹ ਭਾਖੀ।੧੭।
ਤਬ ਸਤਗੁਰ ਜੀ ਨਿਕਟਿ ਬੁਲਾਇਆ।
ਅਤ ਪ੍ਰਸੰਨ ਹੋਇ ਪਾਸ ਬੈਠਾਇਆ।
ਮਾਨੋ ਦੀਦਾਰ ਰਬ ਕਾ ਕੀਨਾ।
ਭਇਆ ਮਗਨ ਦਰਸਨ ਰੰਗ ਭੀਨਾ[7]।੧੮।
ਕਹੋ ਕੌ ਤੁਮ ਮੁਰੀਦ ਹੋ ਕਾ ਕੇ।
ਹਾਥ ਜੋੜ ਤਿਨ ਮੁਖ ਸਿਉ ਭਾਖੇ।
ਮੈ ਨੰਦ ਲਾਲ ਗੁਰੂ ਕਾ ਸਿਖੁ।
ਏ ਸਭ ਭਇਆ ਸੁਦਰਸ ਭਵਿਖ।੧੯।
ਆਲਮ ਸਿੰਘ ਨਵਨਾ[8] ਪੁਰਾਨਾ।
ਮਨ ਰਾਖੈ ਸਤਗੁਰ ਕੀ ਆਨਾ।
ਵੈ ਕਰੇ ਅਰਦਾਸ ਸੰਗਤ ਛਿਨ ਸਾਸ।
ਠਾਢਾ ਰਹੈ ਸਦਾ ਗੁਰ ਪਾਸ।੨੦।

**ਦੋਹਰਾ**

ਆਲਮ ਸਿੰਘ ਤਬ ਇਉ ਕਹਾ ਸਤਗੁਰ ਕੇ ਬਿਦਮਾਨ[9]।
ਸਿਖਨ ਕੌ ਤੁਮ ਗੁਰ ਕਹੋ ਇਹ ਤੋ ਕਥਨ ਨਿਦਾਨ।੨੧।

**ਦੋਹਰਾ**

ਸੁਨਤ ਮੀਰ ਕੇ ਬਚਨ ਕੌ ਮੋਨ ਗਹਿ ਰਹੇ ਦਿਆਲ।
ਨੇਮ ਪ੍ਰੇਮ ਦੋਊ ਮਿਲੇ ਕਰਤ ਜਵਾਬ ਸਵਾਲ।੨੨।

**ਚੌਪਈ**

ਮੀਰ ਸਾਹੁ ਕਹੀ ਬਾਤ ਬਿਚਾਰ।
ਆਲਮ ਸਿੰਘ ਸੁਨੋ ਅਧਿਕਾਰੁ।
ਨੰਦ ਲਾਲ ਜੀ ਹਮ ਗੁਰ ਕੀਨਾ।
ਤਿਹ ਪ੍ਰਤਾਪ ਸਤਿਗੁਰ ਕੋ ਚੀਨਾ।੨੩।
ਸਤਗੁਰ ਮੇਹਰਿ ਨਜਰ ਜੋ ਕਰੇ।
ਕੇਤੇ ਗੁਰ ਹੁਇ ਜਗ ਬਿਸਤਰੇ।
ਇਹੁ ਸਤਗੁਰ ਹੈ ਇਨ ਤੇ ਗੁਰ ਹੋਇ।
ਸਤਿਗੁਰ ਕੀ ਮਤ ਜਾਨੈ ਕੋਇ।੨੪।
ਸੁਨਤ ਗਿਆਨ ਸਤਗੁਰ ਅਤ ਹਸੇ।
ਮੀਰ ਕੇ ਪ੍ਰੇਮ ਰੰਗ ਅਤ ਰਸੇ।
ਆਲਮ ਸਿੰਘ ਸੋ ਕਹਿਓ ਬਿਆਨ।
ਮੀਰ ਜੀ ਬਡੇ ਮਰਾਤਬਦਾਨ।੨੫।[10]

**ਦੋਹਰਾ**



ਮੀਰ ਮਰਾਤਬਦਾਨ ਹੈ ਬਾਦਸਾਹੁ ਕੇ ਪਾਸ।
ਤੁਮ ਤੌ ਮੋਟੀ ਬਾਤ ਕਰ ਕਰਤੇ ਹਾਸ ਬਿਲਾਸ।੨੬।

**ਚੌਪਈ**

ਮੀਰ ਪਰ ਬਡੀ ਕਿਰਪਾ ਗੁਰ ਕਰੀ।
ਤਾ ਭਗਤਿ ਰਿਦੇ ਸੋ ਧਰੀ।
ਨੰਦ ਲਾਲ ਪਰ ਭਏ ਪ੍ਰਸੰਨ।
ਗੁਰ ਕੇ ਸਿਖ ਸਦਾ ਧੰਨ ਧੰਨ।੨੭।
ਭਾਈ ਨੰਦ ਲਾਲ ਜੀ ਕੀ ਯੇਹ ਕਥਾ।
ਲਿਖੀ ਬਨਾਇ ਸੁਨੀ ਹੈ ਜਥਾ।
ਜੋ ਗੁਰ-ਸਿਖੀ ਕੀ ਸੋਭਾ ਕਰੇ।[11]
ਦੁਹੂ ਲੋਕ ਕਾ ਕਾਰਜ ਸਰੇ।੨੮।

**ਸਾਖੀ ਪੂਰਨ ਹੋਈ। ੨੧੫।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

 

## ਟਿਪਣੀਆਂ ਅਤੇ ਹਵਾਲੇ

1. ਗੁਰੂ ਜੀ ਦੇ ਦਰਸ਼ਨਾਂ ਦੀ ਤੜਪ ਨੇ ਗੋਯਾ ਦੇ ਅੰਤਰ ਮਨ ਨੂੰ ਹਿਲੂਣ ਦਿੱਤਾ ਸੀ। ਉਨ੍ਹਾ ਨੇ ਗੁਰੂ ਜੀ ਨੂੰ ਭੇਟਾ ਕਰਨ ਲਈ ਇਕ ਲੰਬੀ ਨਜ਼ਮ ਬੰਦਗੀ-ਨਾਮਾ ਵੀ ਲਿਖ ਲਈ ਸੀ। ਬਾਅਦ ਵਿਚ ਗੁਰੂ ਜੀ ਨੇ ਇਸੇ ਕ੍ਰਿਤੀ ਦਾ ਨਾਂ ਖੁਦ ਜ਼ਿਦਗੀ-ਨਾਮਾ ਕਰ ਦਿੱਤਾ ਸੀ।
2. ਆਪਣੇ ਮਨੋਭਾਵਾਂ ਨੂੰ ਫ਼ਾਰਸੀ ਕਾਵਿ ਵਿਚ (ਤਾਵੀਲ ਕਿਸੇ ਵਾਕ ਦਾ ਭਾਵਾਰਥ ਪ੍ਰਗਟ ਕਰਨਾ) ਪ੍ਰਗਟ ਕੀਤਾ।
3. ਤਾਲਿਬ : ਤਲਬ ਰਖਣ ਵਾਲਾ, ਪ੍ਰੇਮੀ, ਅੰਦਰ ਦੀ ਇਛਾ ਰੱਖਣ ਵਾਲਾ, ਪ੍ਰੀਤਵਾਨ, ਵੈਰਾਗੀ।
4. ਬਾਬੇਕ : ਵਿਵੇਕ, ਤਰਕ, ਦਰਸ਼ਨ, ਫ਼ਲਸਫ਼ਾ।
5. ਪ੍ਰਬੀਨੀ : ਨਾਲ ਲਈ, ਪੱਲੇ ਬੰਨ੍ਹ ਲਈ।
6. ਰਾਜਤ : ਬਿਰਾਜਦੇ ਹਨ, ਸ਼ਸ਼ੋਭਿਤ ਹੁੰਦੇ ਹਨ।
7. ਗੁਰਦਰਸ਼ਨ ਨਾਲ ਹੀ ਗੁਰੂ ਰੰਗ ਵਿਚ ਰੰਗਿਆ ਗਿਆ।
8. ਆਲਮ ਸਿੰਘ ਨਚਨਾ : ਸਿਆਲਕੋਟ (ਪੰਜਾਬ ਦਾ ਵਸਨੀਕ ਇਕ ਰਾਜਪੂਤ, ਜਿਸਨੇ ਦਸ਼ਮੇਸ਼ ਜੀ ਤੋਂ ਅੰਮ੍ਰਿਤ ਪਾਨ ਕੀਤਾ। ਗੁਰੂ ਜੀ ਇਸਨੂੰ ਨਚਨਾ ਆਲਮ ਸਿੰਘ ਕਹਿ ਕੇ ਬੁਲਾਇਆ ਕਰਦੇ ਸਨ। ਕਿਉਂਕਿ ਇਹ ਇਕ ਵੱਡਾ ਚਪਲ ਅਤੇ ਯੁੱਧ ਦੇ ਕਰੱਤਵਾਂ ਵਿਚ ਪ੍ਰਵੀਨ ਸੀ।
9. ਬਿਦਮਾਨ : ਸਾਮ੍ਹਣੇ, ਸਨਮੁੱਖ, ਹਜ਼ੂਰ, ਰੂ-ਬਰੂ।
10. ਮੀਰ ਜੀ ਵੱਡੇ ਮਰਤਬੇ/ਰੁਤਬੇ/ਅਹੁਦੇ ਵਾਲੇ ਸਨ।
11. ਜੋ ਕੋਈ ਵੀ ਗੁਰਸਿਖੀ ਦੀ ਸੋਭਾ ਕਰਦਾ ਹੈ ਉਸੇ ਦੇ ਲੋਕ ਸੁਖੀ ਪਰਲੋਕ ਸੁਹੇਲੇ ਹੋ ਜਾਂਦੇ ਹਨ।

*****

 

## ਸਾਖੀ ੭

**ਸਤਿਗੁਰ ਜੀ ਕੇ ਪਰਮ ਬਿਲਾਸ ਅਰ ਸੰਗਤ ਸਭ ਦੇਸ ਦੇਸ ਕੀ ਦਰਸਨ ਪਾਇ ਮਨੋਰਥ ਸਿਧ ਕਰੇ—**

### ਦੋਹਰਾ

ਸੰਗਤ੍ਰ ਆਵੈ ਚਹੁ ਦਿਸਾ ਕਰ ਕੀਰਤਨ ਮਗ ਚਾਲ।
ਅੰਤਰਜਾਮੀ ਬਾਲ ਛਬਿ ਸਭ ਕੋ ਕਰਤ ਨਿਹਾਲ।੧।

### ਚੌਪਈ

ਅੰਤਰਜਾਮੀ ਬਾਲ ਸਰੂਪ।
ਭਾਸਤ ਹੈ ਭੂਪਨ ਕੇ ਭੂਪ।
ਸੰਗਤਿ ਜਬ ਦਰਸਨ ਕੋ ਪਾਵੈ।
ਮਿਟੈ ਖੇਦ ਮਗ ਸੁਖ ਸਮਾਵੈ।੨।
ਅਮਿਤ ਭਵ ਸੋ ਪੂਜਾ ਕਰੈ।
ਸਭ ਕਿਲਵਿਖ ਤਨ ਮਨ ਕਾ ਹਰੈ।
ਜੋ ਮਨ ਚਿਤ ਸੋ ਫਲ ਪਾਵੈ।
ਭੂਲੇ ਗ੍ਰਿਹ ਸੁਖ ਮਾਂਹਿ ਸਮਾਵੈ।੩।
ਨੇੜੇ ਦੂਰ ਦਰਸਨ ਇਕ ਭਾਂਤਿ।
ਯਹ ਅਚਰਜ ਕੁਛ ਲਖਯੋ ਨ ਜਾਤਿ।
ਦੇਖਤ ਸਭ ਕੋ ਕਰਤ ਬਿਚਾਰ।
ਮਿਲੇ ਨ ਅੰਤ ਸਤਗੁਰ ਕਰਤਾਰ।੪।
ਦੇਖਤ ਹੈ ਸਭ ਤਰਨ ਸਰੂਪ।
ਕਬੀ ਭਾਸਤ ਬੀਰ ਅਨੂਪ।
ਇਹੁ ਲੀਲਾ ਜਾਨਤ ਨਹੀ ਕੋਇ।
ਏਹੁ ਚਰਿਤ੍ਰ ਸਦਾ ਹੀ ਹੋਇ।੫।[1]

### ਦੋਹਰਾ

ਜਬ ਕਬ ਜਾਇ ਅਖੇੜ ਕੌਂ ਲੇ ਸੰਗਤਿ ਸਿਖ ਸੰਗਿ।
ਭਾਸਤਿ ਪ੍ਰਕਾਸ ਨਿਰਮਲ ਸਦਾ ਜਿਉ ਉਡਗਨ ਮੋ ਚੰਦੂ।।੬।[2]



 

## ਚੌਪਈ

ਜਾਵੈ ਪਰਬਤਿ ਕੀ ਤਰਾਈ[3]।
ਫੂਲੇ ਬਨਿ ਭਾਸਤ ਅਮਰਾਈ[4]।
ਊਚੀ ਠਉਰ ਕਹੀ ਅਸਵ ਚੜਾਵੈ।
ਠਾਢੇ ਹੋਇ ਤਹਾ ਦਰਸ ਦਿਖਾਵੈ।੭।
ਗਿਆਨਿ ਭਾਨ ਜਿਉ ਹੋਇ ਉਦਾਚਲ।
ਸੰਗਤਿ ਕੋ ਦਰਸ ਹੋਇ ਨਿਹਚਲ।
ਪਾਛੇ ਸਿਕਾਰ ਕੇ ਅਸਵ ਲਗਾਵੈ।
ਸਿੰਘ ਸਰੂਪ ਸੁ ਤਹਾ ਦਿਖਾਵੈ।੮।
ਜਬ ਕਬਹੂੰ ਸਿਕਾਰ ਕਛੁ ਮਾਰੇ।
ਮਾਨੋ ਮੁਕਤਿ ਕਰ ਤਾ ਕੋ ਤਾਰੇ।
ਦਿਵਸ ਏਕ ਬੈਰਾਹਿ ਕੋ ਮਾਰਾ।[5]
ਨਿਜ ਕਰ ਸੋ ਤਾ ਕੋ ਪ੍ਰਹਾਰਾ।੯।
ਕਾਹੂ ਨਿਕਟਿ ਆਵਨ ਨਹੀ ਦੀਨਾ।
ਅਪਨੇ ਕਰ ਸਭਿ ਕਾਰਜ ਕੀਨਾ।
ਉਤਰ ਅਸਵ ਆਏ ਜਬ ਨਿਕਟਿ।
ਸਭ ਸਿਉ ਬਾਤ ਤਬ ਬਖਾਨੀ ਬਿਕਟਿ।੧੦।



## ਦੋਹਰਾ

ਕਰਿ ਸਿਕਾਰ ਸਭਿ ਕੋ ਦੀਆ ਕਹੀ ਬਾਤ ਸਮਝਾਇ।
ਸਭ ਕੋਈ ਖਾਵੋ ਪ੍ਰੀਤ ਕਰ ਮੈ ਇਸ ਕਰੀ ਸਹਾਇ।੧੧।

## ਚੌਪਈ

ਕਰ ਜੋਰ ਸਭ ਸਿਖਨ ਬਿਨਤੀ ਕਰੀ।
ਇਸ ਕੇ ਸਹਾਇ ਭਏ ਕਿਸੁ ਘਰੀ।
ਨਿਜ ਕਰ ਇਸ ਕਾ ਕੀਆ ਪ੍ਰਹਾਰ।
ਯਹ ਹੈ ਕਉਨ ਸਭ ਦੇਹੁ ਬੀਚਾਰੁ।੧੨।
ਸਤਿਗੁਰ ਜੀ ਤਬਿ ਕਹੀ ਕਹਾਨੀ।
ਇਹੁ ਮੂਲਾ ਨਾਮ[6] ਥਾ ਪਰਮ ਸੁਜਾਨੀ।
ਜਬ ਬਾਬਾ ਜੀ ਸੁਲਤਾਨਪੁਰ ਗਏ।
ਤਬ ਯਹ ਮੀਤ ਸਤਗੁਰ ਕੇ ਭਏ।੧੩।
ਸੰਗਤਿ ਦਿਆਲ ਸਦਾ ਯਹ ਰਹੇ।
ਤਬ ਤਿਨ ਸੁਅਰਗੀ ਬਾਤਾ ਕਹੇ।

ਤਿਨ ਕੀ ਬਾਤ ਜਬ ਸਤਿਗੁਰ ਸੁਨੀ।
ਮੂਲੇ ਕੌ ਹਸੇ ਗੁਰ ਧਨੀ।੧੪।
ਸੁਨ ਮੂਲਾ ਤੁਮ ਮੇਰੇ ਮੀਤ।
ਬਾਤ ਕਰੋ ਚਲ ਬਡੀ ਅਨੀਤ।
ਦੇਖੇ ਸੁਨੇ ਬਿਨ ਕਹੇ ਨ ਬੋਲੇ।
ਤੁਮ ਤੋ ਚਤੁਰ ਬਣਨ ਅਤ ਭੋਲੇ।੧੫।

### ਦੋਹਰਾ

ਤੈ ਹੀ ਬਾਤ ਮੂਲੇ ਕਹੀ ਤੁਮ ਹੋ ਬਡੇ ਮਹਾਨ।
ਜੌਊ ਕਹੋਗੇ ਮੋਹਿ ਤੁਮ ਮੈ ਸੋਈ ਕਹੌ ਬਖਾਨ।੧੬।

### ਚੌਪਈ

ਸੁਰਗ ਮੋ ਅਤ ਬਡੇ ਤਮਾਸੇ।
ਤੁਮ ਕਹੀ ਤੁਛ ਮਤ ਮੋ ਕਉ ਹਾਸੇ।
ਤਬ ਮੂਲੇ ਕਹੀ ਇਕ ਬਾਤ ਬਨਾਈ।
ਜੋ ਤੁਮ ਦੇਖਾ ਸੁ ਮੁਝੇ ਦਿਖਾਈ।੧੭।
ਇਕ ਦਿਨ ਸਤਗੁਰ ਕੇ ਮਨ ਆਈ।
ਮੂਲੈ ਕੋ ਕੋਈ ਦੇਸ ਦਿਖਾਈ।
ਮੂਲੇ ਪ੍ਰਿਤ ਕੀ ਬਾਤ ਦਿਆਲ।
ਮੂਲਾ ਚਲੋ ਹਮਾਰੇ ਨਾਲ।੧੮।
ਆਖਹੁ ਮੀਚ ਲਹੁ ਸਮ ਮੀਤ।
ਦੇਖਹੁ ਦੇਸ ਦੇਸ ਕੀ ਰੀਤ।
ਦੇਖ ਨਗ੍ਰ[7] ਕੌਊ ਅਤਿ ਸੁੰਦਰ।
ਰਤਨ ਜਵਾਹਰਿ ਦੇਖੇ ਅੰਦਰਿ।੧੯।
ਲਗ ਚਿਰੁ ਭੂਲੀ ਰਾਤਿ ਸਗਲੀ।
ਆਈ ਚਿਤ ਬਾਤ ਵਹ ਪਿਛਲੀ।
ਪੂਛਾ ਦਿਲ ਕਿਉ ਭਇਆ ਬਿਹਾਲੁ[7]।
ਕਹੇ ਸੁ ਕਾਰਨ ਕਿਤ ਇਹ ਹਾਲ।੨੦।
ਮੂਲੇ ਕਹਾ ਹਮਿਰਾ ਥਾ ਬਿਆਹੁ।
ਬਾਕੀ ਰਹੇ ਤੀਨ ਦਿਨ ਤਾਹੁ।
ਹਮ ਕੌ ਤੁਮ ਲੇ ਆਏ ਸੰਗ।
ਭਏ ਕਾਜ ਹਮਰੇ ਸਭ ਭੰਗ।੨੧।
ਬਾਬਾ ਜੀ ਤਾਂ ਕੋ ਦਈ ਸਾਂਤ।

ਤੁਮਰਾ ਬਿਆਹੁ ਕਰੌ ਭਲਿ ਭਾਂਤਿ।
ਬੀਤੇ ਦਿਨ ਬਿਆਹੁ ਕਾ ਭਇਆ।
ਤਬ ਮੂਲਾ ਬਿਸਮ ਹੁਇ ਗਇਆ।੨੨।
ਦੇਖ ਦਿਆਲ ਕਹੀ ਬਾਤ ਅਭੀਚ।
ਮੀਚਹੁ ਆਖ ਹਮਾਰੇ ਮੀਤ।
ਦਈ ਸਮਗ੍ਰੀ ਸੰਗਿ ਬਿਆਹਿ।
ਸੁਲਤਾਨਪੁਰ ਮੂਲਾ ਫਿਰਿ ਆਹਿ।੨੩।
ਤਾ ਕੀ ਦੁਲਹਨ ਜੁ ਘਰ ਮਹਿ ਆਈ।
ਤਾ ਕੌ ਮੂਲੇ ਕਥਾ ਸੁਨਾਈ।
ਸੁਨਤ ਕਥਾ ਤਿਨ ਕੀਆ ਕਰਾਰ।
ਇਨ ਸੌ ਕਦੀ ਨ ਕੀਜੇ ਪਿਆਰੁ।੨੪।
ਮੂਲੇ ਕੌ ਜੋਰੂ ਸਮਝਾਇਆ।
ਬਾਬਾ ਜੀ ਸੁਲਤਾਨਪੁਰ ਆਇਆ।੨੫।

## ਦੋਹਰਾ

ਮੂਲੇ ਥੀ ਪ੍ਰਭ ਚੇਤਿਆ ਲੋਗਨ ਦੀਆ ਬਤਾਇ।
ਮੂਲਾ ਤੁਮਰਾ ਮੀਤ ਹੈ ਤਾ ਕਾ ਭਇਆ ਬਿਆਹੁ।੨੬।

## ਚੌਪਈ

ਆਏ ਪ੍ਰਭ ਮੂਲੇ ਕੇ ਦੁਆਰ।
ਠਾਢ ਭਏ ਪੁਨਿ ਆਪੁ ਹਕਾਰ।
ਬਾਬੇ ਕਾ ਤਿਨ ਬੋਲ ਪਛਾਨਾ।
ਜੋਰੋ ਕੌ ਤਬ ਆਖ ਬਖਾਨਾ।੨੭।
ਆਇਆ ਵਹੁ ਮਿਤ੍ਰ ਹਮਾਰਾ।
ਤਾ ਸੋ ਮੈ ਹੈ ਕੀਆ ਕਰਾਰਾ।
ਬੋਲੌ ਤਬਿ ਲੇ ਜਾਵੈ ਸੰਗ।
ਅਬ ਕਿਉਹੀ ਬੀਤਾਵੌ ਢੰਗਿ।੨੮।
ਅੰਦਰ ਵੜ ਕੋਠੀ ਕੇ ਬਹੋ।
ਨਾਹੀ ਘਰ ਤਾ ਕੋ ਤੁਮ ਕਹੋ।
ਇਹੁ ਬਿਪ੍ਰੀਤਿ ਮੂਲੇ ਜਬ ਕੀਨੀ।
ਅੰਤਰਿਜਾਮੀ ਸਤਗੁਰ ਚੀਨੀ।
ਇਹੁ ਬਛੋ ਮੂੜ ਹਮ ਕੌ ਨਹੀ ਜਾਨਾ।
ਤਬ ਸਲੋਕ ਪ੍ਰਭ ਕੀਆ ਬਖਾਨਾ।੨੯।

## ਸਲੋਕ

ਨਾਲਿ ਕਿਰਾੜਾ[8] ਦੋਸਤੀ ਕੂੜੇ ਕੂੜੀ ਪਾਇ।
ਮਰਨ ਨ ਜਾਪੇ ਮੂਲਿਆ ਆਵੈ ਕੇਹੜੇ ਥਾਇ।੧।

## ਚੌਪਈ

ਜਬ ਯਹ ਬਚਨ ਬਾਬੇ ਜੀ ਕਹਾ।
ਤਬ ਤਹਾਂ ਸਾਪੁ ਮੂਲੇ ਕਉ ਦਹਾ।
ਕਾਟਤ ਸਾਪੁ ਮੂਲਾ ਮਰ ਗਇਆ।
ਦੁਰਗਤਿ ਜਨਮੁ ਬਹੁਰ ਤਿਸ ਲਇਆ।੩੦।

## ਦੋਹਰਾ

ਅਬ ਤਾ ਕੋ ਮੈ ਜਾਨਿਆ ਤਾ ਮੈ ਕਰੀ ਸਹਾਇ।
ਮੂੜ ਮੀਤ ਥਾ ਦਿਆਲ ਕਾ ਦਈ ਭਲੀ ਗਤਿ ਤਾਹਿ।੩੧।

## ਦੋਹਰਾ

ਸਭਿ ਸੰਗਤਿ ਯਹ ਕਥਾ ਸੁਨ ਮਨ ਮੈ ਕਰਿ ਉਤਸਾਹ।
ਹਮ ਤੋ ਪਾਪੀ ਹੈ ਸਦਾ ਸਤਗੁਰ ਤੂੰ ਨਿਰਬਾਹ।੩੨।

## ਸਾਖੀ ਪੂਰਨ ਹੋਈ। ੨੧੬।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਸਤਿਗੁਰੂ ਰਾਜਿਆਂ ਦੇ ਮਹਾਰਾਜੇ ਪ੍ਰਤੀਤ ਹੁੰਦੇ ਹਨ। ਇਹ ਗਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਤੋਂ ਹੀ ਚਰਚਾ ਦਾ ਵਿਸ਼ਾ ਬਣ ਗਈ ਸੀ ਕਿ ਸਿੱਖ ਗੁਰੂ ਸਾਹਿਬ ਨੂੰ ਸੱਚਾ ਪਾਤਸ਼ਾਹ ਆਖਣ ਲਗ ਪਏ ਸਨ। ਮੁਗਲ ਹਾਕਮਾਂ ਨੂੰ ਇਹ ਗਲ ਕਦੀ ਵੀ ਪਸੰਦ ਨਹੀਂ ਸੀ।
2. ਸਤਿਗੁਰੂ ਜੀ ਜਦੋਂ ਸਾਥੀਆਂ ਨੂੰ ਲੈ ਕੇ ਸ਼ਿਕਾਰ ਕਰਨ ਜਾਂਦੇ ਤਾਂ ਇੰਞ ਜਾਪਦੇ ਜਿਵੇਂ ਸਿਤਾਰਿਆਂ ਵਿਚ ਚੰਦਰਮਾ ਪ੍ਰਤੀਤ ਹੁੰਦਾ ਹੈ।
3. ਅਮਰਾਈ : ਅਮਰਤਾ, ਅਮਰ ਸਥਾਨ, ਸਵਰਗ।
4. ਜਦੋਂ ਗੁਰੂ ਜੀ ਸ਼ਿਕਾਰ ਦੇ ਪਿੱਛੇ ਘੋੜਾ ਦੌੜਾਉਂਦੇ ਤਾਂ ਸਿੱਖਾਂ ਨੂੰ ਉਹ ਸ਼ੇਰ ਸਰੂਪ ਪ੍ਰਤੀਤ ਹੁੰਦੇ।
5. ਇਕ ਦਿਨ ਉਨ੍ਹਾਂ ਨੇ ਇਕ ਸੂਰ/ਬੈਰਾਹਿ ਦਾ ਸ਼ਿਕਾਰ ਕੀਤਾ।
6. ਮੂਲਾ ਰਾਮ : ਸੁਲਤਾਨਪੁਰ ਦਾ ਇਕ ਸਿੱਖ ਜਿਸਨੇ ਘਰ ਹੁੰਦਿਆਂ ਆਪਣੀ ਪਤਨੀ ਕੋਲੋਂ ਅਖਵਾਇਆ ਸੀ ਕਿ ਉਹ ਘਰ ਨਹੀਂ।
7. ਪਾਠੰਤਰ-ਇਉਂ ਭਾਖਿਆ, ਮੁੱਖ ਗੁਰੂ ਕ੍ਰਿਪਾਲ।
8. ਕਿਰਾੜਾ : ਮਾਇਆ ਦਾ ਸੇਵਕ, ਕਾਇਰ।

*****

 

## ਸਾਖੀ ੮

**ਸ੍ਰੀ ਸਤਿਗੁਰੂ ਜੀ ਕੇ ਪਰਮ ਬਿਲਾਸ ਅਰੁ ਅਨੰਦਪੁਰ ਕੇ ਭਾਉ ਭਗਤ ਕੀ—**

**ਦੋਹਰਾ**

ਪਰਮ ਬਿਲਾਸੀ ਦਇਆਲ ਗੁਰ ਕਰਤੇ ਭਗਤ ਬਿਉਹਾਰ।
ਖੇਲਤ ਸਭ ਕੇ ਬੀਚ ਮਿਲ ਸਿਖਨ ਕਰਤ ਉਧਾਰ।੧।

**ਚੌਪਈ**

ਦਿਵਸ ਏਕ ਪ੍ਰਭ ਕੀਆ ਦਿਵਾਨ।
ਮਹਾਬੀਰ ਦਰਸ਼ਨ ਸਮ ਭਾਨ।[1]
ਜਾਇ ਬਿਲੰਦ ਸਤਿਗੁਰ ਚੜਿ ਬੈਠੇ।
ਸੋਭਾ ਪਰਮ ਅਨੂਪ ਹੈ ਤੈਸੇ।੨।
ਜੋ ਜਹਾ ਦੇਖੈ ਤਿਸ ਦਰਸਨ ਹੋਇ।
ਦੂਰ ਨੇੜੇ ਸਭ ਕੋ ਸਮ ਸੋਇ।
ਐਸੀ ਲੀਲਾ ਕਰੇ ਦਿਆਲ।
ਬਿਗਸ ਰੂਪ ਦੀਸੈ ਸਬ ਕਾਲ।੩।[2]
ਦੇਸ ਦੇਸ ਕੀ ਸੰਗਤਿ ਆਈ।
ਦੇਖੇ ਸਤਿਗੁਰ ਪ੍ਰੇਮ ਬਢਾਈ।
ਉਸੀ ਸਮੇ ਕੋਊ ਨਕਲੀਏ ਆਏ।
ਹੈ ਆਸਾਵੰਤ ਦੇਖ ਮਨ ਭਾਏ।੪।
ਮਮ ਸੰਗਤ ਕੀ ਨਕਲ ਲਿਆਵਹੁ।
ਭਲੀ ਭਾਂਤ ਕਰ ਮੋਹਿ ਦਿਖਾਵਹੁ।
ਆਗਿਆ ਭਲੀ ਕਰੀ ਤਿਨ ਸਿਧੁ।
ਚਾਰ ਟੋਲ ਧਾਰੇ ਕਰੇ ਬੁਧ।੫।

**ਦੋਹਰਾ**

ਚਾਰ ਟੋਲ ਚਾਰੋ ਦਿਸਾ ਬਨਿ ਆਏ ਭਲੀ ਭਾਤ।
ਪਹਿਲੇ ਪੂਚਾ ਸਤਿਗੁਰ ਪੁਨਿ ਮਿਲੇ ਆਪਿਸ ਮੋ ਗਾਤਿ।੬।

**ਚੌਪਈ**

ਕੀਰਤਨ ਕਰਤੇ ਚਹੁ ਦਿਸਾ ਸੇ ਆਏ।
ਸਤਿਗੁਰ ਜੀ ਕੋ ਭਜਨ ਸੁਨਾਏ।

ਸਤਿਗੁਰ ਹਜੂਰ ਆਪਸ ਮੋ ਮਿਲੇ।
ਸਭ ਗਲ ਮਿਲ ਚਰਨੋਂ ਪਰ ਢੂਲੇ।੭।[3]
ਪੁਨਿ ਏਕ ਏਕ ਮੁਖ ਦੀਆ ਪ੍ਰਸਾਦਿ।
ਖਾਇ ਪ੍ਰਸਾਦਿ ਕੀਆ ਸਮਬਾਦ।
ਕਵਨ ਦੇਸ ਕੇ ਕੋ ਤੁਮ ਜਾਤਿ।
ਬ੍ਰਹਮਣ ਆਸ੍ਰਮ ਨਿਜ ਕਹੀ ਭਾਂਤਿ।੮।
ਕਹਣ ਲਗੇ ਜਾਤ ਨਾਲੇ ਵਰਣ।
ਸਤਿਗੁਰ ਸੁਨਤਿ ਸੁਰਤਿ ਧਰ ਕਰਨ।[4]
ਕੋਊ ਖਤ੍ਰੀ ਕੋਊ ਬ੍ਰਹਮਨ ਕਹੇ।
ਕਿਨੂ ਕਹਾ ਵੈਸ ਕੋਊ ਸੂਦ੍ਰ ਅਹੇ।੯।
ਬਹੁ ਹਸੇ ਦਿਆਲ ਨਕਲ ਜਬ ਦੇਖਾ।
ਅਤਿ ਪ੍ਰਸੰਨ ਹੋਇ ਤਿਨ ਢਿਗ ਪੇਖਾ।
ਸਹਜੇ ਬਚਨ ਕੀਆ ਪ੍ਰਭ ਦਿਆਲ।
ਇਨ ਕੌ ਦੇਇ ਸੋ ਹੋਹਿ ਨਿਹਾਲ।੧੦।
ਮਮ ਸੰਗਤ ਕੀ ਨਕਲ ਭਲ ਕਰੀ।
ਸਮਤਾ[5] ਗਿਆਨ ਮੱਤ ਸੰਚਰੀ।
ਬਹੁਤਾ ਗਹਨਾ ਤਿਨ ਪਾਇਆ ਬਸਨ।[6]
ਰੁਪਯੇ ਪੈਸੇ ਪਾਇ ਭਏ ਜਸਨ।੧੧।[7]
ਬਹੁਤ ਕੁਛ ਭੰਡਾਰੇ ਸੋ ਪਾਇਆ।
ਮਿਟ ਗਈ ਭੂਖ ਨਹੀਂ ਜਾਇ ਉਠਾਇਅ।
ਸਤਿਗੁਰ ਉਸਤਤਿ ਕਰਨੇ ਲਾਗੇ।
ਗਿਆ ਦਲਿਦ੍ਰ ਭਾਗ ਤਿਨ ਜਾਗੇ।੧੨।[8]

## ਦੋਹਰਾ

ਨਕਲ ਸੰਗਤ ਕੀ ਦੇਖ ਪ੍ਰਭ ਮਨ ਤਨ ਭਏ ਪ੍ਰਸੰਨ।
ਸੰਮਤਾ ਦੇਖੀ ਗਿਆਨ ਕੀ ਕਹਾ ਸੰਗਤਿ ਹੈ ਧੰਨ।੧੩।

## ਸਾਖੀ ਪੂਰਨ ਹੋਈ। ੨੧੭।

ਸ੍ਰੀ ਵਾਹਿਗੁਰੂ ਮੁਖ ਕਹੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਗੁਰੂ ਜੀ ਦੀਵਾਨ ਵਿਚ ਸੂਰਜ ਵਾਂਗੂ ਤੇਜਵੰਤ ਪ੍ਰਤੀਤ ਹੋ ਰਹੇ ਸਨ।
2. ਸਦੀਵ ਕਾਲ ਉਨ੍ਹਾਂ ਦਾ ਚਿਹਰਾ ਖਿੜਿਆ ਹੋਇਆ ਜਾਪਦਾ ਸੀ।

3. ਸਾਰੇ ਪ੍ਰਸੰਨ ਹੋ ਕੇ ਚਰਨਾਂ ਤੇ ਢਹਿ ਪਏ।
4. ਸਤਿਗੁਰੂ ਜੀ ਧਿਆਨ ਪੂਰਵਕ ਸੁਣ ਰਹੇ ਸਨ।
5. ਇਨ੍ਹਾਂ ਨੇ ਮੇਰੀ ਸੰਗਤ ਦੀ ਨਕਲ ਕਰਕੇ ਬਰਾਬਰੀ ਦਾ ਸਨੇਹਾ ਦਿੱਤਾ ਹੈ।
6. ਬਸਨ : ਪਹਿਰਾਵਾ, ਲਿਬਾਸ, ਵਸਤਰ।
7. ਜਸਨ : ਖੁਸ਼ੀ, ਮੌਜ-ਮੇਲਾ।
8. ਸਤਿਗੁਰੂ ਨੇ ਉਨ੍ਹਾਂ ਦੀ ਗਰੀਬੀ ਦੂਰ ਕਰ ਦਿੱਤੀ।

*****

## ਸਾਖੀ ੯

ਸ੍ਰੀ ਸਤਿਗੁਰੂ ਜੀ ਕੇ ਅਨੰਦਪੁਰ ਡੇਰੇ ਮੋ ਲੰਗਰ ਕੀ ਪ੍ਰਤਗਿਆ—

### ਦੋਹਰਾ

ਭਰਾ ਆਨ ਸੇ ਆਨੰਦਪੁਰ ਹੋਤ ਧਰਮੁ ਕੇ ਕਾਮ।
ਬਹੁਤ ਲੰਗਰ ਹੋਵਤਿ ਤਹਾ ਕਰਤਿ ਸਿਖ ਅਭਿਰਾਮ।੧।[1]

### ਚੌਪਈ

ਯਹ ਚਰਚਾ ਸਤਗੁਰਿ ਕੋ ਭਈ।
ਭਲੇ ਭਲੇ ਸਿਖਨਿ ਪ੍ਰਗਟਾਈ।
ਸੁਨੀ ਸਤਿਗੁਰ ਨਿਜ ਮੁਖ ਸੋ ਕਹੀ।
ਦੇਖਹੁ ਨਿਜ ਆਖੋ ਤਬ ਸਹੀ।੨।
ਏਕ ਦਿਵਸ ਸਤਗੁਰ ਧਰਿ ਭੇਖਾ।
ਲਖੇ ਨਹੀ ਕੋਊ ਪੁਰਖ ਅਲੇਖਾ।
ਲੰਗਰ ਲੰਗਰ ਮੋ ਪ੍ਰਭ ਗਏ।
ਹਾਥਿ ਜੋੜ ਸਭਹਨਿ ਇਮ ਕਹੇ।੩।
ਬੈਠਹੁ ਦਿਆਲ ਸਿਖ ਕਰ ਦਇਆ।
ਥੋੜੀ ਸੀ ਕੁਛ ਦੇਰੀ ਰਹਿਆ।
ਕਿਨਹੂੰ ਕਹਾ ਦਾਲ ਕਾ ਚੁਰਨਾ।
ਕਾਹੂ ਕਹਾ ਆਨੰਦ ਹੈ ਪੜ੍ਹਨਾ।੪।[2]
ਕਾਹੂ ਕਹਾ ਸੰਗਤਿ ਸਿਖੁ ਆਵੈ।
ਸਭ ਕੋਊ ਪ੍ਰਸਾਦਿ ਤਬ ਪਾਵੈ।
ਕਾਹੂ ਕਹਾ ਪ੍ਰਸਾਦਿ ਸਭ ਭਇਆ।
ਤਰਕਾਰੀ ਕਾ ਚੁਰਨਾ ਰਹਾ।੫।

### ਦੋਹਰਾ

ਇਸੀ ਭਾਤ ਸਭਹਨ ਕਹਾ ਕਿਨੂ ਨ ਦੀਆ ਪਰੋਸ।
ਡੋਲਤਿ ਡੋਲਤਿ ਦਿਕ ਹੂਏ ਮਨ ਉਪਜਿਆ ਬਹੁ ਰੋਸ।੬।

### ਚੌਪਈ

ਬਹੁਤੇ ਲੰਗਰ ਫਿਰੈ ਦਿਆਲ।
ਆਏ ਤਹਾ ਜਹਾ ਨੰਦ ਲਾਲ।

ਸਿਖ ਰੂਪ ਦੇਖ ਭਾਈ ਜੀ ਆਏ।
ਮੱਥਾ ਟੇਕਾ ਬਾਤ ਪੁਛਾਏ।੭।
ਕਹਾ ਕਿਉ ਆਏ ਸੰਤ ਦਇਆਲ।
ਕਹਾ ਸਿਖ ਭੂਖ ਹਮ ਬਹੁਤਿ ਬਿਹਾਲਿ।
ਉਠ ਕੇ ਜਾਇ ਲੰਗਰ ਮੇ ਦੇਖਾ।
ਭੋਜਨ ਮਾਤ੍ਰ ਭਰ ਲੀਆ ਬਿਸੇਖਾ।੮।
ਗੁਧਾ ਆਟਾ ਭਿਗੀ ਦਾਲ।
ਲੋਨ ਘੀਉ ਲਕੜੀ ਲੇ ਨਾਲਿ।
ਲਿਆਏ ਸਿਖ ਕੇ ਆਗੇ ਧਰੀ।
ਹਾਥਿ ਜੋਰਿ ਇਉ ਬਿਨਤੀ ਕਰੀ।੯।
ਇਹੁ ਹਾਜਰ ਹੈ ਸੰਤ ਦਿਆਲ।
ਔਰ ਤੈਯਾਰ ਹੋਤ ਤਤਕਾਲ।
ਜੋ ਇਛਾ ਹੋਇ ਸੋਈ ਅਬਿ ਕਰੀਐ।
ਕ੍ਰਿਪਾ ਕਰੋ ਖੇਦ ਪਰਹਰੀਐ।੧੦।
ਸਿਖ ਰੂਪ ਲਖ ਲੇ ਆਏ ਸੀਧਾ।
ਰਾਖਾ ਆਨ ਪ੍ਰੇਮ ਰਸ ਗੀਧਾ।
ਪਹਰੇ ਬਸਤ੍ਰ ਸਤਿਗੁਰ ਦਇਆਲ।
ਬੈਠੇ ਸਭਾ ਆਨ ਤਿਹ ਕਾਲ।੧੧।

### ਦੋਹਰਾ

ਲੰਗਰਿ ਕੀ ਚਰਿਚਾ ਚਲੀ ਪੂਛੀ ਆਪ ਦਿਆਲ।
ਸਭ ਸਿਖਨ ਚਰਚਾ ਕਰੀ ਪ੍ਰੀਤ ਭਾਉ ਕੋ ਹਾਲ।੧੨।

### ਚੌਪਈ

ਸੁਨੀ ਦਿਆਲ ਸ੍ਰੀ ਮੁਖ ਤੇ ਕਹੀ।
ਹਮ ਜਾਇਆ ਆਪ ਪ੍ਰਤਗਿਆ ਲਈ।
ਜਹ ਜਹ ਗਏ ਤਹ ਛੁਧਾ ਜਨਾਈ।[3]
ਨਹਿ ਪਾਇਆ ਕਛੂ ਢੀਲ ਬਤਾਈ।੧੩।
ਨੰਦ ਲਾਲ ਕੀ ਕੇ ਹਮ ਗਏ।
ਤਹਾ ਨਹੀ ਕਛੁ ਢੀਲ ਬਤਾਏ।
ਲਾਗੀ ਭੂਖ ਲੀਆ ਭੋਜਨ ਸੀਧਾ।
ਲੇ ਆਇਆ ਮੈ ਪ੍ਰੇਮ ਸੇ ਬੀਧਾ।੧੪।[4]
ਸਭ ਸਿਖਨ ਕਉ ਦੀਆ ਦਿਖਾਇ।

 

ਕਹੀ ਭਾਉ ਭਗਤਿ ਕੀ ਬਾਤ ਬਤਾਇ।
ਹਮਰੇ ਦਾਤਾ ਹੈ ਨੰਦ ਲਾਲ।
ਜਿਨ ਭਗਤ ਭਾਇ ਜੁ ਰੋਪਾ ਜਾਲ।੧੫।[5]
ਪ੍ਰੇਮ ਰੂਪ ਪੰਛੀ ਤਹਾ ਫਾਸੇ।
ਪ੍ਰੇਮ ਚੋਗ ਚੁਗਹਿ ਰੰਗ ਰਸੇ।[6]
ਕਰੇ ਲੰਗਰ ਸਿਖ ਲਹੈ ਪਦਾਰਥ।
ਲੰਗਰ ਨੰਦ ਲਾਲ ਕ੍ਰਿਤਾਰਥਿ।੧੬।

## ਦੋਹਰਾ

ਲੰਗਰ ਕਥਾ ਸਤਿਗੁਰ ਕਹੀ ਸੁਨਿ ਸਿਖ ਭਏ ਸੁਚੇਤ।
ਭਗਤਿ ਭਾਉ ਹਿਰਦੇ ਧਰਾ ਭਏ ਸੁਚੇਤ ਅਚੇਤ।੧੭।

## ਸਾਖੀ ਪੂਰਨ ਹੋਈ। ੨੧੮।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਆਨੰਦਪੁਰ ਵਿਖੇ ਗੁਰੂ ਕੇ ਲੰਗਰ ਵਿਚ ਅੰਨ ਦਾ ਚੋਖਾ ਭੰਡਾਰ ਸੀ। ਇਸ ਲਈ ਕਈ ਲੰਗਰ ਚਲ ਰਹੇ ਸਨ।
2. ਇਹ ਤੁਕ ਮੂਲ ਪੋਥੀ ਵਿਚ ਨਹੀਂ, ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਪਾਈ ਗਈ ਹੈ।
3. ਮੈਂ ਜਿੱਥੇ ਜਿੱਥੇ ਵੀ ਗਿਆ ਲੰਗਰ ਦੇ ਅਧਿਕਾਰੀ ਨੂੰ ਆਪਣੀ ਭੁੱਖ ਦਾ ਵਾਸਤਾ ਪਾਇਆ।
4. ਮੇਰੇ ਪ੍ਰੇਮ ਦਾ ਵਿੰਨਿਆ ਹੋਇਆ ਤੁਰਤ, ਜਿਸ ਤਰ੍ਹਾਂ ਦਾ ਭੋਜਨ ਉਥੇ ਮੌਜੂਦ ਸੀ, ਲੈ ਆਇਆ।
5. ਇਹ ਤੁਕ ਮੂਲ ਪੋਥੀ ਵਿਚ ਨਹੀਂ, ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।
6. ਆਨੰਦ ਅਤੇ ਰਸਨਾ ਦੇ ਸੁਆਦ।

*****

## ਸਾਖੀ ੧੦

**ਸਾਖੀ ਹੋਲੀ ਕੀ**

### ਦੋਹਰਾ

ਹੋਲੀ ਕੀ ਆਗਿਆ ਕਰੀ ਸਤਿਗੁਰ ਦੀਨ ਦਿਆਲ।
ਖੇਲੇ ਸੰਗਤਿ ਮੋਹਿ ਸਿਉ ਪਹਿਰ ਬਸਨ[1] ਤਨ ਲਾਲ।੧।

### ਚੌਪਈ

ਹੋਲੀ ਖੇਲਿ ਸਤਿਗੁਰ ਦਿਆਲ।
ਸੰਗਤਿ ਬਸਨਿ ਪਹਿਰ ਤਨ ਲਾਲ।
ਬਾਧੇ ਫੇਟ[2] ਗੁਲਾਲ ਅਬੀਰ।[3]
ਸਜਨ ਭਜਨ ਕੀ ਹੋਈ ਭੀਰ[4]।੨।
ਨਿਤ ਪ੍ਰਤਿ ਹੋਤ ਪ੍ਰਸਾਦਿ ਅਪਾਰ।
ਮਹਾ ਅਨੰਦ ਸਤਿਗੁਰ ਦਰਬਾਰਿ।
ਰਾਗਿ ਨਾਦਿ ਤਹਾ ਮੂਰਤਿਵੰਤ।
ਖੇਲਤ ਹੋਲੀ ਆਨੰਦ ਕੰਦ।੩।
ਹੋਲੀ ਕੇ ਦਿਨ ਦੀਨ-ਦਿਆਲ।
ਸਭੀ ਬਸਨ ਪਹਿਰੇ ਤਨ ਲਾਲ।
ਬਸਨਿ ਸਭਿ ਸੰਗਤਿ ਲਾਲ ਤਨਿ ਕਰੇ।
ਖੇਲਤ ਖੇਲ ਪ੍ਰੇਮ ਸਿਉ ਭਰੇ।੪।
ਉਡਤਿ ਅੰਬੀਰ ਕੇਸਰ ਪਿਚਕਾਰੀ।
ਪ੍ਰਿਥਮ ਸੰਗਤ ਸਤਗੁਰ ਪਰ ਡਾਰੀ।
ਖੇਲਤ ਚਲੇ ਸਤਗੁਰ ਨਦ ਤੀਰ।
ਸਤਿਗੁਰੂ ਭਏ ਲਾਲ ਗੰਭੀਰ।੫।
ਲਾਖਨ ਹਾਥ ਤੇ ਉਡਤ ਗੁਲਾਲ।
ਲਾਖ ਪਿਚਕਾਰੀ ਚਲਤ ਬਿਸਾਲ।
ਲਾਖ ਮੁਖਨਿ ਹੋਇ ਸਬਦ ਅਨੰਦ।
ਹੋਲੀ ਖੇਲਤ ਆਨੰਤ ਛੰਦ।੬।
ਉਡਤ ਗੁਲਾਲ ਭਇਆ ਲਾਲ ਅਕਾਸ।
ਭਏ ਬਾਦਲ ਲਾਲ ਘਟਾ ਪਰਗਾਸ।

ਸੀਤਲ ਮੰਦ ਸੁਗੰਧ ਬਿਆਰ।
ਸੰਗਤ ਸਪਰਸ[5] ਹੋਤ ਸੁਖਸਾਰ।੭।
ਸੰਗਤਿ ਮੇ ਸੋਹਤ ਗੁਰ ਭਾਇ।
ਜਿਉ ਉਡਗਨ ਮੇ ਚੰਦ ਸਹਾਇ।
ਇੰਦ੍ਰ ਸਭਾ ਸੰਗਤ ਗੁਰ ਬਨੀ।
ਗਿਆਨ ਇੰਦ੍ਰ ਸੋਹਤ ਗੁਰ ਧਨੀ।੮।
ਗੁਰਮੁਖ ਸਿਖ ਪ੍ਰਭ ਸਭੀ ਬੁਲਾਏ।
ਨਿਜ ਹਾਥਨ ਪ੍ਰਭ ਰੰਗੁ ਲਗਾਏ।
ਨੰਦ ਲਾਲ ਜੀ ਲੀਏ ਬੁਲਾਇ।
ਕੀਏ ਰੰਗੀਨ ਪ੍ਰੇਮ ਕੇ ਭਾਇ।੯।
ਹੋਲੀ ਕੀ ਸਿਫਤ ਕਰੀ ਤਿਹ ਕਾਲ।
ਫਾਰਸੀ ਮੇਂ ਗਾਈ ਨੰਦ ਲਾਲ।
ਸੁਨਤਿ ਦਿਆਲ ਜੀ ਭਏ ਪ੍ਰਸੰਨ।
ਬਡਭਾਗੀ ਸੰਗਤ ਧਨਿ ਧੰਨ।੧੦।

### ਦੋਹਰਾ

ਫਾਰਸੀ ਮੇ ਹੋਲੀ ਕਰੀ ਸਿਫਤ ਗੁਰ ਨੰਦ ਲਾਲ।
ਤਾ ਕੋ ਈਹਾ ਲਿਖਤ ਹੋ ਪੜ ਸਿਖ ਹੋਹਿ ਨਿਹਾਲ।੧੧।

## ਹੋਲੀ ਗੁਰੂ ਗੋਬਿੰਦ ਸਿੰਘ ਜੀ

ਗੁਲੇ ਹੋਲੀ ਬਿਆਗੇ ਦਿਹਰ ਬਿਸ਼ਗੁਫਤ।
ਲਬੇ ਚੂੰ ਗੁੰਚ : ਰਾ ਫਰਖੰਦ: ਖੂ ਕਰਦ।੧।[6]
ਗੁਲਾਲ ਅਫਸ਼ਾਨੀਏਂ ਦਸਤੇ ਮੁਬਾਰਕ[7]।
ਜਮੀਨੋ ਆਸਮਾਂ ਰਾ ਸੁਰਖ ਰੂ ਕਰਦ।੨।[8]
ਜਿਹੇ ਪਿਚਕਾਰੀਏ ਪੁਰ ਜ਼ਾਫਰਾਨੀ[9]।
ਕਿ ਹਰ ਬੇਰੰਗ ਰਾ ਖ਼ੁਸ਼ ਰੰਗ ਰੂ ਕਰਦ[10]।
ਦੂ ਆਲਮ ਗਸ਼ਤ ਰੰਗੀਂਅਜ ਤਫੈਲਸ਼[11]।੪।
ਚੁ ਸ਼ਾਹਮ ਜਾਮਿ ਰੰਗੀਨ ਦਰ ਗੁਲੂ ਕਰਦ[12]।
ਸ਼ਵਦ ਕੁਰਬਾਨ ਖਾਕੇ ਸਾਧੂ ਸੰਗਤ[13]।
ਦਿਲੇ ਗੋਇਆ ਹਮੀ ਰਾ ਆਰਜ਼ੂ ਕਰਦ[14]।੫।

### ਦੋਹਰਾ

ਹੋਲੀ ਬਿਲਾਸ ਸਤਿਗੁਰ ਕੀਆ ਸਭ ਸੰਗਤ ਲਾਲ ਗੁਲਾਲ।
ਮਾਨੋ ਕੇਸੂ ਬਨ ਫੂਲਾ ਦੇਖਤਿ ਸਤਗੁਰ ਦਿਆਲ।੧੨।

### ਚੌਪਈ

ਸੁਥਰੇ ਆਇ ਦਿਖਾਇਆ ਢੰਗ।
ਕਜਲੀ ਸੋ ਕਾਲੇ ਕੀਏ ਅੰਗ।
ਨਖਸਿਖ ਲੌ ਕਾਲਾ ਤਨਿ ਕਰਾ।
ਸਭ ਸੰਗਤ ਕੇ ਗਿਰਦੇ ਫਿਰਾ।੧੩।
ਦੇਖ ਪ੍ਰਭੂ ਹਸੇ ਤਿਹ ਕਾਲ।
ਲੀਆ ਬੁਲਾਇ ਨਿਕਟ ਭਏ ਦਿਆਲ।
ਤੈ ਕਾਹੇ ਕੀਨਾ ਯਹ ਢੰਗੁ।
ਕਾਲਾ ਕੀਆ ਆਪਨਾ ਰੰਗੁ।੧੪।
ਕਰ ਜੋਰ ਸੁਥਰੇ ਕੀਨੀ ਅਰਦਾਸ।
ਸੰਗਤਿ ਲਾਲ ਸੋਹਤ ਤੁਮ ਪਾਸ।
ਪ੍ਰਬਤ ਲੋਕੋ ਕੀ ਨਜ਼ਰ ਹੈ ਬੁਰੀ।
ਮਤ ਸੰਗਤ ਕੋ ਲਾਗੇ ਨਜ਼ਰ ਕੀ ਛੁਰੀ।੧੫।



### ਦੋਹਰਾ

ਸੰਗਤ ਮੈ ਸੋਹਤ ਗੁਰੂ ਰੰਗ ਕਰ ਲਾਲ ਗੁਲਾਲ।
ਦੇਖਹ ਪ੍ਰਬਤੀ ਲੋਕ ਸਭਿ ਹੋਇ ਬੁਰੀ ਤਤਕਾਲ।੧੬।

### ਚੌਪਈ

ਨਵਾਂ ਘਾਰ ਕੋਊ ਕਰੇ ਤਿਯਾਰੁ।
ਕਾਲੀ ਹਾਡੀ ਧਰੇ ਦੁਆਰ।
ਮੈ ਹਾਡੀ ਸੰਗਤ ਕੀ ਭਇਆ
ਨਜਰ ਬੁਰੀ ਅਪਨੇ ਪਰ ਲਇਆ।੧੭।
ਸੁਨ ਕਰ ਹਸੇ ਖੁਸੀ ਬਹੁ ਕਰੀ।
ਮਮ ਸੰਗਤ ਕੀ ਰਖਿਆ ਮਨ ਧਰੀ।
ਨਿਤ ਕਰੇ ਚਲਿਤ੍ਰ ਹੈ ਬਡੇ ਆਯਾਗਾਰ[15]।
ਭਲਾ ਚਲਿਤ੍ਰ ਸੰਗਤ ਮੇਂ ਧਾਰਾ।੧੮।
ਮੇਰਾ ਸਿਖ ਹੈ ਕਰੋ ਤਮਾਸਾ।
ਭਗਤ ਭੰਡ ਸਭ ਸੋ ਕਰੇ ਹਾਸਾ।
ਸਿਰੋ ਪਾਵ ਸੁਥਰੇ ਕੋ ਭਇਆ।
ਜੋ ਮੁਖ ਮਾਲਿਆ ਸੋ ਪ੍ਰਭੂ ਦਇਆ।੧੯।
ਅਚਰਜ ਹੋਲੀ ਸਤਿਗੁਰ ਕਰੀ।
ਗਤਿ ਅਮਿਤਿ ਜਗ ਕਿਸੂ ਨ ਸਰੀ।

ਗੁਰ ਨਿਜ ਸਰੂਪ ਤੁਮਰੀ ਸਰਨਾਗਤਿ।
ਹੋਇ ਦਿਆਲ ਪ੍ਰਭ ਦੇਹੁ ਅਭੈਗਤਿ।੨੦।

**ਸੋਰਠਾ**

ਹੋਲੀ ਖੇਲੀ ਦਿਆਲ ਕਲਿਜੁਗ ਕਾਹੂ ਨਾ ਕਰੀ।
ਲੀਲਾ ਕਰੀ ਬਿਸਾਲ ਅਬਗਤ ਆਨੰਦਪੁਰ ਬਿਖੈ[16]।੨੧।

**ਸਾਖੀ ਪੂਰਨ ਹੋਈ। ੨੧੯।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ

## ਟਿਪਣੀਆਂ ਅਤੇ ਹਵਾਲੇ

1. ਬਸਨ : ਪੋਸ਼ਾਕ, ਪਹਿਰਾਵਾ, ਵਸਤਰ।
2. ਕਮਰ ਬੰਦ।
3. ਕਸਤੂਰੀ, ਗੁਲਾਬੀ ਕੇਸਰ, ਸੰਦਲ ਦੀ ਮਿਲਾਵਟ ਤੋਂ ਇਕ ਪ੍ਰਕਾਰ ਦੀ ਬਣੀ ਹੋਈ ਖ਼ੁਸ਼ਬੂਦਾਰ ਗੁਲਾਲ।
4. ਭੀਰ : ਭੀੜ, ਬਹੁਤਾਤ।
5. ਸਪਰਸ਼ : ਸਪਰਸ਼, ਛੋਹ, ਕੁਰਬ, ਨੇੜਤਾ।
6. ਹੋਲੀ ਸੰਸਾਰ ਵਿਚ ਖਿੜੇ ਫੁੱਲ ਵਾਂਗ ਆਈ। ਬੁੱਲ ਫੁੱਲਾਂ ਦੀਆਂ ਪੱਤੀਆਂ ਵਾਂਗ ਖਿੜ੍ਹੇ ਹੋਏ ਖ਼ੁਸ਼ਬੂ ਵੰਡ ਰਹੇ ਸਨ।
7. (ਗੁਰੂ ਜੀ ਨੇ) ਪਵਿੱਤਰ ਹੱਥਾਂ ਨਾਲ ਗੁਲਾਲ ਉਠਾਇਆ।
8. ਜ਼ਮੀਨ ਅਤੇ ਆਸਮਾਨ ਦਾ ਚਿਹਰਾ ਸੁਰਖ ਕਰ ਦਿੱਤਾ।
9. ਕੇਸਰ (ਜ਼ਾਫਰਾਨੀ) ਨਾਲ ਭਰੀ ਪਿਚਕਾਰੀ ਦੇ ਨਾਲ।
10. ਕਿ ਹਰ ਬੇਰੰਗ (ਭੱਦੇ ਪੁਰਖ) ਨੂੰ ਖ਼ੁਸ਼ ਰੰਗ ਚਿਹਰੇ ਵਾਲਾ ਬਣਾ ਦਿੱਤਾ। ਭਿੰਨ-ਭਿੰਨ ਰੰਗਾਂ ਨਾਲ ਰੰਗਿਆ ਹੋਇਆ ਚਿਹਰਾ ਕਵੀ ਨੂੰ ਨਿਹਾਇਤ ਖ਼ੂਬਸੂਰਤ ਪ੍ਰਤੀਤ ਹੁੰਦਾ ਹੈ।
11. ਗੁਰੂ ਜੀ ਦੀ ਬਖਸ਼ਿਸ਼ (ਤਫੌਜ਼ਲ) ਨਾਲ ਦੋਵੇਂ ਸੰਸਾਰ ਰੰਗੀਨ ਬਣ ਗਏ।
12. ਸਤਿਗੁਰੂ ਨੇ ਗਲ ਵਿਚ ਰੰਗੀਨ ਚੋਲਾ ਪਾਇਆ ਹੋਇਆ ਸੀ।
13. (ਮੈਂ) ਸਾਧ ਸੰਗਤ ਦੀ ਰਾਹ ਦੀ ਮਿੱਟੀ ਤੋਂ ਕੁਰਬਾਨ ਜਾਂਦਾ ਹਾਂ।
14. ਮੇਰੇ ਮਨ ਦੀ ਤਾਂ ਇਹ ਤਮੰਨਾ ਹੈ।
    ਇਹ ਸ਼ਿਅਰ ਭਾਈ ਸਾਹਿਬ ਭਾਈ ਨੰਦ ਲਾਲ 'ਗੋਯਾ' ਜੀ ਦੇ ਹਨ।
15. ਆਯਾਗਾ : ਹੁਸ਼ਿਆਰ, ਚਤੁਰ।
16. ਭਾਈ ਸਰੂਪ ਦਾਸ ਭੱਲਾ ਦੀ ਰਾਇ ਅਨੁਸਾਰ ਗੁਰੂ ਜੀ ਹੋਲੀ ਦਾ ਪੁਰਬ ਮਨਾਉਂਦੇ ਸਨ ਅਤੇ ਹੋਲੀ ਵੀ ਖੇਡਦੇ ਸਨ। ਭਾਈ ਸਾਹਿਬ ਨੇ ਆਪਣੀ ਗਲ ਦੀ ਤਸਦੀਕ ਕਰਨ ਲਈ ਹੀ ਭਾਈ ਸਾਹਿਬ ਨੰਦ ਲਾਲ ਗੋਯਾ ਦੀ ਕਾਵਿ-ਗਵਾਹੀ ਵੀ ਪਾਈ ਹੈ।

*****

## ਸਾਖੀ ੧੧

ਸਾਖੀ ਸਤਗੁਰ ਜੀ ਕੇ ਬੇਦ ਬਿਦਿਆ ਪ੍ਰਕਾਸ-ਕਰਣ ਅਰੁ ਬਚਿਤ੍ਰ ਨਾਟਕ ਕੀ ਬਾਨੀ ਕੀ—

### ਦੋਹਰਾ

ਬੇਦ ਬਿਦਿਆ ਪ੍ਰਕਾਸ ਕੋ ਸੰਕਲਪ ਧਰਿਓ ਮਨ ਦਿਆਲ।
ਪੰਡਤ ਪੁਰਾਨ ਇਕਤ੍ਰ ਕਰ ਭਾਖ ਰਚੀ ਬਿਸਾਲ।੧।[1]

### ਚੌਪਈ

ਆਗਿਆ ਕੀਨੀ ਸਤਗੁਰ ਦਿਆਲ।
ਬਿਦਿਆਵਾਨ ਪੰਡਤ ਲੇਹੁ ਭਾਲ।
ਜੋ ਜਿਸ ਬਿਦਿਆ ਗਿਆਤਾ ਹੋਇ।[2]
ਵਹੀ ਪੁਰਾਨ ਸੰਗ ਲਿਆਵੇ ਸੋਇ।੨।
ਦੇਸ ਦੇਸ ਕੋ ਸਿਖ ਚਲਾਏ।
ਪੰਡਤ ਪੁਰਾਨ ਸੰਗਤਿ ਲਿਆਏ।
ਬਾਨਾਰਸ ਆਦ ਜੋ ਬਿਦਿਆ ਠੌਰ।[3]
ਪੰਡਤ ਸਬ ਬਿਦਿਆ ਸਿਰ ਮੌਰ।੩।[4]
ਸਤਿਗੁਰ ਕੇ ਆਇ ਇਕਤ੍ਰ ਸਭ ਭਏ।
ਬਹੁ ਆਦਰ ਸਤਗੁਰ ਜੀ ਦਏ।
ਮਿਰਜਾਦਾ ਬਾਧ ਖਰਚ ਕੋ ਦਇਆ।
ਖੇਦ ਬਿਭੇਦ ਕਾਹੂ ਨਹੀ ਭਇਆ।੪।[5]
ਗੁਰਮੁਖੀ ਲਿਖਾਰੀ ਨਿਕਟ ਬੁਲਾਏ।
ਤਾ ਕੋ ਸਭ ਬਿਧ ਦਈ ਬੁਝਾਏ।
ਕਰ ਭਾਖਾ ਲਿਖੋ ਗੁਰਮੁਖੀ ਭਾਇ।
ਪੁਨਿ ਮੋ ਕੋ ਦੇਹੁ ਕਥਾ ਸੁਨਾਇ।੫।

### ਦੋਹਰਾ

ਨਨੂਆ ਬੈਰਾਗੀ ਸਿਆਮ ਕਬ ਬ੍ਰਹਮ ਭਾਟ ਜੋ ਆਹ।
ਭਈ ਨਿਹਚਲ ਫਕੀਰ ਗੁਰ ਬਡੋ ਗੁਨਗ ਗੁਨ ਤਾਹ।੬।[6]

### ਚੌਪਈ

ਅਵਰ ਕੋਤਕ ਤਿਨ ਨਾਮ ਨ ਜਾਨੋ।
ਲਿਖੇ ਸਗਲ ਪੁਨਿ ਕਰੇ ਬਿਖਾਨੋ।

ਚਾਰ ਬੇਦ ਦਸ ਅਸਟ ਪੁਰਾਨਾ।
ਛੈ ਸਾਸਤਰ ਸਿੰਮ੍ਰਤ ਆਨਾ।੭।

**ਚੌਪਈ**

ਚੌਬੀਸ ਅਵਤਾਰ ਕੀ ਭਾਖਾ ਕੀਨਾ।
ਚਾਰ ਸੌ ਚਾਰ ਚਲਿਤ੍ਰ ਨਵੀਨਾ।
ਭਾਖਾ ਬਨਾਇ ਪ੍ਰਭ ਸ੍ਰਵਨ ਕਰਾਈ।
ਭਏ ਪ੍ਰਸੰਨ ਸਤਗੁਰ ਮਨ ਭਾਈ।੮।
ਸਭ ਸਹੰਸਕ੍ਰਿਤ ਭਾਖਾ ਕਰੀ।
ਬਿਦਿਆ ਸਾਗਰ ਗ੍ਰਿੰਥ ਪਰ ਚੜੀ।
ਬਿਦਿਆ ਸਾਗਰ ਭਏ ਤਿਆਰ।
ਕਛ ਸੋਭਾ ਅੰਤ ਨ ਪਾਰਾਵਾਰ।੯।
ਸਤਿਗੁਰ ਸ੍ਰੀ ਮੁਖ ਕਹਿਓ ਬਿਖਾਨ।
ਮੈ ਭਾਖਾ ਰਚੀ ਪੜ੍ਹੇ ਸੁਗਮ ਸੁਜਾਨ।
ਪੜਤੇ ਸਹੰਸਕ੍ਰਿਤ ਮਨ ਉਕਤਾਇ।
ਭਾਖਾ ਪੜਤ ਚਿਤ ਲਗਾਇ।੧੦।



**ਦੋਹਰਾ**

ਭਾਖਾ ਰਚੀ ਦਿਆਲ ਗੁਰ ਸਭ ਮਨ ਭਏ ਅਨੰਦ।
ਦੁਰਗਮ ਸੁਗਮ[7] ਭਏ ਸਕਲ ਪੜਿ ਸਿਖਨ ਹੋਇ ਭੰਗ।੧੧।

**ਤੋਮਰ ਛੰਦ**

ਲੀਏ ਬਿਪ੍ਰ[8] ਸਗਲ ਬੁਲਾਇ।
ਦਈ ਦਛਨਾ ਪ੍ਰੇਮ ਬਢਾਇ।
ਸਭ ਲੇਤ ਭਏ ਪ੍ਰਸੰਨ।
ਦੀਏ ਬਸਨ ਭੂਖਨ ਧੰਨ।੧੨।
ਧਨੁ ਲੇਤ ਭਏ ਪ੍ਰਸੰਨ।
ਕਹੈ ਧੰਨ ਸਤਗੁਰ ਧੰਨ।
ਹੋਇ ਬਿਦਾ ਨਿਜ ਘਰ ਕੋ ਗਏ।
ਆਨੰਦ ਸਭਿ ਬਿਧ ਭਏ।੧੩।

**ਸਾਖੀ ਪੂਰਨ ਹੋਈ। ੨੨੦।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

 

# ਟਿਪਣੀਆਂ ਅਤੇ ਹਵਾਲੇ

1. ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਹਰ ਪ੍ਰਕਾਰ ਦੀ ਸਿੱਖਿਆ ਪ੍ਰਦਾਨ ਕਰਨ ਦਾ ਉਪਰਾਲਾ ਕੀਤਾ। ਇਹ ਉਨ੍ਹਾਂ ਦੇ ਵਿੱਦਿਆ ਪ੍ਰੇਮੀ ਹੋਣ ਦੀ ਇਕ ਵਧੀਆ ਮਿਸਾਲ ਹੈ।
2. ਇਸ ਕਾਰਜ ਨੂੰ ਵਿਸਿਤ੍ਰਤ ਸੰਪੰਨ ਕਰਨ ਲਈ ਉਨ੍ਹਾਂ ਨੇ ਵਿਦਵਾਨ ਪੰਡਿਤਾਂ ਦੀਆਂ ਸੇਵਾਵਾਂ ਵੀ ਪ੍ਰਾਪਤ ਕੀਤੀਆਂ।
3. ਬਨਾਰਸ ਆਦਿ ਪ੍ਰਸਿੱਧ ਸ਼ਹਿਰਾਂ ਵਿਚ ਜੋ ਵਿਦਿਆਲੇ ਸਨ।
4. ਜਿਥੇ ਜਿਤੇ ਸ਼੍ਰੇਸ਼ਟ (ਸਿਰਮੌਰ) ਵਿਦਵਾਨ ਰਹਿੰਦੇ ਸਨ।
5. ਉਨ੍ਹਾਂ ਵਿਦਵਾਨਾਂ ਨੂੰ ਯੋਗ ਉਜਰਤ ਦਿੱਤੀ ਗਈ ਅਤੇ ਕਿਸੇ ਨੂੰ ਕੋਈ ਤਕਲੀਫ਼ ਨਹੀਂ ਹੋਈ।
6. ਗੁਰੂ ਜੀ ਦੀ ਸਿੱਖਿਆ ਨੀਤੀ ਵਿਚ ਯੋਗਦਾਨ ਪਾਉਣ ਵਾਲੇ ਗੁਰਸਿੱਖ।
7. ਦੁਰਗਮ, ਸੁਗਮ, ਔਖੇ ਸੌਖੇ।
8. ਬਿਪ੍ਰ : ਬ੍ਰਾਹਮਣ, ਪੰਡਿਤ।

*****

## ਸਾਖੀ ੧੨

**ਮਸੰਦੋ ਕੇ ਬਿਵਹਾਰ ਕੀ ਸਾਹਿਬ ਨੇ ਸੋਧਨ ਕਰੀ—**

ਜੈਸੇ ਧਨੀ ਗ੍ਰਿਹ ਮਾਲ ਕੀ ਸਾਧਨ ਸੇ ਧਨ ਕੀਨ।
ਘਟਤੀ ਬੰਢਤੀ ਸਮਝ ਕਰ ਕਹੂੰ ਦੀਨ ਕਹੂੰ ਲੀਨ।੧।

### ਚੌਪਈ

ਬੁਸੋਏ ਕਾ ਮੇਲਾ ਜਬ ਭਇਆ।
ਸਭ ਮਸੰਦ ਸੰਗਤ ਸੰਗ ਲਇਆ।[1]
ਬਹੁਤ ਮਸੰਦ ਹਜਾਰ ਹਜਾਰ।
ਸੰਗਤ ਅੰਤ ਨਾ ਪਾਰਾਵਾਰ।੨।[2]
ਸਤਿਗੁਰ ਕੇ ਦਰਸਨ ਸਭ ਆਏ।
ਸੰਗਤ ਸਭ ਨਿਜ ਸੰਗ ਲਿਆਏ।
ਨਿਜ ਮਨ ਮੇ ਮਨਸੂਬਾ ਕਰਾ।
ਸਤਗੁਰ ਕਾ ਮਨ ਭੈ ਨਹੀਂ ਕਹਾ।੩।[3]
ਬਾਲਕ ਰੂਪ ਦੇਖ ਭਇਆ ਭਰਮ।
ਭਰਮੁ ਭਇਆ ਤਬ ਛੂਟਾ ਧਰਮੁ।
ਆਵਿਦਿਆ ਕੀ ਲਗੀ ਚਪੇਟ।
ਕਾਲ ਕਰਮ ਕੇ ਸਾਕੇ ਮੇਟ।੪।
ਜਾਨਾ ਸਤਿਗੁਰ ਅੰਤਰਜਾਮੀ।
ਮਮ ਸੰਗਤ ਸਭ ਆਕਾਮੀ।[4]
ਇਨ ਕੀ ਰਛਿਆ ਮੈ ਹੀ ਕਰਨਾ।
ਤਬੀ ਪੰਥ ਕੋ ਕਾਰਜ ਸਰਨਾ।੫।

### ਦੋਹਰਾ

ਗੁਰ ਬਾਲ ਸਰੂਪੀ ਦੇਖ ਕਰਿ ਭਇਆ ਲੋਭ ਮਸੰਦਨ ਚਿਤ।
ਮਨੁ ਆਸਨੁ ਥਾ ਗੁਰੂ ਕਾ ਤਹਾ ਬੈਠਾ ਲੋਭ ਲੀਏ ਬਿਤ।੬।[5]

### ਚੌਪਈ

ਜੈਸੇ ਬਿਭਿਚਾਰੀ ਤ੍ਰਿਆ ਹੋਇ।
ਮਿਲ ਸੁਭਚਾਰੀ ਤਾ ਸੋ ਕੋਇ।
ਵਾ ਕਾ ਲਛਨ ਤਾ ਕੋ ਲਗੇ।





 

ਤਜੇ ਸੀਲ ਦੁਰਮਤ ਰੰਗ ਪਗੇ।੭।
ਜਾਨਾ ਪ੍ਰਭ ਮਸੰਦ ਬਿਪਰੀਤ।
ਫੇਰ ਦੇਤ ਸੰਗਤ ਕਾ ਚੀਤ।
ਸੰਗਤ ਕਾ ਕਛੂ ਨਾਹੀ ਗੁਨਾਹ।
ਜੋ ਕਹੇ ਮਸੰਦ ਚਲੇ ਤਿਸ ਰਾਹ।੮।
ਮਹਲ ਸਪਤਵੇ ਬਚਨ ਇਮ ਭਾਖਿਆ।
ਸੰਗਤ ਕਾ ਜਹਾਜੁ ਫੂਟ ਗੈਆ।
ਵਹੀ ਵਚਨ ਅਬਿ ਪਰਗਟ ਭਾਸ।
ਮੈ ਖੇਲ ਕਰੋ ਅਬ ਨੀਤ ਬਿਲਾਸ।੯।
ਮੈ ਸੰਗਤ ਕੀ ਰਛਿਆ ਕਰਨਾ।
ਲਹ ਮਸੰਦ ਫਲ ਨਿਜ ਆਚਰਨਾ।
ਮਨ ਮੋ ਧਾਰਾ ਸਤਿਗੁਰ ਦਿਆਲ।
ਨਿਜ ਸੰਗਤਿ ਕਰੋ ਨਿਹਾਲ।੧੦।

### ਦੋਹਰਾ

ਐਸੇ ਬਿਧ ਮਨ ਧਾਰ ਕੇ ਸਤਗੁਰ ਕੀਆ ਦਿਵਾਨ।
ਆਇ ਸੰਗਤ ਦਰਸਨ ਕਰਾ ਸੰਗ ਨਿਜ ਮਸੰਦ ਪਰਧਾਨ।

### ਚੌਪਈ

ਸਭ ਸੰਗਤ ਪੂਜਾ ਸਤਿਗੁਰ ਕਰਾ।
ਭੂਖਨ ਬਸਤ੍ਰ ਧਨ ਆਗੇ ਧਰਾ।
ਸਭ ਕੀ ਪੂਜਾ ਸਤਗੁਰ ਲੀਨਾ।
ਤਬ ਮਸੰਦਨ ਸੌ ਬਚਨ ਇਹ ਕੀਨਾ।੧੨।
ਤੁਮ ਸਭ ਹੋ ਮੇਰੇ ਹਿਤਕਾਰੀ।
ਸੰਗਤ ਆਈ ਤੁਮ ਸੰਗ ਭਾਰੀ।
ਪੂਜਾ ਆਈ ਹੈ ਕਿਉ ਥੋਰੀ।
ਕਹੋ ਕਵਨ ਬਿਧ ਲਾਗੀ ਖੋਰੀ[6]।੧੩।
ਤਬ ਸਭਹਨ ਮਿਲ ਕਰੀ ਅਰਦਾਸ।
ਜੋ ਬਹੁਤ ਦੇਤੇ ਤਿਨ ਕਾ ਭਇਆ ਨਾਸੁ।
ਜੋ ਰਹੈ ਗਰੀਬ ਤਿਨ ਕੇ ਧਨ ਨਾਹੀ।
ਕਿਰਪਾ ਕਰੋ ਤਬ ਧਨ ਕੋ ਪਾਹੀ।੧੪।
ਬੋਲੇ ਪ੍ਰਭ ਐਸੇ ਮਤ ਕਹੋ।
ਨਿਜ ਕਰਾਰ ਪਰ ਠਾਢੇ ਰਹੋ।

ਬਾਧਾ ਬੰਧੇਜੁ ਸੋਈ ਅਬ ਕੀਜੈ।
ਜੋ ਦੇਨਾ ਹੈ ਪੂਰਾ ਕਰ ਦੀਜੈ।੧੫।

**ਸੋਰਠਾ**

ਸੁਨਤ ਬਚਨ ਗੁਰਦਿਆਲ ਸਭ ਭਾਈ ਚੇਤੋ ਕੋ ਮਿਲੇ।
ਸੁਨੋ ਹਮਾਰਾ ਹਾਲ ਕੋ ਕਰੇ ਉਪਚਾਰੁ[7] ਤੁਮਰੇ ਬਿਨਾਂ।੧੬।

**ਚੌਪਈ**

ਤਬ ਚੇਤੋ ਸਭ ਕੋ ਦੀਆ ਦਿਲਾਸ।
ਹਮ ਸਭ ਸਤਗੁਰ ਕੇ ਹੈ ਦਾਸ।
ਬਾਲਕ ਜੁਵਾ ਅਵਸਤਾ ਐਸੀ।
ਜੋ ਮਨ ਉਪਜੈ ਕਹਿ ਹੈ ਤੈਸੀ।੧੭।
ਅਬ ਜਾਵੋ ਸਤਗੁਰ ਸਮਝਾਵੌਂ।
ਤੁਮਰਾ ਸੰਸਾ ਸਗਲ ਮਿਟਾਵੌਂ।
ਭਾਈ ਚੇਤੋ ਸਾਹਿਬ ਸੌ ਕਹਾ।
ਸਭੀ ਮਸੰਦ ਟਹਲ ਪ੍ਰਭ ਗਹਾ।੧੮।
ਤਾ ਕੋ ਸਭ ਬਿਧ ਹੈ ਕਲਿਆਨ।
ਪ੍ਰਭ ਸਤਗੁਰ ਦੇਇ ਖਾਨ ਅਰੁ ਪਾਨ।
ਇਨ ਪਰ ਸਦਾ ਕਿਰਪਾ ਹੀ ਕੀਜੈ।
ਅਪਨੇ ਜਾਨ ਬਖਸ ਸਦਾ ਲੀਜੈ।੧੯।
ਮੁਸਕਾਇ ਦਿਆਲ ਜਹ ਬਚਨ ਬਿਖਾਨਾ।
ਤੂੰ ਭਾਈ ਚੇਤੋ ਬਡ਼ਾ ਪੁਰਾਨਾ।
ਅਬ ਕਹੈ ਸਿਖ ਬਡੋ ਮਰ ਗਏ।
ਕੋ ਅਬ ਕਾਰ ਪੂਰੀ ਨਹੀ ਦਏ।੨੦।
ਸੰਗਤ ਸਭ ਦਰਸਨ ਮਮ ਆਵੈ।
ਇਹੁ ਕਹੇ ਦੂਰਬਚਨ ਮੋ ਕੋ ਨਹੀ ਭਾਵੈ।
ਨਵ ਤਨ ਸੰਗਤ ਸਦਾ ਹੈ ਮੇਰੀ।
ਕੁਛੁ ਬੁਧਿ ਫਿਰੀ ਇਨ ਕੀ ਅਰ ਤੇਰੀ।੨੧।
ਸੁਨਤ ਬਚਨ ਚੇਤੋ ਬਿਖਲਾਨੇ[8]।
ਕਰ ਜੋਰ ਮੁਖ ਤੇ ਇਹੁ ਬਚਨੁ ਬਿਖਾਨੇ।
ਬਾਲਕ ਬੁਧ ਨਾ ਕੀਜੈ ਦਿਆਲ।
ਕਰਤੇ ਸੇਭਤ ਦਇਆ ਬਿਸਾਲ।੨੨।
ਜਾਨਾ ਦਿਆਲ ਇਸ ਭਇਆ ਅਭਿਮਾਨ।

ਲੋਭ ਲਗਾ ਗੁਰਮਤਿ ਭਈ ਹਾਨ।
ਚੇਤੋ ਕੋ ਮੈ ਦਈ ਬਡਾਈ।
ਏਹੋ ਲਗਾ ਲੋਭ ਧਨੁ ਲੀਆ ਦੁਰਾਈ[1]।੨੩।
ਦੁਰਮਤ ਯਾ ਕੇ ਮਨ ਮੇ ਭਈ।
ਸਗਲ ਮਤ ਤਾ ਕੀ ਦੂਰ ਗਈ।
ਇਨ ਮੋ ਕੋ ਬਾਲਕ ਜੁਵਾ ਕਰ ਬੂਝਾ।
ਮਿਟਿਆ ਗਿਆਨ ਸਤਗੁਰ ਨਹੀਂ ਸੂਝਾ।੨੪।
ਕੇਤਕ ਦਿਨ ਤਬ ਭਏ ਬਤੀਤ।
ਆਇਆ ਇਕੁ ਸਿਖੁ ਚੇਤੋ ਕਾ ਮੀਤੁ।
ਤਿਨ ਚੇਤੋ ਕੇ ਇਕੁ ਚੂੜਾ ਦੀਆ।
ਮਾਤਾ ਜੀ ਕੋ ਭੇਟਾ ਕੀਆ।੨੫।

## ਦੋਹਰਾ

ਗੇਛੇ ਕੀ ਚੂੜੀ ਬਨੀ ਅਦਭੁਤ ਭਇਆ ਜੜਾਉ।
ਬਸਤ ਅਮੋਲਕ ਨਿਰਧਨ ਮਿਲੀ ਬਹੁ ਦਿਨ ਰਖੀ ਛਪਾਇ।੨੬।

## ਚੌਪਈ

ਬਿਕੇ ਨਹੀਂ ਬਹੁਤ ਜੁਗਤ ਤਿਨ ਕੀਨਾ।
ਤਬ ਤਿਨ ਗੁਰ ਕੀ ਭੇਟਾ ਕੀਨਾ।
ਚੇਤੋ ਹਾਥ ਹਜੂਰ ਪਠਾਇਆ।
ਮਾਤਾ ਜੀ ਕੀ ਭੇਟ ਚੜਾਇਆ।੨੭।
ਲੇ ਚੇਤੋ ਨਿਜ ਘਰ ਮੋ ਆਇਆ।
ਇਸਤ੍ਰੀ ਅਪੁਨੀ ਕੋ ਦਿਖਲਾਇਆ।
ਤਾ ਕੋ ਦੇਖ ਮੋਹੀ ਗ੍ਰਹ ਨਾਰ।
ਤਾ ਕੀ ਮੋਂ ਤਿਨ ਰਖਾ ਸਵਾਰ।੨੮।
ਵਹੀ ਸਿਖ ਮੇਲੇ ਪਰ ਆਇਆ।
ਭਾਈ ਚੇਤੋ ਕੋ ਜਾਇ ਪੁਛਾਇਆ।
ਮੈ ਚੂੜਾ ਭੇਟ ਗੁਰੂ ਕੀ ਕੀਆ।
ਤੁਮ ਅਬ ਲਗ ਦੀਆ ਕਿ ਨਾ ਦੀਆ।੨੯।
ਲੋਭ ਅਗਨ ਚੇਤੋ ਚਿਤ ਜਰਾ।
ਨਿਜ ਤਿਰੀਆ ਕੋ ਦੇਨਾ ਕਰਾ।
ਚੂੜਾ ਰਾਖਾ ਮਤ ਫਿਰ ਗਈ।
ਦੁਰਮਤ ਸੋ ਐਸੇ ਸਿਖ ਕਹੀ।੩੦।

 

### ਦੋਹਰਾ

ਮੈ ਚੂੜਾ ਦੀਆ ਹਜੂਰ ਮੇ ਪਹੁਤਾ ਮਾਤਾ ਜੋਗ।
ਭਈ ਖੁਸ਼ੀ ਤੁਮ ਦਿਆਲ ਕੀ ਪਾਵੌ ਅਤਿ ਸੁਖ ਭੋਗ।੩੧।

### ਚੌਪਈ

ਚੇਤੇ ਮਨ ਮੇ ਕੀਆ ਮਨਸੂਬਾ।
ਏਹੁ ਚੂੜਾ ਹੈ ਬਡਾ ਅਜੂਬਾ।
ਮਤ ਸਤਗੁਰ ਪਾਸ ਸਿਖ ਵਹ ਜਾਵੈ।
ਤਬ ਚੂੜਾ ਦੇਨਾ ਬਨਿ ਆਵੈ।੩੨।
ਤਾਤੇ ਆਗੈ ਜਤਨ ਬਨਾਇਆ।
ਦੁਆਰਪਾਲ[11] ਕੌ ਕਹਿ ਸਮਝਾਇਆ।
ਵਹੀ ਸਿਖੁ ਅੰਤਰ ਨਹੀਂ ਜਾਵੈ।
ਇਹੁ ਅਗਿਆਨੀ ਹੈ ਨਹੀ ਭਾਵੈ।੩੩।
ਸਿਖੁ ਜਤਨ ਦਰਸਨ ਕੋ ਕਰੈ।
ਜਾਨ ਨ ਦੇਵੈ ਤਾ ਤੇ ਡਰੈ।
ਹੋਇ ਦਲਗੀਰ ਕਹੂ ਬੈਠਾ ਜਾਇ।
ਸਤਿਗੁਰ ਕੇ ਚਰਨਨ ਲਿਵ ਲਾਇ।੩੪।

### ਦੋਹਰਾ

ਗੁਰ ਅੰਤਰਿਜਾਮੀ ਜਾਨਿਆ ਬਹੁ ਦੁਖ ਪਾਇਆ ਸਿਖ।
ਏਹੋ ਚੇਤੇ ਕਾ ਕਾਲ ਹੈ ਸੋ ਹੋਇ ਜੋ ਲਿਖਾ ਭਵਿਖ।੩੫।

### ਚੌਪਈ

ਪ੍ਰਭ ਦੀਨਬੰਧ[12] ਮੇਵੜਾ ਬੁਲਾਇਆ।
ਜਹਾ ਬੈਠਾ ਥਾ ਸਿਖ ਤਹਾ ਪਠਾਇਆ।
ਤਾਤਕਾਲ ਲਿਆਵੋ ਮੁਝ ਪਾਸ।
ਪੂਰਨ ਕਰੌ ਤਾਹ ਕੀ ਆਸ।੩੬।
ਮੇਵੜਾ ਖੋਜ ਸਿਖ ਕੌ ਲਿਆਇਆ।
ਸਤਗੁਰ ਕੇ ਚਰਨਨ ਪਰ ਪਾਇਆ।
ਦੇਖਤ ਦਰਸ ਸਿਖ ਮਗਨਾਨਾ।
ਪਾਰਬ੍ਰਹਮ ਸਤਗੁਰ ਪਹਚਾਨਾ।੩੭।
ਲਾਗਾ ਰੰਗ ਬਾਤ ਸਭ ਭੂਲਾ।
ਅੰਤਰ ਬਾਹਰ ਰੰਗ ਚਲੂਲਾ।[13]

ਪੂਛਾ ਆਪ ਦਿਆਲ ਤਿਹ ਬਾਤ।
ਕਿਆ ਪੂਜਾ ਲਿਆਏ ਹਮ ਕੇ ਤਾਤ।੩੮।
ਭਇਆ ਚੇਤਨ ਕੀਨੀ ਅਰਦਾਸ।
ਮੈ ਅਤ ਗਰੀਬ ਹੌ ਦਾਸਨ ਦਾਸ।
ਇਕ ਚੂੜਾ ਥਾ ਰਤਨ ਸੌ ਜੜਾ।
ਗੁਰ ਕੁਦਰਤ ਮੇਰੇ ਹਥ ਚੜਾ।੩੯।
ਮੈ ਭਾਈ ਚੇਤੇ ਹਾਥ ਪਠਾਇਆ।
ਤਿਨ ਆਇ ਹਜੂਰ ਮੇਂ ਭੇਟ ਚੜਾਇਆ।
ਤਬ ਸਤਗੁਰ ਚੇਤੇ ਲੀਆ ਬੁਲਾਇ।
ਸਿਖ ਰੋਬਰੋ ਕਹਾ ਸੁਨਾਇ।੪੦।

## ਦੋਹਰਾ

ਹੇ ਭਾਈ ਜੀ ਮੈ ਭੇਟ ਗੁਰ ਤੁਮ ਹਥ ਦੀਆ ਪਠਾਇ।
ਚੂੜਾ ਹਜੂਰ ਪਹੁਚਾ ਨਹੀਂ ਅਬ ਦੀਜੈ ਕਰੋ ਸਹਾਇ।੪੧।

## ਚੌਪਈ

ਭਾਈ ਚੇਤੋ ਬਡਾ ਮਸੰਦ।
ਭਇਆ ਲੋਭ ਬੁਧਿ ਭਈ ਮੰਦ।
ਸਤਗੁਰ ਹਜੂਰ ਕਹਾ ਮੈ ਨਹੀ ਲੀਨਾ।
ਤੁਮ ਭੂਲੇ ਕਾਹੂ ਕੋ ਦੀਨਾ।੪੨।
ਸੁਨਤ ਬਚਨ ਸਿਖ ਬਿਸਮੈ ਭਇਆ
ਸਤਗੁਰ ਕੇ ਚਰਨਨ ਪਰ ਪਇਆ।
ਪ੍ਰਭ ਅੰਤਰਜਾਮੀ ਬੂਝਾ ਹਾਲ।
ਕੀਆ ਲੋਭ ਚੇਤੇ ਬੇਹਾਲ।੪੩।
ਤਬ ਦਿਆਲ ਗੁਰ ਬਚਨ ਉਚਾਰਾ।
ਹੇ ਚੇਤੋ ਤੂੰ ਸਿਖੁ ਪਿਆਰਾ।
ਸਿਖ ਭਾਵਨੀ ਪੂਰੀ ਕੀਜੈ।
ਮੋਹਿ ਦਿਖਾਵੋ ਆਪ ਹੀ ਲੀਜੈ।੪੪।
ਤਬ ਕੋਪਵੰਤ ਹੋਇ ਬਚਨ ਉਚਾਰਾ।[14]
ਇਹ ਤੋ ਸਾਕਤ ਗੁਰ ਕਾ ਮਾਰਾ।
ਝੂਠੀ ਬਾਤ ਸਤਿਗੁਰ ਕੋ ਕਹੀ।
ਗੁਰ ਸਮਝੇ ਬਿਨਾ ਸਚੁ ਕਰ ਗਹੀ।੪੫।

**ਦੋਹਰਾ**

ਮੈ ਲਾਖ ਰੁਪਯੇ ਦੇਤ ਹੋ ਸਤਗੁਰ ਕੇ ਦਰਬਾਰ।
ਸਤਿਗੁਰ ਜੀ ਬੂਝੇ ਨਹੀ ਝੂਠ ਸਚੁ ਬਿਵਹਾਰ।੪੬।

**ਚੌਪਈ**

ਤਬ ਪ੍ਰਭ ਸਕੋਪ ਹੋਇ ਐਸੀ ਕਹੀ।[15]
ਲੋਭ ਲਹਰ ਚੇਤੋ ਬੁਧ ਬਹੀ।
ਝੂਠ ਸਾਚ ਇਸ ਦੇਉ ਦਿਖਾਇ।
ਜੈਸੀ ਭਾਵਨੀ ਮਿਲੈ ਸਜਾਇ।੪੭।
ਪਾਂਚ ਸਿਖ ਪ੍ਰਭ ਲੀਏ ਬੁਲਾਇ।
ਚੇਤੋ ਕੇ ਘਰ ਦੀਏ ਪਠਾਇ।
ਚੌਬਾਰੇ ਮਾਹਿ ਤਾਕੀ ਮੇ ਚੂੜਾ।
ਤੁਮ ਲੈ ਆਵਹੁ ਚੇਤੋ ਹੈ ਕੂੜਾ।੪੮।[16]
ਭਇਆ ਹੁਕਮੁ ਚੇਤੋ ਗ੍ਰਹ ਜਾਏ।
ਚੂੜਾ ਲੇ ਸਤਗੁਰ ਪਹ ਆਏ।
ਅਧਭੁਤ ਚੂੜਾ ਦੇਖਾ ਦਿਆਲ।
ਸਿਖ ਪਰ ਖੁਸ਼ੀ ਗੁਰ ਕਰੀ ਬਿਸਾਲ।੪੯।
ਹੇ ਚੇਤੋ ਤੋ ਕੋ ਕਿਆ ਭਇਆ।
ਤੂੰ ਮੇਰੇ ਸਨਮੁਖ ਪਾਪੀ ਭਇਆ।
ਚੂੜਾ ਕਰ ਪਿਆਰਾ ਮੋਹ ਨ ਜਾਨਾ।
ਅਰ ਕਿਉ ਸਿਖ ਕੋ ਦੁਰਬਚਨ ਬਿਖਾਨਾ।੫੦।

**ਦੋਹਰਾ**

ਝੂਠਾ ਆਪ ਸਿਖ ਕਹੇ ਝੂਠਾ ਮੋਹ ਕਰੇ ਬੁਧ ਬਾਲ।
ਅਬ ਦੇਖੋ ਬੁਧ ਬਾਲ ਕੀ ਜੋ ਹੋਇ ਹੈ ਤੁਮ ਹਾਲ।੫੧।

**ਚੌਪਈ**

ਭਇਆ ਹੁਕਮ ਕੜਾਹਾ ਲਿਆਵੋ।
ਗੁੜ ਪਾਨੀ ਮੇਲ ਕਰ ਚੁਲ ਚੜ੍ਹਾਵੋ।
ਜਬ ਗੁੜ ਪਿਘਰ ਪਤ ਹੋਇ ਜਾਇ।
ਚੇਤੋ ਕੋ ਇਸਨਾਨ ਕਰਾਇ।੫੨।
ਤਬ ਪਾਕ ਹੋਇ ਇਹੁ ਮਹਾਂ ਪਲੀਤ।
ਪਾਵੋ ਫਲ ਜੈਸਾ ਇਨ ਕੀਤ।

 

ਬਾਲਕ ਬੁਧ ਕੋ ਯੇਹੀ ਸੁਭਾਉ।
ਅਪਨਾ ਬੀਜ ਆਪ ਹੀ ਖਾਉ।੫੩।
ਭਇਆ ਅਸਨਾਨ ਚੇਤੇ ਤਨ ਤਿਆਗੇ।
ਸਭ ਮਸੰਦ ਦੇਖਤ ਭਇ ਭਾਗੇ।
ਭਇਆ ਹੁਕਮ ਮਸੰਦਨ ਬਾਧੇ।
ਲੇਖਾ ਲੇਹੁ ਹਿਸਾਬ ਕਰ ਸਾਧੋ।੫੪।
ਜੋ ਬੇਗੁਨਾਹ ਤੇ ਰਹੇ ਹਜੂਰ।
ਜੋ ਲੋਭੀ ਥੇ ਭਗਿ ਗਏ ਦੂਰ।
ਬਹੁਤੇ ਭਾਗੇ ਪਕੜ ਮਗਾਏ।
ਲੇਖੇ ਕਾਰਨ ਕੈਦ ਰਖਾਏ[17] ।੫੫।

## ਦੋਹਰਾ

ਭਇਆ ਹੁਕਮ ਸਤਿਗੁਰੂ ਕਾ ਭਈ ਮਸੰਦੀ ਦੂਰ।
ਸੰਗਤ ਪਰ ਕਿਰਪਾ ਭਈ ਗਿਆਨ ਧਿਆਨ ਭਰਪੂਰ।੫੬।

## ਚੌਪਈ

ਮਸੰਦਨ ਕੀ ਗਤਿ ਐਸੀ ਭਈ।
ਸਭ ਕੀ ਖਿਜਮਤ ਦੂਰ ਹੋਇ ਗਈ।
ਕਹਿਆ ਨ ਜਾਈ ਤਿਨ ਕਾ ਹਾਲ।
ਗਨਾ ਨ ਜਾਈ ਬਹੁ ਦੂਖ ਬਿਸਾਲ।੫੭।
ਭਇਆ ਦੀਬਾਨ ਸੰਗਤ ਸਿਖ ਆਏ।
ਕਰੀ ਕਿਰਪਾ ਯਹ ਬਚਨ ਸੁਨਾਏ।
ਮੈ ਸਭ ਸੰਗਤ ਦਈ ਥੀ ਤੁਮ ਕੋ ਕਰ ਜਾਗੀਰ।
ਅਬ ਖਾਲਸਾ ਭਇਆ ਮਿਟਾ ਦੂਖ ਭੀਰ।੫੮।
ਮੇਰਾ ਸਿਖ ਮਸੰਦ ਨਹੀ ਮਾਨੇ।
ਜਿਸ ਹਥ ਹੁਕਮ ਹੋਇ ਤਿਸ ਜਾਨੇ।
ਪੂਜਾ ਕਾਰ ਮਮ ਪਠੇ ਹਜੂਰ।
ਮੈ ਮਸੰਦ ਸਭ ਕੀਨੇ ਦੂਰ[18] ।੫੯।
ਮੇਰੇ ਸਿਖੁ ਮਸੰਦ ਨਹੀ ਮਿਲੇ।
ਜੋ ਗੁਰਮੁਖ ਤਾ ਸਿਉ ਮਿਲ ਚਲੇ।
ਪੰਚ ਸਿਖ ਗੁਰਮੁਖ ਜੋ ਹੋਇ।
ਤਾ ਸਿਉ ਲਏ ਮੇਂ ਸਭ ਕੋਇ।੬੦।

 

**ਦੋਹਰਾ**

ਪੰਚ ਸਿਖ ਗੁਰਮੁਖ ਮਿਲੇ ਮਿਲ ਪਾਹਲ ਮੰਤ੍ਰ ਸਿਖ ਦੇਇ।
ਵਹੀ ਸਿਖ ਮੇਰਾ ਭਇਆ ਮਮ ਸਿਖ ਚਰਨ ਸਿਰ ਦੇਇ।੬੧।

**ਚੌਪਈ**

ਲਿਖ ਹੁਕਮ ਨਾਮੇ ਸਭ ਦੇਸ ਪਠਾਏ।
ਜੇ ਕੋ ਮੇਰਾ ਸਿਖੁ ਕਹਾਏ।
ਅਬ ਮਸੰਦ ਮੈ ਕੀਨੇ ਦੂਰਿ।
ਸਭ ਕੀਆ ਖਾਲਸਾ ਮਿਲੋ ਹਜੂਰ।੬੨।
ਜੇਤੇ ਮਾਰੇ ਤੇਤੇ ਤਾਰੇ।
ਜੋ ਭਾਗੇ ਸੋ ਨਰਕ ਪਠਾਰੇ।
ਤਜੀ ਮਸੰਦੀ ਸਿਖ ਹੋ ਰਹੇ।
ਤਾ ਕੀ ਸੋਭਾ ਕਿਆ ਕੋ ਕਹੇ।੬੩।
ਜਿਨ ਤਜੀ ਮਸੰਦੀ ਭਏ ਫਕੀਰ।
ਤਾ ਕੋ ਸਾਹਿਬ ਦੀਨੀ ਧੀਰ।
ਸੰਗਤ ਸਗਲ ਖਾਲਸਾ ਭਇਆ।
ਪੂਰੇ ਸਤਿਗੁਰ ਕੀਨੀ ਦਇਆ।੬੪।

**ਦੋਹਰਾ**

ਮੇਟਾ ਦੁਖ ਮਸੰਦ ਕਾ ਕਰੇ ਸਖਤੀ ਸੰਗਤ ਨਾਲ।[19]
ਜਬ ਜਾਨਾ ਸਤਗੁਰ ਪੁਰਖ ਕਰ ਖਾਲਸਾ ਕੀਆ ਨਿਹਾਲ।੬੫।

**ਸਾਖੀ ਪੂਰਨ ਹੋਈ। ੨੨੧।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

**ਟਿਪਣੀਆਂ ਅਤੇ ਹਵਾਲੇ**

1. ਜਦੋਂ ਵਿਸਾਖੀ ਦਾ ਮੇਲਾ ਆਇਆ ਤਾ ਗੁਰੂ ਜੀ ਨੇ ਸਾਰੇ ਮਸੰਦਾਂ/ਪ੍ਰਚਾਰਕਾਂ ਨੂੰ ਸੱਦਿਆ।
2. ਕਾਫ਼ੀ ਇੱਕਠ ਸੀ ਅਤੇ ਮਸੰਦ ਵੀ ਵੱਡੀ ਸੰਖਿਆ ਵਿਚ ਉਥੇ ਹਾਜ਼ਿਰ ਸਨ।
3. ਆਪਣੇ ਮਨ ਵਿਚ (ਮਨਸੂਬਾ ਕੀਤਾ) ਸੋਚ ਵਿਚਾਰ ਕੀਤੀ ਕਿ ਅਸੀਂ ਮਨ ਵਿਚ ਸਤਿਗੁਰੂ ਜੀ ਦਾ ਡਰ ਨਹੀਂ ਰਖਿਆ।
4. ਮੇਰੀ ਸਾਰੀ ਸੰਗਤ ਕਾਮਨਾ ਰਹਿਤ ਹੈ ਅਰਥਾਤ ਨਿਸ਼ਕਾਮ ਹੈ।
5. ਧਨ/ਮਾਇਆ/ਪੂਜਾ ਦਾ ਧਾਨ ਇਕਠਾ ਕਰਦੇ ਰਹੇ ਹਨ।
6. ਖੋਰੀ : ਬਦੀ, ਬੁਰਾਈ।

 

7. ਉਪਚਾਰ : ਇਲਾਜ, ਪ੍ਰਯਤਨ, ਹੀਲਾ, ਜੁਗਤ।
8. ਬਿਖਲਾਨੇ : ਰੋਏ ਚਿਲਾਏ, ਹਾਲ ਦੁਹਾਈ ਮਚਾਈ।
9. ਲੀਆ ਦੁਰਾਈ : ਚੁਰਾ ਕੇ, ਲੁਕਾ ਕੇ, ਛਿਪਾ ਕੇ, ਧੋਖਾ ਕਰਕੇ ਰੱਖੀ।
10. ਭਾਈ ਚੇਤਾ : ਇਕ ਸਿੱਖ ਜਿਸਨੇ ਅਮਾਨਤ ਵਿਚ ਖਿਆਨਤ ਕੀਤੀ ਸੀ।
11. ਦੁਆਰਪਾਲ : ਰਾਖਾ, ਦਰਬਾਨ, ਪਹਿਰੂਆ।
12. ਦੀਨ ਬੰਧੁ ਸਤਿਗੁਰ ਜੀ ਨੇ ਕਾਸਦ ਨੂੰ ਸਦਿਆ।
13. ਅੰਦਰੋ ਬਾਹਰੋ ਇਕੋ ਜਿਹਾ ਗੂੜ੍ਹੇ ਰੰਗ ਲਾਲ ਵਿਚ ਰੰਗਿਆ ਹੋਇਆ।
14. ਫਿਰ ਕ੍ਰੋਧਿਤ ਸੁਰ ਵਿਚ ਆਖਿਆ, ਗੁਸੇ ਹੋ ਕੇ ਕਿਹਾ।
15. ਫਿਰ ਗੁਸੇ ਹੋ ਕੇ ਇੰਝ ਆਖਿਆ।
16. ਇਹ ਤੁਕ ਮੂਲ ਪੋਥੀ ਵਿਚ ਨਹੀਂ, ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋ ਲਈ ਗਈ ਹੈ।
17. ਬਹੁਤੇ ਸਾਰੇ ਹਿਸਾਬ ਦੇਣ ਦੇ ਕਾਰਨ ਦੌੜ ਗਏ। ਗੁਰੂ ਜੀ ਨੇ ਉਨ੍ਹਾਂ ਵਿਚੋਂ ਕਈਆਂ ਨੂੰ ਪਕੜ ਮੰਗਾਇਆ ਅਤੇ ਉਨ੍ਹਾਂ ਦੇ ਦੋਸ਼ ਕਾਰਨ ਕੈਦ ਕਰਵਾ ਦਿੱਤੇ।
18. ਗੁਰੂ ਜੀ ਨੇ ਹੁਕਮਨਾਮਾ ਜਾਰੀ ਕਰ ਦਿੱਤਾ ਕਿ ਕੋਈ ਵੀ ਮਸੰਦਾਂ ਨੂੰ ਮੇਰੇ ਨੁਮਾਇੰਦੇ ਨਾ ਮੰਨੇ, ਜਿਸ ਕੋਲ ਵੀ ਮੇਰੀ ਚਿੱਠੀ ਹੋਵੇਗੀ, ਉਹੀ ਮੇਰਾ ਨੁਮਾਇੰਦਾ ਹੋਵੇਗਾ।
19. ਇਸ ਤਰ੍ਹਾਂ ਗੁਰੂ ਜੀ ਨੇ ਮਸੰਦਾਂ ਦੀ ਭੈੜੀ ਨੀਤੀ ਤੋਂ ਪੰਥ ਖ਼ਾਲਸਾ ਨੂੰ ਨਿਜਾਤ ਦਿਵਾਈ।

*****

## ਸਾਖੀ ੧੩

**ਖਾਲਸੇ ਕੇ ਵਰਤਾਰੇ ਸੁਇਨੇ ਕੀ ਕਾਰ ਕਾ ਬੰਗੁਲੇ ਕੀ ਤਿਆਰੀ ਕੀ ਆਗਿਆ—**

### ਦੋਹਰਾ

ਸੰਗਤ ਛੁਟੀ ਮਸੰਦ ਸੋਂ ਕੀਆ ਖਾਲਸਾ ਦਿਆਲ।
ਅਤ ਪ੍ਰਸੰਨ ਸੰਗਤ ਸਗਲ ਗੁਰ ਦਰਸਨ ਪਰਸ ਨਿਹਾਲ।

### ਚੌਪਈ

ਸੰਬੂਹ ਖਾਲਸਾ ਦਰਸਨ ਆਵੈ।
ਭਲੇ ਸਿਖ ਭਾਈ ਸੰਗ ਲਿਆਵੈ।
ਗੁਰ ਪੂਜਾ ਮਿਰਜਾਦ ਸੋਂ ਕਰੇ।
ਮਿਲ ਵਾਸੀ ਵਾਸੀ ਕੋ ਲੰਗਰ ਕਰੇ।੨।
ਸਭ ਭਜਨ ਕਰੇ ਨਿਜ ਡੇਰੇ ਡੇਰੇ।
ਪ੍ਰੇਮ ਭਰੇ ਸਿਖ ਸਿਖਨ ਹੇਰੇ।
ਬਹੁਤ ਪੂਜਾ ਮੇਲੇ ਪਰ ਆਵੈ।
ਸਿਖ ਪ੍ਰੇਮ ਭਰੇ ਸਤਗੁਰ ਕੋ ਧਿਆਵੈ।੩।
ਜੋ ਭਾਈ ਭਾਈ ਭਲੇ ਮਿਲ ਬਹੇ।
ਕਰ ਗੁਰਮਤਾ ਆਪਸ ਮੋ ਕਹੇ।
ਅਤ ਸੁੰਦਰ ਸਤਗੁਰ ਜੀ ਸੋਹੇ।
ਦਰਸ ਦੇਖ ਜਗਤ ਮਨ ਮੋਹੇ।੪।
ਸੋਇਨੇ ਕਾ ਮੰਦਰ ਇਕ ਬਨੇ।
ਰਤਨ ਜਵਾਹਰ ਤਾ ਮੋ ਜੜੇ।
ਸੁੰਦਰ ਸਤਗੁਰ ਤਾ ਮੋ ਬਹੇ।
ਹਮ ਦਰਸਨ ਕਰੇ ਜੁ ਸਤਗੁਰ ਚਹੇ।੫।

### ਦੋਹਰਾ

ਏਹੁ ਸਰਧਾ ਸਿਖਨ ਕਰੀ ਜੇ ਚਾਹੇ ਸਤਗੁਰ ਦਇਆਲ।
ਸਵਰਨ ਬੰਗੁਲੇ ਬੈਠ ਕਰ ਦੇ ਦਰਸਨ ਕਰੇ ਨਿਹਾਲ।੬।

### ਚੌਪਈ

ਸੁਧ ਸੰਕਲਪ ਸਿਖਨ ਮਨ ਕਰਾ।
ਵਹੁ ਸੰਕਲਪ ਸਤਿਗੁਰ ਮਨ ਫੁਰਾ।



 

ਬੁਲਾਇ ਲਿਖਾਰੀ ਆਗਿਆ ਕਰੀ।
ਮੇਰੀ ਸੰਗਤ ਸਿਖ ਹਰੀ ਸੁਖ ਭਰੀ।੭।
ਲਿਖੋ ਹੁਕਮ ਸੋਇਨੇ ਕੀ ਕਾਰ।
ਹੇਮ ਬੰਗੁਲਾ ਹੋਇ ਤਿਆਰ।
ਲਿਖੇ ਹੁਕਮ ਸਭ ਦੇਸ ਪਠਾਏ।
ਇਕੀਸ ਰੁਪਯਾ ਤੋਲਾ ਠਹਿਰਾਏ।੮।
ਸੁਇਨਾ ਜਿਨਸ ਕੁੰਦਰ ਰੰਗ ਲਾਲ।
ਨਹੀਂ ਲੇਹੁ ਰੁਪਈਆ ਇਕੀਸ ਸਮਾਲ।[1]
ਇਹ ਬਿਧ ਕਾਰ ਸੋਇਨੇ ਕੀ ਭਈ।
ਮਗਲ ਠੌਰ ਕੋ ਆਗਿਆ ਗਈ।੯।
ਪਰਸੋਤਮਪੁਰ ਪਰ ਹੁਕਮ ਪਠਾਇਆ।
ਲੀਏ ਹੁਕਮ ਮੇਵੜਾ ਆਇਆ।
ਦੇਖ ਹੁਕਮ ਪੰਡੇ ਬਿਲਖਾਨੇ।
ਕਿਨ ਲਖਾ ਹੁਕਮ ਹਮ ਤੋਂ ਨਹੀ ਜਾਨੇ।੧੦।
ਠਾਕੁਰ ਕਾ ਹੁਕਮ ਰਾਜਾ ਕੋ ਭਇਆ।
ਮਮ ਅਵਤਾਰ ਸਤਿਗੁਰ ਬਪੁ[2] ਲਇਆ।
ਸਭ ਪਰ ਹੁਕਮ ਸਤਗੁਰ ਕਾ ਹੋਇ।
ਹੈ ਮੇਰਾ ਹੁਕਮ ਦੂਜਾ ਨਹੀ ਕੋਇ।੧੧।

### ਦੋਹਰਾ

ਰਾਜਾ ਕੋ ਆਗਿਆ ਭਈ ਸੋਨਾ ਦੇਹੁ ਪਠਾਇ।
ਸੌ ਤੋਲਾ ਸੋਨਾ ਪਠੋ ਹੁਕਮ ਨ ਬਿਰਥਾ ਜਾਇ।੧੨।

### ਰਸਾਵਲ

ਮਗਾਇ ਹੇਮ[3] ਰਾਇ ਨੇ ਸੁ ਹਾਥ ਮੇਵੜੇ ਦੀਆ।
ਸਤਗੁਰ ਹਜੂਰ ਜਾਇ ਕੇ ਬਿਰਤੰਤ ਸਕਲ ਕਹਿ ਦੀਆ।
ਬਿਗਸੇ ਦਿਆਲ ਲੇਤ ਹੀ ਜੋ ਆਪ ਸੋਭ ਹਰ ਕਰੀ।
ਬਡਾਈ ਦੁਹੂੰ ਲੋਕ ਕੀ ਗੁਰੂ ਕੇ ਸੀਸ ਹਰਿ ਧਰੀ।੧੩।

### ਦੋਹਰਾ

ਠੌਰ ਠੌਰ ਪਰ ਹੁਕਮ ਲਿਖ ਜੋ ਜਾਨੇ ਗੁਰਦਿਆਲ।
ਜੋ ਜਾਨੇ ਮਾਨੇ ਸਤਗੁਰੂ ਤਾ ਕੋ ਕੀਆ ਨਿਹਾਲ।੧੪।

 

## ਚੌਪਈ

ਮੀਆਂ ਦੌਲਾ ਬਡਾ ਫਕੀਰੁ।
ਰਹੇ ਗੁਜਰਾਤ ਬਡਾ ਮਤ ਧੀਰ।
ਹੁਕਮਨਾਮਾ ਗੁਜਰਾਤ ਮੋ ਆਇਆ।
ਮੀਆਂ ਦੌਲਾ ਸੁਨ ਬਿਖਲਾਇਆ[4] ।੧੫।
ਹਮ ਕੋ ਹੁਕਮ ਨ ਸਤਿਗੁਰ ਲਿਖਾ।
ਹਮ ਭੀ ਤਨ ਮਨ ਸੇ ਗੁਰ ਸਿਖਾ।
ਇਹ ਬਿਚਾਰ ਤਾ ਕੇ ਮਨ ਆਇਆ।
ਸੌ ਤੋਲਾ ਸੁਇਨਾ ਕਾਰ ਪਠਾਇਆ।੧੬।
ਲਿਖ ਬਿਨੰਤੀ ਹਮ ਗੁਰ-ਦਾਸ।
ਨਿਸ ਦਿਨ ਸਦਾ ਸਤਿਗੁਰ ਕੀ ਆਸ।
ਲੇ ਸੁਇਨਾ ਸਤਿਗੁਰ ਬਿਗਸਾਨੇ।
ਸਾਹਿ ਦੌਲਾ ਹੈ ਬਡੇ ਨਿਮਾਨੇ।੧੭।
ਜਹਾ ਜਹਾ ਪ੍ਰਭ ਹੁਕਮ ਪਠਾਇਆ।
ਸਰਬ ਠੌਰ ਸੋ ਸੁਇਨਾ ਆਇਆ।
ਭਇਆ ਏਕਠਾ ਗੁਰ ਭੰਡਾਰ।
ਗਿਨਤੇ ਅੰਤ ਨ ਪਾਰਾਵਾਰ।੧੮।
ਇਹੁ ਮਾਇਆ ਕਾ ਕੀਆ ਚਲਿਤ੍।
ਨਿਜ ਸਿਖਨ ਕੋ ਕੀਆ ਪਵਿਤ੍ਰ।
ਬਹੁਰ ਨ ਸਾਹਿਬ ਚੇਤਾ ਕੀਆ।
ਨਾ ਕਿਛੁ ਕੀਆ ਨ ਕਾਹੂ ਦੀਆ।੧੯।

## ਦੋਹਰਾ

ਭਈ ਇਕਤ੍ਰ ਬਹੁ ਲਛਮੀ ਲਗੀ ਨ ਕਾਹੂ ਕਾਮ।
ਲੀਲਾ ਕਰੀ ਦਿਆਲ ਗੁਰ ਅਚਰਜ ਗੁਨ ਅਭਿਰਾਮ[5] ।੨੦।

## ਦੋਹਰਾ

ਫੂਟਾ ਜਹਾਜੁ ਸਾਹਿਬ ਭਇਆ ਸਭ ਸੰਗਤ ਖਾਲਸਾ ਕੀਨ।
ਬਿਦਿਆ ਸਭ ਭਾਖਾ ਕਰੀ ਪੜ ਹੋਇ ਸਿਖ ਪਰਬੀਨ[6] ।੨੧।

## ਦੋਹਰਾ

ਸਤਗੁਰ ਪਿਆਰੇ ਲਾਲ ਕੀ ਬਾਤ ਬਾਤ ਮੈ ਬਾਤ।
ਜੋ ਸਾਧੇ ਸਿਧ ਹੋਤਿ ਤਿਹ ਨਿਹਕਲੰਕ ਜਿਮ ਧਾਟ।੨੨।

 

## ਸਾਖੀ ਪੂਰਨ ਹੋਈ। ੨੨੨।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਗਿਣਤੀ ਕਰਕੇ, ਸੰਭਾਲ ਕੇ।
2. ਬਪੁ : ਸਰੀਰ, ਕਾਇਆ।
3. ਹੇਮ : ਸੋਨਾ, ਸੋਇਨਾ।
4. ਬਿਖਲਾਇਆ : ਬੋਖਲਾਇਆ, ਸ਼ਰਮਸਾਰ ਹੋਇਆ, ਸ਼ਰਮਿੰਦਾ ਹੋਇਆ।
5. ਅਭਿਰਾਮ : ਮਨੋਹਰ, ਆਨੰਦ ਦਾਇਕ, ਖੁਸ਼ੀ ਦੇਣ ਵੇਲਾ।
6. ਪਰਬੀਨ, : ਪ੍ਰਵੀਨ, ਮਾਹਿਰ।

*****

## ਸਾਖੀ ੧੪

ਬਹਾਦਰ ਸਾਹਿ ਕੇ ਮਹਬਤ ਸਲੂਕ ਕੀ—

### ਦੋਹਰਾ

ਆਲਮਗੀਰ ਕੀ ਕਠਨ ਮਤ ਕਰੇ ਖਿਦਤ ਸਗੀ ਅਤਿਮਾਨ।
ਮਾਨੇ ਨਹੀ ਫਕੀਰ ਕੌ ਬਿਨ ਕਰਾਮਾਤ ਪਹਚਾਨ।੧।

### ਦੋਹਰਾ

ਬਲੀ ਅਹਿਦ ਬੇਟਾ ਬਡਾ ਬਹਾਦਰਿ ਸਾਹਿ ਤਿਸ ਨਾਮ[1]।
ਆਲਮ ਫਾਜਲ ਅਕਲ ਭਲ ਬਡਾ ਸਖੀ ਨਿਹਕਾਮ।੨।
ਲਗੀ ਮਹਬਤ ਦਇਆਲ ਸੋਂ ਪਠੇ ਤੁਹਫੇ ਨਿਤ ਨੀਤ।
ਬੂਝੀ ਸਾਹਬ ਕੀ ਕਲਾ ਕਰੇ ਚਾਹਿ ਮਿਲਨ ਹਿਤ ਚੀਤ।੩।
ਪੁਨਿ ਭੇਜਿਆ ਤੋਹਫਾ ਦਇਆਲ ਗੁਰ ਮੇਵਾ ਭਾਂਤ ਅਨੇਕ।
ਕਸਤੂਰੀਆ ਮ੍ਰਿਗ ਇਕ ਪ੍ਰਭ ਪਠਾ ਮਗਨ ਬਾਸ ਮੋ ਨੇਕ[2]।੪।

### ਬੈਂਤ



ਤਬੀ ਦਇਆਲ ਜੀ ਪ੍ਰੀਤ ਸੋ ਇਹ ਲਿਖਾ।
ਫਕਰ ਕੀ ਮਹਬਤ ਕਲਮ ਸੋਂ ਦਿਖਾ।
ਫਕਰ ਜਾਤ ਮੌਲਾ ਕੀ ਜਾਨੈ ਜੋਈ।
ਜੋ ਜਾਨੇ ਪਛਾਨੇ ਵੋ ਮਾਨੇ ਸੋਈ[3]।੬।
ਪਰਸਤਿਸ[4] ਫਕਰ ਸਾਹਿ ਬਾਬਰ ਕਰੀ।
ਸ਼ਬੋ ਰੋਜ[5] ਦਿਲ ਮੋ ਮਹਬਤ ਭਰੀ।੭।
ਹੁਕਮ ਰਬ ਕੇ ਸਾਹਿ ਨਾਨਕ ਮਿਲੇ।
ਦਈ ਸਲਤਨਤ ਹਿੰਦ ਕੀ ਸਭ ਭਲੇ।੮।[6]
ਫਕਰ ਕੌ ਫਕਰ ਆਪ ਮੌਲਾ ਦੀਆ।
ਹਦੀਸਾਤ[7] ਮੋ ਆਪ ਹਜਰਤ ਕਹਿਆ।੯।
ਹਦੀਸਾਤ ਮੋ ਯਹਿ ਹਦੀਸ ਆਪ ਕੀਨੀ।
ਅਲ ਫਕਰ ਫਕਰੀ ਵਲ ਫਕਰ ਮਿਨੀ।੧੦।[8]
ਜੋ ਰਹਿਮਤਿ ਅਲਾਹੀ ਭਈ ਆਪ ਕੋ।
ਵਿਰਾਸਤ ਨ ਪਹੁਚੇ ਪਿਸਰ ਬਾਪ ਕੌ।੧੧।[9]
ਇਹਿ ਮਤਲਬ ਮਹਬਤ ਪੜਾ ਬਾਦਸਾਹ।

ਬਢੀ ਮਿਹਰ ਦਿਲ ਮੋ ਕਦੂਰਤ ਤਬਾਹ।੧੨।[10]
ਜੋ ਸੌਗਾਤ ਥੀ ਸੋ ਲੀਆ ਪ੍ਰੇਮ ਸੋਂ।
ਲਿਖਾ ਸੋਕਨਾਮਾ ਪਠੇ ਨੇਮ ਸੋਂ।੧੩।
ਜੋ ਦੁਨੀਆ ਮੋ ਆਸਾ ਫਕਰ ਕੀ ਕਰੇ।
ਸਭੀ ਦੀਨ ਦੁਨੀਆ ਕੇ ਕਾਰਜ ਸਰੇ।੧੪।

## ਸਾਖੀ ਪੂਰਨ ਹੋਈ। ੨੨੩।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਬਲੀ ਅਹਿਦ : ਆਪਣੇ ਯੁਗ, ਵਿਸ਼ੇਸ਼ ਦਾ ਵੀਰ ਵਿਅਕਤੀ ਜਿਸ ਦਾ ਨਾਂ ਬਹਾਦੁਰ ਸ਼ਾਹ ਸੀ।
2. ਬਹਾਦੁਰ ਸ਼ਾਹ ਦੀ ਗੁਰੂ ਜੀ ਬਾਰੇ ਅਕੀਦਤ ਦਾ ਵਿਵਰਣ ਪ੍ਰਸਤੁਤ ਹੋਇਆ ਹੈ।
3. ਫ਼ਕੀਰ/ਸੰਤ/ਰੱਬ ਦੇ ਭਗਤਾਂ ਦੀ ਅਜ਼ਮਤ ਨਾਲ ਕੋਈ ਹੋਰ ਟਾਕਰਾ ਨਹੀਂ ਕਰ ਸਕਦਾ।
4. ਪਰਸਤਿਸ : ਪੂਜਾ, ਅਰਚਾ।
5. ਸ਼ਬੋ ਰੋਜ਼ : ਰਾਤ ਅਤੇ ਦਿਨ, ਰੈਨ ਦਿਵਸ।
6. ਇਕ ਪ੍ਰਚਲਿਤ ਵਿਚਾਰ ਅਨੁਸਾਰ ਬਾਬਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਸ਼ੀਰਵਾਦ ਨਾਲ ਹੀ ਹਿੰਦ ਦੀ ਬਾਦਸ਼ਾਹੀ ਮਿਲੀ ਸੀ। ਇਹ ਗੱਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਵਿਚ ਵੀ ਆਈ ਹੈ।
7. ਹਦੀਸਾਤ : ਹਦੀਸਾਂ (ਹਦੀਸ ਦੀ ਜਮਾਂ) ਇਸਲਾਮ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਦੀਆਂ ਕਥਾ/ਕਹਾਣੀਆਂ/ਪੁਸਤਕਾਂ।
8. ਫ਼ਕੀਰ ਦੀ ਵਡਿਆਈ ਵਲ ਸੰਕੇਤ ਹੈ।
9. ਜਿਸ ਤਰ੍ਹਾਂ ਈਸ਼ਵਰ ਦੀ ਬਖ਼ਸ਼ਿਸ਼ ਆਪ ਤੇ ਹੋਈ ਇਸ ਤਰ੍ਹਾਂ ਤਾਂ ਪੁਤਰ ਨੂੰ ਪਿਤਾ ਦੀ ਜਾਇਦਾਦ (ਵਿਰਾਸਤ) ਵੀ ਨਹੀਂ ਮਿਲਦੀ।
10. ਫ਼ਕੀਰ ਦੀ ਅਜ਼ਮਤ ਤੋਂ ਆਸ਼ਨਾ ਹੁੰਦਿਆਂ ਹੀ ਬਾਦਸ਼ਾਹ ਦੇ ਦਿਲ ਵਿਚ ਮਲੀਨਤਾ/ਰੰਜ/ਕਦੂਰਤ ਦੂਰ ਹੋ ਗਈ। ਉਸਦਾ ਦਿੱਲ ਸ਼ੁਧ ਹੋ ਗਿਆ।
11. ਜਿਸ ਦੇ ਮਨ ਅੰਤਰ ਵਿਚ ਫ਼ਕੀਰ ਦੀ ਦੀਦ ਲਈ ਤਲਬ ਪੈਦਾ ਹੋ ਜਾਂਦੀ ਹੈ ਉਸਦੇ ਦੀਨ ਅਤੇ ਦੁਨੀਆਂ ਦੇ ਸਾਰੇ ਕਾਰਜ ਰਾਸ ਹੋ ਜਾਂਦੇ ਹਨ।

*****

 

## ਸਾਖੀ ੧੫

**ਆਗੇ ਸਾਖੀ ਸੰਗਤ ਚਾਰੋ ਦਿਸਾ ਕੇ ਆਗਮਨ ਬਿਲਾਸ ਕੀ—**

### ਦੋਹਰਾ

ਬਹਾਦਰ ਸਾਹਿ ਕਾਬਲ ਰਹੇ ਦੀਆ ਸੂਬਾ ਆਲਮਗੀਰ।
ਆਲਮਗੀਰ ਦਖਨ ਗਏ ਤਹਾਂ ਬਾਂਧਾ ਗਹਿਰ ਗੰਭੀਰ।੧।
ਔਰੰਗਾਬਾਦ ਤਿਸ ਨਾਮ ਧਰ ਤਾ ਮੋ ਕੀਆ ਨਿਵਾਸ।
ਜੀਤ ਦਖਨ ਅਪਨਾ ਕੀਆ ਸਭ ਰਾਜੇ ਦੀਏ ਨਿਕਾਸ।੨।
ਸਹਜਾਦੇ ਸਭ ਸੂਬੇ ਕੀਏ ਸੰਗ ਦੀਨਾ ਸੈਨ ਅਪਾਰ।
ਕੀਆ ਅਮਲ ਸਭ ਦੇਸ ਪਰ ਪਠੇ ਅਬੀਰ ਬਿਸੀਆਰ[1]।੩।
ਸਤਗੁਰ ਆਏ ਪੰਜਾਬ ਮੋ ਭਇਆ ਮੇਲੁ ਬਹਾਦਰ ਸਾਹ।
ਸਤਗੁਰ ਕੀ ਮਹਿਮਾ ਸੁਨੇ ਖਫਾ ਹੋਤ ਮਨ ਮਾਹ।੪।[2]
ਜੋ ਸੂਬਾ ਪੰਜਾਬ ਕਾ ਤਾਹਿ ਲਿਖਾ ਫਰਮਾਨ।
ਦੂੰਦਬਾਦ[3] ਨਹੀ ਕੋ ਕਰੇ ਮੁਲਕ ਮੋ ਹੋਇ ਆਮਾਨ।੫।
ਜਿਮ ਦਿਸਟ ਚੋਰ ਕੀ ਮਾਲ ਪਰ ਤਿਉ ਕਰੇ ਫਕਰ ਕੀ ਓਰ।
ਹਿੰਦੂ ਕੀ ਮਹਿਮਾ ਸੁਨੇ ਰਾਖੇ ਮਨ ਮੋ ਖੋਰ।੬।[5]
ਸਤਗੁਰ ਕੀ ਮਹਿਮਾ ਸੁਨੀ ਕਿਆ ਫਿਕਰ ਮਨ ਮਾਹ।
ਲੇਖ ਛੇਪ ਲਾਗੇ ਬਿਨਾ ਕਿਆ ਕੋ ਧਰੇ ਗੁਨਾਹ।੭।
ਸਿਖ ਸੰਗਤ ਚਾਰੋ ਦਿਸਾ ਸੋ ਢੂਲ ਆਵਤ ਦਰਸ਼ਨ ਦਿਆਲ।
ਪਾਵਤ ਹੋਵਤ ਇਤ੍ਰ ਜਲ ਢੂਲ ਮਿਲਤ ਸੁਰਸਰੀ ਨਾਲ।੮।[6]

### ਤ੍ਰਿਭੰਗੀ

ਆਵਤ ਸਿਖ ਸੰਗਤ ਹਰ ਜਨ ਪੰਗਤ ਹਰ ਰੰਗ ਰੰਗਤ ਮੇਲ ਕਰੰ।
ਕੀਰਤਨ ਮੁਖ ਗਾਵਤ ਭਗਤ ਸੁਹਾਵਤ ਸਤਗੁਰ ਮਨ ਭਾਵਤ ਧਿਆਨ ਧਰੰ।
ਨਿਹਕਾਮੀ ਸੇਵਤ ਹਰ ਪਦ ਲੇਵਤ ਸਤਗੁਰ ਦੇਵਤ ਦਇਆ ਕਰੰ।
ਆਵੈ ਸਹਕਾਮੀ ਅਰਥ ਨਿਮਾਮੀ ਅੰਤਰਜਾਮੀ ਬਰੇ ਬਰੰ।੯।
ਕਰ ਹੇ ਗੁਰ ਦਰਸਨ ਅਘ ਮਨ ਕਰਖਨ ਅੰਮ੍ਰਿਤ ਬਰਖਨ ਬਚਨ ਕਰੰ।
ਸਿਖਨ ਸੁਖਦਾਇਕ ਸਦਾ ਸਹਾਇਕ ਸਭ ਸਿਰ ਨਾਇਕ ਦੇਵ ਗੁਰੰ।
ਇਕ ਦਿਸਟ ਨਿਹਾਲੰ ਨਿਰਭੈ ਕਾਲੰ ਸਦਾ ਦਿਆਲੰ ਦੇਇਆ[7] ਕਰੰ।
ਅਨ ਭੈ ਸੁਖਦਾਤਾ ਪੁਰਖ ਬਿਧਾਤਾ ਹਰ ਰੰਗ ਰਾਤਾ ਭੈ-ਸਿੰਧ ਤਰੰ।੧੦।

**ਦੋਹਰਾ**

ਪੂਜਾ ਆਵਤ ਦੇਸ ਤੇ ਧਨ ਬਸਤ੍ਰ ਅਪਰ ਅਪਾਰ।
ਗੁਰ ਸਰਧਾ ਰਾਖਤ ਪ੍ਰੇਮ ਕੀ ਭਰੇ ਭੰਡਾਰ ਅਪਾਰ।੧੧।

**ਦੋਹਰਾ**

ਬਹੁਤ ਕਾਲ ਅਨੰਦਪੁਰ ਕੀਨਾ ਤਹਾ ਨਿਵਾਸ।
ਸਭ ਕਾਰਜ ਭਏ ਜਗਤ ਅਰੁ ਕਰੀ ਭਗਤ ਪ੍ਰਕਾਸ।੧੨।

**ਸਾਖੀ ਪੂਰਨ ਹੋਈ। ੨੨੪।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਬਿਸੀਆਰ : ਬਹੁਤਾ, ਕਾਫ਼ੀ, ਵਿਸ਼ਾਲ, ਵੱਡਾ/ਬਾਦਸ਼ਾਹ ਔਰੰਗਜ਼ੇਬ ਦੀ ਦੱਖਣ ਦੀ ਮੁਹਿਮ ਦਾ ਜ਼ਿਕਰ ਹੈ।
2. ਜਿਉਂ ਹੀ ਬਾਦਸ਼ਾਹ ਪੰਜਾਬ ਵਿਚ ਆਇਆ ਉਸਦੇ ਕੰਨੀਂ ਵਿਚ ਗੁਰੂ ਜੀ ਦੀ ਉਸਤਤ ਪਈ ਉਹ ਬੜਾ ਦੁੱਖੀ ਹੋਇਆ।
3. ਦੂੰਦਬਾਦ : ਦੂੰਦ ਬਾਦ ਦਵੰਦ : ਵਾਦ ਵਿਵਾਦ/ਝਗੜਾ।
4. ਆਮਾਨ : ਅਮਨ : ਸ਼ਾਂਤੀ, ਚੈਨ ਸੁੱਖ ਵੇਲੇ ਪੰਜਾਬ ਵਿਚ ਸੁੱਖ ਸ਼ਾਂਤੀ ਸੀ।
5. ਪਰ ਉਸ ਵੇਲੇ ਦੇ ਬਾਦਸ਼ਾਹ ਨੂੰ ਗੁਰੂ ਸਾਹਿਬ ਦੀ ਵਧ ਰਹੀ ਲੋਕ-ਪ੍ਰਿਯਤਾ ਪਸੰਦ ਨਹੀਂ ਸੀ। ਕਿਉਂਕਿ ਉਹ ਹਿੰਦੂ ਵਿਰੋਧੀ ਸੀ। ਉਹ ਹਿੰਦੂ ਅਤੇ ਮੁਸਲਮਾਨ ਦੋਹਾਂ ਨੂੰ ਮੁਸਲਮਾਨ ਹੀ ਵੇਖਣਾ ਚਾਹੁੰਦਾ ਸੀ।
6. ਸਿੱਖ ਸੰਗਤ ਇੰਝ ਗੁਰੂ ਵਲ ਦੌੜੀ ਆਉਂਦੀ ਸੀ ਜਿਵੇਂ ਹੋਰ ਜਲ ਸੋਮਿਆਂ ਦਾ ਪਾਣੀ ਗੰਗਾ ਜੀ ਵਲ ਆਉਂਦਾ ਹੈ।
7. ਸਿੱਖ ਸੰਗਤ ਵਿਚ ਗੁਰੂ ਜੀ ਪ੍ਰਤਿ ਵਿਸ਼ਵਾਸ ਇੰਨਾ ਦ੍ਰਿੜ ਹੋ ਗਿਆ ਸੀ ਕਿ ਸੰਗਤ 'ਹਰਿਨਾਮ' ਨੂੰ ਹੀ ਸਰਬ ਰੋਗ ਦਾ ਔਖਧ ਸਮਝਣ ਲਗ ਪਈ ਸੀ।

*****

## ਸਾਖੀ ੧੯

**ਸਤਗੁਰ ਜੀ ਕੇ ਜਗਤ ਕੇ ਬਿਵਹਾਰ ਕੀ ਅਰ ਪੰਥ ਮਿਰਜਾਦ ਅਨੰਤ ਜੁਗਤ ਸੌ ਅਚਲ ਨੀਵ ਥਾਪਨੀ—**

ਕੁਲ ਕਾਰਜ ਮਾਤਾ ਜੀ ਕਰੈ ਸਤਿਗੁਰ ਆਗਿਆ ਪਾਇ।
ਬਿਵਾਹ ਆਦਿ ਕਾਰਜ ਜਗਤ ਭਏ ਸਕਲ ਉਤਸਾਹ।੨।
ਜੋ ਇਛਿਆ ਹੋਤ ਦਿਆਲ ਕੀ ਸੋਈ ਹੋਤ ਪ੍ਰਕਾਸ।
ਸਭ ਘਟ[1] ਪ੍ਰਕਾਸੀ ਆਪ ਹੈ ਆਪ ਹੀ ਸਗਲ ਨਿਵਾਸ।੩।

### ਚੌਪਈ

ਬਿਸੋਏ ਕਾ ਮੇਲਾ ਦਿਨ ਆਵਤ।
ਸਗਲ ਦਿਸਾ ਸੇ ਸੰਗਤ ਧਾਵਤ।
ਉਮਡੇ ਸੰਬੂਹ ਜਿਮ ਸਾਵਨ ਘਟਾ।
ਪ੍ਰੇਮ ਭਰੇ ਬਾਧਤ ਜੁਟ[2] ਜੁਟਾ।੪।
ਗਰਜਤ ਅਖੰਡ ਕੀਰਤਨ ਮਗ ਕਰੇ।
ਅਮ੍ਰਿਤਧਾਰਾ ਬਰਖਾ ਝਰੇ[3]।
ਸੰਗਤ ਬਨ ਹੋਵਤ ਹਰਿਆਵਲ।
ਸੁਹਕ[4] ਪਤ੍ਰ ਅਘ ਤਨ ਮਨ ਜਾਵਲ।੫।
ਮੁਕਤ ਭੁਗਤ ਫਲ ਲਾਗਤ ਤਾਹਿ।
ਗੁਰ ਦਰਸਨ ਕਰਤ ਸਿਖ ਫਲ ਪਾਇ।
ਐਸੇ ਫਲ ਖਾਵੇ ਗੁਰ ਕੇ ਸਿਖ।
ਜਾ ਕੇ ਮਸਤਕ ਭਾਗ ਭਵਿਖ।੬।
ਖੁਰਾਸਾਨ[5] ਕੇ ਸਿਖ ਇਕ ਰੰਗ।
ਪੁਤ੍ਰ ਕਿਲਿਤ੍ਰ[6] ਲਿਆਵਤ ਸੰਗ।
ਬਡ ਸਬੂਹ ਸੰਗਤ ਮਿਲ ਆਵੈ।
ਹਿੰਦੂ ਤੁਰਕ ਕੇ ਮਨ ਨਹੀਂ ਭਾਵੈ।੭।

### ਦੋਹਰਾ

ਕਾਣੀ ਆਖ ਜਾ ਕੀ ਹੋਵੇ ਤਿਹ ਸੁੰਦਰ ਦ੍ਰਿਗ[7] ਨਾ ਸੁਹਾਤ।
ਜਾ ਕੇ ਨਾਕ ਨ ਹੋਤ ਹੈ ਦੇਖ ਸੁੰਦਰ ਨਾਕ ਲਜਾਤ।੮।

 

## ਚੌਪਈ

ਭਜਨ ਕਰਤ ਤੁਰਕ ਨਹੀਂ ਭਾਵੈ।
ਹਿੰਦੂ ਦੇਖਤ ਨਕਲ ਲਗਾਵੈ।
ਦੇਖਾ ਸੰਗਤ ਐਸੀ ਬਾਤ।
ਏਹੁ ਬੈਰੀ ਹੈ ਨਹੀਂ ਇਨੈ ਸੁਹਾਤ।੯।
ਸਭ ਸੰਗਤ ਆਈ ਗੁਰ ਪਾਸ।
ਗੁਰ ਦਰਸ ਪਰਸ ਮਨ ਭਏ ਬਿਗਾਸ।
ਕਰ ਜੋੜ ਬੇਨਤੀ ਸਿਖਨ ਕੀਨਾ।
ਹੇ ਸਾਹਿਬ ਸਤਗੁਰ ਦਿਆਲ ਪ੍ਰਬੀਨਾ।੧੦।
ਹਿੰਦੂ ਤੁਰਕ ਦੇਖ ਤਹ ਖਿਝੇ।
ਕੈਸੇ ਆਵਨ ਜਾਨੁ ਹਮ ਸਿਝੇ[8]।
ਕੋਊ ਬੈਰੁ ਇਨ ਸੋਂ ਹਮ ਨਾਹੀ।
ਇਹੁ ਦੋਨੋ ਧੜਾ ਕਰੇ ਮਨਿ ਮਾਹੀ।੧੧।
ਸੁਨਤਿ ਦਿਆਲ ਇਹੁ ਬਚਨ ਬਿਖਾਨਾ।
ਸੁਨੋ ਗੁਰਮੁਖ ਤੁਮ ਬਡੇ ਸਿਆਨਾ।
ਮਗ ਮੋ ਤੁਮ ਸਸਤਰ ਨਹੀਂ ਰਾਖੋ।
ਬਿਨ ਜਿਹਬਾ ਜਬਾਬ ਕਿਮ ਭਾਖੋ।੧੨।

## ਦੋਹਰਾ

ਅਬ ਕੇ ਮੇਲੇ ਦਰਸਨ ਆਵੋ ਸਸਤ੍ਰ ਅੰਗ ਲਗਾਇ।[9]
ਕਲਜੁਗ ਮਹਿਮਾ ਖੜਗ ਕੀ ਦੇਖਤ ਸਭ ਰਲ ਜਾਇ।੧੩।

## ਚੌਪਈ

ਕਰ ਮੇਲਾ ਸਿਖ ਬਿਦਾ ਹੋ ਗਏ।
ਜੈਨ ਕੈਨ ਮਾਰਗ ਕਟ ਗਏ।
ਪੁਨ ਮੇਲੇ ਕੇ ਦਿਨ ਜਬ ਆਏ।
ਸਭ ਸੰਗਤ ਮਿਲ ਮੰਤ੍ਰ ਪਕਾਏ।੧੪।
ਸਤਗੁਰ ਬਚਨ ਕਹਾ ਸੋ ਕਰੋ।
ਸਸਤ੍ਰ ਬਾਂਧ ਮਾਰਗ ਪਗ ਧਰੋ।
ਬਾਂਧੇ ਸਸਤ੍ਰ ਸਗਲ ਸਬੂਹਿ।
ਸਜੇ ਸਸਤ੍ਰ ਭਈ ਸੈਨ ਬਿਊਹਿ।੧੫।
ਅੜ ਬੜ ਭਈ ਮਾਰਗ ਜਹਾ ਤਹਾ।
ਸਤਗੁਰ ਸਹਾਇ ਸਿਖਨ ਜਹਾਂ ਕਹਾਂ।

 

ਸਸਤ੍ਰ ਰਾਖੇ ਯਹੀ ਸੁਭਾਉ।
ਚਲੇ ਜਹਾਂ ਕਹਾਂ ਲਾਗੇ ਦਾਉ।੧੬।
ਕੇਤਕ ਕੋ ਲਾਗੇ ਤਨ ਘਾਉ।
ਜਾ ਕਉ ਲਾਗਾ ਭਇਆ ਉਪਾਉ।
ਕੇਤਕ ਸਾਕਤ ਜਖਮੀ ਹੂਏ।
ਕੇਤਕ ਬਚੇ ਕੇਤਕ ਤਹਾ ਮੂਏ।੧੭।

**ਦੋਹਰਾ**

ਮਾਰਗ ਮੋ ਜੈਸੀ ਭਈ ਸੋ ਸਭ ਕਹੀ ਸੁਨਾਇ।
ਆਗੇ ਜੋ ਸਤਗੁਰ ਕਰੇ ਸੋਈ ਬਨੇ ਉਪਾਇ।੧੮।

## ਸਾਖੀ ਪੂਰਨ ਹੋਈ। ੨੨੫।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਇਥੇ ਹੇਠ ਲਿਖਿਆ ਬੰਦ ਦਰਜ ਹੈ :—
ਸਤਿਗੁਰ ਰਾਖੇ ਨੀਉ ਮਿਰਜਾਦ ਨਿਜ ਪੰਥ ਦੀ
ਕਹਿ ਮੋ ਬਾਪੇ ਸੀਵ ਜੋ ਟਾਰੀ ਕਬਹੂੰ ਨ ਟਰੈ।੧।।
2. ਵਿਸਾਖੀ ਦਾ ਪੁਰਬ ਬੜੇ ਜੋਸ਼-ਓ -ਖਰੋਸ਼ ਨਾਲ ਮਨਾਇਆ ਜਾਂਦਾ ਸੀ। ਸਾਰੀਆਂ ਦਿਸ਼ਾਵਾਂ ਤੋਂ ਸੰਗਤ ਇੰਝ ਹੁੰਮ ਹੁਮਾ ਕੇ ਜੁਟ ਬਣਾ ਕੇ ਆਉਂਦੀ ਸੀ ਜਿਵੇਂ ਸਾਵਨ ਦੀਆਂ ਘਟਾਵਾਂ ਉਮੜ ਕੇ ਆਉਂਦੀਆਂ ਹਨ।
3. ਸੰਗਤ ਰਾਹ ਵਿਚ ਰਸਭਿੰਨਾ ਹਰਿ ਕੀਰਤਨ ਕਰਦੀ ਗੁਰਬਾਣੀ ਦੀ ਅਮ੍ਰਿਤਧਾਰਾ ਵਰਸਾਂਦੀ ਆਉਂਦੀ। ਕੀਰਤਨ ਦੀ ਸਦਾ ਫਿਜ਼ਾ ਵਿਚ ਗੂੰਜਦੀ।
4. ਸੰਗਤ ਰੂਪੀ ਬਨ ਵਿਚ ਹਰਿਆਵਲ ਸੁੰਦਰ ਪ੍ਰਭਾਵ ਪਾਉਂਦੀ ਬਿਲਕੁਲ ਉਸੇ ਤਰ੍ਹਾਂ ਜਿਵੇ ਸੁੱਕੇ ਪਤਰ/ਪਾਪ/ਜੰਗਲ/ਮੈਲ/(ਪਤਝੜ), ਆਦਿ ਦੂਰ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਥਾਂ ਬਹਾਰ (ਬਸੰਤ) ਲੈ ਲੈਂਦੀ ਹੈ।
5. ਖੁਰਾਸਾਨ ਇਕ ਦੇਸ਼ ਜੋ ਈਰਾਨ ਦੇ ਪੂਰਬ ਅਤੇ ਅਫ਼ਗਾਨਿਸਤਾਨ ਦੇ ਪੱਛਮ ਵਲ ਹੈ।
6. ਪੁਤਰ ਕਿਲਿਤਰ ; ਪੁਤਰ (ਸੰਤਾਨ) ਅਤੇ ਪਤਨੀ।
7. ਦ੍ਰਿਗ-ਅਖ, ਚਕਸ਼ੂ, ਨੇਤਰ।
8. ਸਿਧ ਕਰਨਾ, ਪ੍ਰਮਾਣਿਤ ਕਰਨਾ।
9. ਗੁਰੂ ਜੀ ਨੇ ਸਿੱਖ ਸੰਗਤ ਨੂੰ ਸ਼ਸਤਰ ਨਾਲ ਰਖਣ ਦੀ ਤਾਕੀਦ ਕੀਤੀ। ਇਹ ਆਪਣੀ ਹਿਫਾਜ਼ਤ ਲਈ ਹੀ ਸੀ।

*****

## ਸਾਖੀ ੧੭

ਸਾਖੀ ਖਾਲਸੇ ਜੀ ਕੇ ਸਰੂਪ ਧਾਰਨ ਕੀ—

### ਦੋਹਰਾ

ਚਾਲੇ ਸਿਖ ਸਭ ਦਿਸਾ ਸੋ ਮੇਲੇ ਦਰਸਨ ਦਿਆਲ।
ਦਰਸਨ ਕੀ ਆਸਾ ਰਿਦੇ ਨਹੀਂ ਭੈਆ ਕਾਲ ਬਿਕਾਲ।੧।
ਪਸਚਮ ਸਿਖ ਵਿਲਾਤੀ ਭਇਆ ਇਕਤ੍ਰ ਸਬੂਹ।
ਸਜੇ ਸਸਤ੍ਰ ਗੁਰਬਚਨ ਸੋ ਸੈਨਾ ਸਜੀ ਬਿਊਹ।੨।

### ਚੌਪਈ।

ਚਤ੍ਰ ਦਿਸਾ ਸੋ ਚਲੇ ਸਬੂਹ।
ਦੇਖਤ ਭਾਸਤ ਸੈਨ ਬਿਊਹ।
ਭਜਨ ਕਰਤ ਮਾਰਗ ਮੋ ਚਲੇ।
ਜੋ ਥਕੇ ਸਿਖੁ ਹੋਇ ਸੇਵਾ ਭਲੇ।੩।
ਕਰੇ ਪਰਸਪਰ ਮੁਠੀ ਚਾਪੀ।
ਚਲੇ ਸੁਚੇਤ ਹੋਇ ਦੁਖ ਨ ਵਿਆਪੀ।
ਸਿਖ ਕੇ ਮੁਖ ਸਿਖ ਦੇ ਪਰਸਾਦ।
ਯਹ ਰੀਤ ਪੁਰਾਤਨ ਆਦਿ ਜੁਗਾਦਿ।੪।
ਸਭ ਪ੍ਰਸਾਦ ਏਕਤਾ ਕਰੇ।
ਕਰ ਸਤਗੁਰ ਧਿਆਨ ਅਰਦਾਸ ਉਚਰੇ।
ਭੋਗੇ ਪ੍ਰਸਾਦ ਕਰ ਗੁਰ ਕਾ ਧਿਆਨ।
ਏਹੀ ਗੁਰ ਸਿਖਨ ਕੀ ਆਨ।੫।
ਕਰ ਇਸਨਾਨ ਪ੍ਰਾਤ ਹੋਇ ਕੂਚ।
ਭਜਨ ਕਰਤ ਮਾਰਗ ਮਨ ਸੂਚ।
ਚਲੇ ਪੰਜਾਬ ਦੇਸ ਮੋ ਆਏ।
ਸੰਬੂਹ ਦੇਖ ਮਨ ਤੁਰਕ ਖਿਸਾਏ।੬।

### ਦੋਹਰਾ

ਹਿੰਦੂ ਮਿਲ ਹਾਸੀ ਕਰੇ ਦੇਖਤ ਤੁਰਕ ਖਿਸਾਹ।[1]
ਜੋ ਹੋਨਹਾਰ ਹੋਵਤ ਸੋਈ ਕਾਹੂ ਕੇ ਬਸ ਨਾਹ।੭।

**ਚੌਪਈ**

ਨੋਕ ਚੋਕ ਕਹੂੰ ਕਹੂੰ ਭਈ।
ਮੁਲਕਤ ਅਗਨ ਬਹੁਤ ਬਢ ਗਈ।
ਸਸਤ੍ਰ ਧਾਰ ਚਲਾ ਪਰਬਾਹ।
ਡੂਬੇ ਸਾਕਤ ਲਹੇ ਨ ਥਾਹ[2] ।੮।
ਤੀਨ ਚਾਰ ਬਾਰ ਭਇਆ ਜੁਧ।
ਤਾਂ ਤੇ ਬਢਿਆ ਬਡਾ ਬਿਰੁਧੁ।
ਦੇਖ ਸੰਬੂਹ ਸਤ੍ਰ ਮਨ ਸੰਕੈ।
ਸਿਖ ਬਿਲਾਇਤ ਦੇ ਅਤ ਬੰਕੈ।੯।
ਕਰਤੇ ਭਜਨ ਆਨੰਦਪੁਰ ਆਏ।
ਸ੍ਰੀ ਸਤਿਗੁਰ ਕੇ ਦਰਸਨ ਪਾਇ[3]।
ਸਰਧਾ ਸੋ ਪੂਜਾ ਗੁਰ ਕਰਾ।
ਮਨ ਤਨ ਧਨ ਗੁਰ ਆਗੇ ਧਰਾ।੧੦।
ਭਈ ਖੁਸੀ ਸਤਗੁਰ ਬਿਗਸਾਨੇ।
ਭਏ ਨਿਹਾਲ ਸਤਿਗੁਰ ਮਨ ਮਾਨੇ।
ਪੂਛੀ ਦਿਆਲ ਮਾਰਗ ਬਿਰਤੰਤ।
ਕਹਾ ਸਿਖਨ ਦੁਬਧਾ ਉਠੀ ਬਿਅੰਤ।੧੧।

**ਦੋਹਰਾ**

ਹਿੰਦੂ ਤੁਰਕ ਦੋਊ ਮਿਲੇ ਧਾਰ ਬੈਰ ਮਨ ਮਾਹ।
ਕੋਊ ਸਪਰ ਸਕੇ ਸਤਗੁਰ ਬਿਨਾ ਹਮ ਸਰਨਾਗਤਿ ਆਹਿ।੧੨।

**ਚੌਪਈ**

ਕੇਤਕ ਸਿਖ ਮਗ ਮੋ ਲਰ ਮੁਏ।
ਗੁਰਚਰਨਨ ਪਰ ਸਦਕੇ ਵਹ ਭਏ।
ਕੇਤਕ ਛੋਡ ਆਏ ਮਗ ਮਾਹੀ।
ਕਰ ਜਤਨ ਤਾਜੇ ਹੋਇ ਦਰਸਨ ਪਾਹੀ।੧੩।
ਬਡਾ ਕਠਨ ਜਾਨਾ ਹਮ ਭਇਆ।
ਮਾਰਗ ਢੂੰਢ ਦਹੂ ਮਿਲ ਕੀਆ।
ਹਮ ਪਰਦੇਸੀ ਕਿਸੂ ਨਾ ਜਾਨੇ।
ਬਿਨ ਸਤਗੁਰ ਮਨ ਕਹੀ ਨਾ ਮਾਨੇ।੧੪।
ਸਤਗੁਰ ਸਾਹਿਬ ਸਦਾ ਦਿਆਲ।
ਪ੍ਰਭ ਅੰਤ੍ਰਜਾਮੀ ਜਾਨਤ ਹਾਲ।

ਹਮਰੀ ਰਛਿਆ ਸਤਿਗੁਰ ਹਾਥ।
ਇਹੀ ਆਸਰਾ ਚਰਨਨ ਮਾਥ।੧੫।
ਸਿਖ ਦੁਖਤ ਸੁਣਤ ਬਿਸਮੇ ਪ੍ਰਭ ਭਏ।
ਦੋ ਘਟ ਕਾਲ ਗਤੂਸਨੀ ਭਏ।
ਬਹੁਰ ਮੰਜੀ ਪਰ ਪੌਢੇ ਦਿਆਲ।
ਚੇਤ ਕਰਾ ਮਨ ਮੋ ਤਿਨ ਕਾਲ।੧੬।

## ਦੋਹਰਾ

ਨਹੀ ਬਿਨਾ ਸਿਧ ਕਾਰਜ ਸਰੇ ਪਰਗਟ ਨ ਕਰਨੀ ਸੋਇ।
ਛੂਟੇ ਧਰਮ ਸਿਧ ਪ੍ਰਗਟ ਹੋਇ ਕਿਤ ਬਿਧ ਕਾਰਜ ਹੋਇ।੧੭।

## ਚੌਪਈ

ਮਨ ਮੋ ਦਿਆਲ ਮੰਤ੍ਰ ਇਹੁ ਕੀਨਾ।
ਸੂਰਬੀਰ ਛਤ੍ਰੀ ਮਤ ਚੀਨਾ।
ਜਾ ਕੋ ਭੀਰ ਜੁਧ ਮੋ ਧਰਾ।
ਚੰਡੀ ਕੋ ਅਬਾਹਨ ਕਰਾ।੧੮।
ਭਈ ਸਹਾਇ ਜੁਧ ਤਿਸ ਜੀਤਾ।
ਚੰਡੀ ਮਾਤਾ ਕੀ ਪਰਤੀਤਾ।
ਹਮ ਤੇ ਮਾਤ ਪਿਤਾ ਕੋ ਜਾਨੇ।
ਏਕ ਰੂਪ ਦੋਨੋ ਪਹਚਾਨੇ।੧੯।
ਸਿਧ ਪ੍ਰਗਟੇ ਤੇ ਹੋਇ ਬ੍ਰਿਤ[4] ਭੰਗ।
ਮਾਤਾ ਕਾਰਜ ਕਰੇ ਅਭੰਗ।
ਸੰਤ ਕਾਰਜ ਪਰ ਕਰਤ ਸਹਾਇ।
ਜਗ ਕਾਰਨ ਤਾਰਨ ਮਾਇ।੨੦।
ਖੜਗ ਜੁਧੁ ਜਗੁ ਕਰੋ ਅਭੰਗ।
ਭਲੀ ਜਗਤ ਬਨੀ ਸੁਭ ਢੰਗ।
ਛਤ੍ਰੀਆ ਧਰਮ ਹੋਇ ਪਰਕਾਸ਼।
ਸਭ ਮਿਟੇ ਦੁਰਬੁਧ[5] ਮਲੇਛ[6] ਕਾ ਨਾਸ।੨੧।

## ਦੋਹਰਾ

ਕਰਵਟ ਫੇਰ ਦਿਆਲ ਉਠਿ ਬੈਠ ਪਰਯੰਕ ਪਰ।
ਕਰੀ ਆਗਿਆ ਤਿਹ ਕਾਲ ਮੈ ਚਲੋ ਮੰਦਰ ਪਰਬਤ ਸਿਖਰ।੨੨।

**ਚੌਪਈ**

ਹੋਇ ਅਸ ਅਰੂੜ ਸਿਖਰ ਚੜ ਗਏ।
ਜਾਇ ਮੰਦ੍ਰ ਦੇਬੀ ਪ੍ਰਾਪਤ ਭਏ।
ਸਾਮਗ੍ਰੀ ਪੰਡਤ ਲੇ ਸਭ ਆਏ।
ਜਗ ਹੋਮ ਕੀ ਜੁਗਤ ਬਨਾਏ।੨੩।
ਪੰਡਤ ਪ੍ਰਿਤ ਸਤਗੁਰ ਜੀ ਕਹਾ।
ਮੈ ਖੜਗ ਜਗ ਕਰਨੈ ਕੋ ਚਹਾ।
ਤੁਮ ਬੇਦ ਮੰਤ੍ਰ ਕਰ ਦੇਵੀ ਜਜੋ।
ਕਰ ਸੁਧਿ ਅਵਾਹਨਿ ਦੇਵੀ ਭਜੋ।੨੪।
ਸਭ ਪੰਡਤ ਮਿਲ ਸਤਗੁਰ ਸੈ ਰਹਾ।
ਸਤਿਗੁਰ ਖੜਗਿ ਜਗਿ ਕੋ ਚਹਾ।
ਹਮ ਕਰੇ ਅਵਾਹਨ ਦੇਵੀ ਜੀ ਆਵੈ।
ਮਹਾ ਪ੍ਰਕਾਸੁ ਕਰ ਦਰਸ ਦਿਖਾਵੈ।੨੫।
ਹਮ ਦੇਖ ਪ੍ਰਕਾਸ ਮੂਰਛਾਗਤ ਹੋਇ।
ਸਤਗੁਰ ਬਿਨ ਦਰਸ ਕਰ ਸਕੇ ਨਾ ਕੋਇ।
ਹਮ ਭੋਗ ਥਾਲ ਤਿਆਰ ਸਭ ਕਰੇ।
ਜਬ ਕਰੇ ਪ੍ਰਕਾਸ ਪ੍ਰਭ ਆਗੇ ਧਰੇ।੨੬।

**ਦੋਹਰਾ**

ਹਮ ਕੋ ਸੁਧ ਕਛੂ ਨਾ ਰਹੇ ਦੀਜੈ ਭੋਗੁ ਚੜਾਇ।
ਮਾਤਾ ਕੋ ਪ੍ਰਸੰਨਿ ਕਰ ਨਿਜ ਕਾਰਜ ਲੇਹੁ ਬਨਾਇ।੨੮।

**ਚੌਪਈ।**

ਅਬ ਹਮ ਕਰੈ ਅਬਾਹਨ[7] ਮਾਤਾ।
ਕਰੇਂ ਅਹੂਤ ਹੋਮ ਸਭ ਗਿਆਤਾ।
ਜਬ ਮਾਤਾ ਜੀ ਪ੍ਰਕਾਸ ਨਿਜ ਕਰੇ।
ਹਮ ਕੋ ਤਬ ਸੁਧ ਕਛੂ ਨ ਪਰੇ।੨੯।
ਤਬ ਆਪ ਮਾਤਾ ਕੋ ਭੋਗ ਲਗਾਵੈ।
ਮਨ ਚਿਤਵਨ ਕਾਰਜ ਸੋ ਪਾਵੈ।
ਇਹ ਮੰਤ੍ਰ ਠਹਰਾਇ ਹੋਮ ਰਸ ਪਾਗੇ।
ਬੇਦ ਮੰਤ੍ਰ ਸਭ ਪੜ੍ਹਨੇ ਲਾਗੇ।੩੦।
ਪ੍ਰਗਟਿਓ ਧੂਮ ਰਸੁ ਗੰਧ ਭਉ ਹੋਮ।
ਗਈ ਸੁਗੰਧ ਸੁਰਪੁਰ ਮਗ ਵਿਓਮ।

 

ਸਤਗੁਰ ਹੋਮ ਧਰਮ ਹਿਤ ਕਰਾ।
ਦੇਵ ਨ ਜਾਨਾ ਕਲ ਕੀ ਮਤ ਧਰਾ।੩੧।
ਅਥਰਵਨ ਕਾ ਵਰਤਾਰਾ ਕਰੇ।
ਬਿਨ ਬੇਦ ਅਥਰਵਨ ਕਲੂ ਨ ਤਰੇ।
ਸਤਗੁਰ ਕਲ ਕੀ ਧਰਮ ਪ੍ਰਕਾਸਨ।
ਕਰੇ ਪੰਥ ਅਥਰਬਨ ਮਤ ਕੇ ਵਾਸਨ।੩੨।

## ਦੋਹਰਾ

ਕਰ ਹੋਮ ਸਤਗੁਰ ਪੁਰਖ ਮਾਤਾ ਭਈ ਪ੍ਰਸੰਨ।
ਭਇਆ ਪ੍ਰਕਾਸ ਮਾਤਾ ਪ੍ਰਗਟ ਧੰਨ ਮਾਤਾ ਜਗ ਧੰਨ।੩੩।

## ਚੌਪਈ

ਦੇਖ ਪ੍ਰਕਾਸ ਪੰਡਤਿ ਮੁਰਛਾਨੇ।
ਅਸਟ ਭੁਜੀ ਮਾਤਾ ਪ੍ਰਗਟਾਨੇ।
ਅਸਟ ਆਯਦ ਸੂਰਜ ਪ੍ਰਕਾਸ।
ਦੇਖ ਦਿਆਲ ਮਨ ਭਏ ਵਿਗਾਸ।੩੪।
ਨਮਸਕਾਰ ਕਰ ਭੋਗ ਲਗਾਇਆ।
ਕਾਢਿ ਕਿਰਪਾਨ ਪੁਨ ਭੇਟ ਚੜ੍ਹਾਇਆ।
ਲੇ ਭੇਟ ਭੋਗ ਮਾਤਾ ਬਿਗਸਾਨੀ।
ਤਹ ਭਈ ਅਲੋਪ ਜਲ ਤੇ ਪ੍ਰਗਟਾਨੀ।੩੫।
ਖੰਡਾ ਕੁੰਡ ਮਾਹਿ ਧਰਾ ਮਾਤਾ।
ਸੋ ਤੋ ਜਾਨਤ ਹੈ ਸਭ ਗਿਆਤਾ।
ਖੜਗ ਜਗ ਕਾ ਪ੍ਰਗਟ ਪ੍ਰਤਾਪ।
ਮਾਤਾ ਦੀਆ ਲੀਆ ਪ੍ਰਭ ਆਪ।੩੬।
ਪੁਨ ਸਤਗੁਰ ਪੰਡਤ ਦੀਏ ਜਗਾਇ।
ਸਭ ਜਾਗੇ ਦੇਖਾ ਜਗ ਪਰਭਾਇ।
ਤਬ ਸਤਿਗੁਰ ਜੀ ਆਗਿਆ ਕਰੀ।
ਦੂਧ ਅਰੁ ਜਲੁ ਲਿਆਵੋ ਇਹ ਘਰੀ।੩੭।

## ਦੋਹਰਾ

ਤਾਤਕਾਲ ਜਲ ਦੂਧ ਬਹੁ ਲਿਆਏ ਸਤਗੁਰ ਪਾਸ।
ਦੀਆ ਕੁੰਡ ਮੇ ਮੇਲ ਜਲ ਸਤਗੁਰ ਪਰਮ ਬਿਲਾਸ।

 

## ਚੌਪਈ

ਭਇਆ ਸੀਤਲ ਕੁੰਡ ਸਭ ਸੇਸ ਨਿਕਾਰਾ।
ਨਿਕਸਾ ਪ੍ਰਗਟ ਖੰਡਾ ਦੁਇ ਧਾਰਾ।
ਵੈ ਖੰਡਾ ਦਿਆਲ ਸਤਿਗੁਰ ਜੀ ਲੀਨਾ।
ਬਹੁ ਮਾਇਆ ਦਾਨ ਪੰਡਤ ਕੌ ਦੀਨਾ।੩੯।
ਲੇ ਆਏ ਖੰਡਾ ਨਿਜ ਧਾਮ।
ਭਇਆ ਖੜਕ ਜਗ ਪੂਰਨ ਅਭਿਰਾਮ।
ਮੰਜੀ ਵਿਛਾਇ ਤਾ ਪਰ ਵੈ ਰਾਖਾ।
'ਸ੍ਰੀ ਸਾਹਿਬ' ਨਾਮੁ ਖੰਡੇ ਕਾ ਭਾਖਾ।੪੦।
ਸਭ ਸਤ੍ਰ ਬਿਜੇ ਕਾ ਕਾਰਜ ਭਇਆ।
ਦੇਵੀ ਜੀ ਖੰਡਾ ਨਿਜ ਦੀਆ।
ਤੇਜਿ ਪੁੰਜ ਬਿਜੈ ਪ੍ਰਕਾਸਨ।
ਪ੍ਰਗਟੇ ਪ੍ਰਤਾਪੁ ਸਬ ਜਗਤਿ ਨਿਵਾਸਨ।੪੧।
ਸਤਗੁਰ ਜੀ ਮਨ ਮਾਹਿ ਬਿਚਾਰਾ।
ਅਬ ਖੰਡੇ ਕੋ ਜਗ ਕਰੋ ਪ੍ਰਚਾਰਾ।
ਧਰ ਸਿਧ ਪ੍ਰਕਾਸ[6] ਸ੍ਰੀ ਸਾਹਿਬ ਕਰੋ।
ਪਰਮ ਧਰਮ ਕਲ ਕੀ ਬਿਸਥਰੋ।੪੨।

## ਦੋਹਰਾ

ਸਭ ਸੰਗਤ ਮਮ ਕੀਓ ਖਾਲਸਾ ਧਰੇ ਬੀਰ ਰੂਪ ਅਨਿਆਸ।
ਤਿਨ ਨਿਰਖ ਜਗਤ ਬਿਪ੍ਰੀਤ ਹੋਇ ਕਰੇ ਕਲ ਕੀ ਕਰਮ ਪ੍ਰਕਾਸ।੪੩।

## ਸਾਖੀ ਪੂਰਨ ਹੋਈ। ੨੨੫।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਗੁਰੂ ਜੀ ਦੀ ਚੜ੍ਹਦੀ ਕਲਾ ਜਿਥੇ ਮੁਗ਼ਲ ਹਾਕਿਮਾਂ ਨੂੰ ਪਸੰਦ ਨਹੀਂ ਸੀ ਉਥੇ ਹਿੰਦੂ ਰਾਜੇ ਵੀ ਇਸਨੂੰ ਭਲਾ ਨਹੀਂ ਸਮਝਦੇ ਸਨ। ਇਝ ਉਨ੍ਹਾਂ ਨੂੰ ਦੋਹਰਾ ਵਿਰੋਧ ਸਹਿਣਾ ਪਿਆ।
2. ਇਝ ਵਿਰੋਧ ਦੀ ਅਗਨੀ ਪੂਰੀ ਤਰ੍ਹਾਂ ਮਘ ਗਈ। ਇਹੋ ਵਿਰੋਧੀਆਂ (ਸਾਕਤ/ਪਤਿਤ) ਦੀ ਤਬਾਹੀ-ਓ-ਬਰਬਾਦੀ ਦਾ ਕਾਰਨ ਬਣੀ।
3. ਇਹ ਤੁਕ ਮੂਲ ਪੋਥੀ ਵਿਚ ਨਹੀਂ ; ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਪਾਈ ਗਈ ਹੈ।

4. ਬ੍ਰਿਤ ਭੰਗ : ਚਿਤ ਵ੍ਰਿਤੀ ਉਖੜ ਜਾਂਦੀ ਹੈ।
5. ਦੁਰਬੁਧ : ਮਾੜੀ ਅਕਲ, ਨਾ ਸਮਝੀ/ਬੇਸਮਝੀ।
6. ਮਲੇਛ : ਕੁਕਰਮੀ, ਬੁਰਾ ਵਿਅਕਤੀ।
7. ਦੇਵੀ ਦੇ ਪ੍ਰਗਟੀਕਰਣ ਲਈ ਕੀਤੇ ਗਏ ਯੱਗ ਵਲ ਸੰਕੇਤ ਹੈ।
8. ਖੰਡੇ ਦੀ ਸ਼ਕਤੀ ਨੂੰ ਸਰਵੁਚ ਕਰਾਰ ਦਿੱਤਾ।

*****

## ਸਾਖੀ ੧੮

### ਸ੍ਰੀ ਸਤਿਗੁਰ ਜੀ ਨੇ ਖੰਡੇ ਪਾਹੁਲ ਦੇ ਕਰ ਖਾਲਸੇ ਕਾ ਸਰੂਪ ਮਿਰਜਾਦ ਪ੍ਰਗਟ ਕੀਆ

**ਦੋਹਰਾ**

ਤਵ ਤਨ ਪੰਥ ਮਿਰਜਾਦ ਭਰ ਧਰੇ ਕਲਕੀ ਧਰਮੁ ਪ੍ਰਕਾਸ[1]।
ਸੀਸ ਕੇਸ ਨਾਲ ਅੰਬਰੀ ਸਿੰਘ ਸੋਹਿਆ ਤੇਜ ਨਿਵਾਸ।੧।[2]

**ਚੌਪਈ**

ਇਕੁ ਤਸਟਾ[3] ਚਮਚਾ ਲੋਹਿ ਮੰਗਾਇਆ।
ਤਾ ਮੋ ਖੰਡੇ ਇਸਨਾਨੁ ਕਰਾਇਆ।
ਖੰਡੇ ਕੀ ਪਾਹਲ ਭਈ ਤਿਆਰ।
ਤਬ ਸਿਖ ਮੁਖੀਐ ਪ੍ਰਭ ਲੀਐ ਹਕਾਰ।੨।[4]
ਨਿਜ ਚਰਨ ਪਖਾਲ[5] ਗਾਗਰੇ ਧਰਾ।
ਕਰ ਬੰਦ ਲਖੋਟਾ ਮੁਹਰ ਮੁਖ ਕਰਾ।
ਸਤਰੁਦ੍ਰ ਮਾਹ ਅਮਾਨ ਧਰਾਇਆ।
ਖੰਡੇ ਕੀ ਪਹਲ ਹੁਕਮੁ ਫੁਰਮਾਇਆ।੩।
ਤਬ ਮਾਤਾ ਨਾਨਕੀ ਸੁਨ ਯਹ ਬਾਤ।
ਆਈ ਸਤਿਗੁਰ ਪਹਿ ਕੰਪਤ ਗਾਤ।
ਕਰ ਜੋਰ ਬਿਨੰਤੀ ਕਹੀ ਸੁਨਾਇ।
ਏਹੁ ਨਈ ਜੁਗਤ ਕਾ ਕਰੋ ਬਨਾਇ।੪।
ਏਹੁ ਤਸਟਾ ਭਰਾ ਤੇਜ ਕਾ ਦਿਸੇ।
ਕੋ ਨਾਹ ਸਹਾਰ ਸਕੇਗਾ ਇਸੇ।
ਤਬ ਹਸ ਬੋਲੇ ਸਾਹਿਬ ਮਾਤਾ ਪ੍ਰਿਤ।
ਤੁਮ ਸਾਚ ਕਹਤ ਹੋ ਤੇਜੁ ਮਹਾਕ੍ਰਿਤ।੫।

**ਦੋਹਰਾ**

ਮੈ ਆਪ ਲੇਤ ਹੋ ਤੇਜ ਕੋ ਪੁਨਿ ਸਿਖਨ ਪਾਹੁਲ ਦੇਉ।
ਸਭ ਘਟ ਪ੍ਰਕਾਸ ਹੋਇ ਤੇਜ ਜਬ ਤਬ ਇਨ ਸੇ ਕਾਰਜ ਲੇਉ।੬।

**ਚੌਪਈ**

ਤਬ ਪਾਰ ਚਮਚਾ ਮਹਾ ਤੇਜ ਭਰ ਪੀਆ।
ਜਿਮ ਅਗਸਤ[6] ਸਿੰਧ ਆਚਮਨ[7] ਕੀਆ।



 

ਪੁਨ ਪਾਹੁਲ ਦੇਨ ਸਿਖਨ ਕੋ ਲਾਗੇ।
ਤਬ ਕਹਾ ਮਾਤਾ ਸੰਗਤ ਸੁਖ ਪਾਗੇ।੭।
ਅਬ ਹੀ ਤੇਜ ਨ ਸਕੇ ਸਹਾਰ।
ਕਰ ਕਿਰਪਾ ਅਵਰ ਕਛੁ ਹੋਇ ਉਪਚਾਰ।
ਤਬ ਸਤਿਗੁਰ ਮਿਸਰੀ ਲਈ ਮੰਗਾਇ।
ਪੀਸਾਇ ਤਸ਼ਟੇ ਮੇ ਦੀਨੀ ਪਾਇ।੮।
ਪ੍ਰਭ ਨਿਜ ਕਰ ਪਾਹਲ ਸੰਗਤ ਕੋ ਦੀਆ।
ਸਿੰਘ ਸੰਙਿਆ ਨਾਮ ਪਦਵੀ ਸਭ ਕੀਆ।
ਕੇਸਾਧਾਰੀ ਸਭ ਕੋ ਕੀਨਾ।
ਬੀਰ ਸਰੂਪ ਸਭ ਕੋ ਪ੍ਰਭ ਦੀਨਾ।੯।
ਲੈ ਪਾਹੁਲ ਸਭ ਹੀ ਮਗਨਾਨੇ।
ਕਾਹੂ ਕੋ ਕਾਹੂ ਨਹੀ ਜਾਨੇ।
ਮਹਾਬੀਰ ਹੋਇ ਗਰਜਨ ਲਾਗੇ।
ਬੇਪਰਵਾਹ ਅਕਾਲ ਜਪ ਪਾਗੇ।੧੦।

**ਦੋਹਰਾ**

ਦੇਖ ਰੂਪ ਬਿਗਸੇ ਪ੍ਰਭੂ ਸਿੰਘ ਸੰਙਿਆ ਨਿਜ ਧਾਰ।
ਵਹੀ ਸਰੂਪ ਅਪਨਾ ਕੀਆ ਜੋ ਸਭ ਕੋ ਦੀਆ ਬਿਚਾਰ।੧੧।

**ਚੌਪਈ**

ਸਭ ਦੇਸਨ ਮੇ ਹੁਕਮ ਪਠਾਇਆ।
ਖੰਡੇ ਕੀ ਪਾਹਲੁ ਫੁਰਮਾਇਆ।
ਸਿੰਘ ਸੰਙਿਆ ਕਰ ਨਾਮੁ ਬੁਲਾਵੇ।
ਜਪੇ ਅਕਾਲ ਸਦਾ ਸੁਖ ਪਾਵੈ।੧੨।
ਅਖੇੜ ਬਿਹਤ ਕੋ ਨਿਤ ਪ੍ਰਭ ਜਾਵੇ।
ਸਿੰਘ ਸਬੂਹ ਸੰਗ ਲੈ ਆਵੇ।
ਖੇਲ ਸਿਕਾਰ ਪ੍ਰਭ ਹੋਇ ਪ੍ਰਸੰਨ।
ਆਗਿਆਕਾਰੀ ਰਤਾਕਿ ਅਨਿੰਨ।੧੩।
ਬਾਂਕੇ ਬੀਰ ਇਕ ਅੰਗੀ ਭਗਤ।
ਪ੍ਰਗਟ ਕਰ ਦੀਨੀ ਸਤਿਗੁਰ ਸਕਤ।
ਮਾਤਾ ਜੀ ਕੀ ਗੋਦ ਮੇ ਡਾਰੇ।
ਦੁਸਟ ਦੋਖੀਅਨ ਕੋ ਚੁਨਿ ਮਾਰੇ।੧੪।
ਅਚਰਜ ਬੀਰ ਪੰਥ ਪ੍ਰਭ ਕੀਆ।



 

ਦੇਗ ਤੇਗ ਦੋਨੋ ਤਿਨ ਦੀਆ[8]।
ਕਾਹੂ ਕਾ ਕਹਿਆ ਨਹੀ ਮਾਨੇ।
ਸਤਗੁਰ ਆਗਿਆ ਮਨ ਦ੍ਰਿੜ ਠਾਨੇ।੧੫।

**ਦੋਹਰਾ**

ਦੇਖ ਜਗਤ ਕੇ ਲੋਕ ਸਭ ਹਿੰਦੂ ਤੁਰਕ ਖਿਸਾਹ।
ਮਾਨੋ ਆਂਖਨ ਤਿਨ[9] ਪਰਾ ਦੇਖਤ ਅਤ ਦੁਖ ਪਾਹਿ।੧੬।

**ਚੌਪਈ**

ਜਬ ਇਹ ਬਾਤ ਸਤਿਗੁਰ ਜੀ ਸੁਨਾ।
ਬੀਰ ਰਸ ਮੋ ਗਾਤ ਸਭ ਭਿਨਾ।
ਅਸ ਤਿਨ ਪੜਾ ਨਿਕਸਤ ਅਬ ਨਾਹਿ।
ਦੁਸਟਨ ਕੀ ਆਂਖੇ ਫੂਟ ਜਾਹਿ।੧੭।
ਫੂਟੇ ਆਂਖ ਤਿਨ ਨਿਕਸਤ ਨਾਹੀ।
ਕਰ ਕਰ ਜਤਨ ਦੁਸਟ ਖਪ ਜਾਹੀ।
ਪਲ ਪਲ ਮਹ ਸਵਾਇਆ ਹੋਇ।
ਇਹੁ ਅਕਲ ਕਲਾ[10] ਜਾਨੇ ਨਹੀ ਕੋਇ।੧੮।
ਸਭ ਦੇਸਨ ਮਾਹਿ ਰੂਪ ਪ੍ਰਗਾਸਾ
ਕੀਆ ਖਾਲਸਾ ਜਗਤ ਤਮਾਸ਼ਾ,
ਸਸਤ੍ਰ ਸਜੇ ਦਰਸਨ ਕੋ ਆਵੈ
ਦੇਖ ਦਿਆਲ ਆਨੰਦ ਬਢਾਵੈ।
ਮਹਾ ਨਿਡਰ ਚਿਤ ਬੀਰ-ਰਸ ਭਰੇ।
ਕਬਹੂੰ ਕਾਹੂ ਸੰਗ ਨ ਕਰੇ।
ਬਿਨਾ ਸਿੰਘ ਮਨ ਮਿਲੇ ਨਾ ਕਾਹੂ[11]।
ਰਹੇ ਮਗਨ ਪ੍ਰਵਾਹ ਨਾ ਤਾਹੂ।੨੦।

**ਦੋਹਰਾ**

ਐਸਾ ਪੰਥੁ ਸਤਿਗੁਰ ਰਚਾ ਸਗਲ ਜਗਤ ਹੈਰਾਨ।
ਬਿਨ ਧਨ ਭੂਮ ਰਾਜਾ ਬਨੇ ਬਿਨ ਪਦ ਬਢੇ ਮਹਾਨ।੨੧।

**ਸੋਰਠਾ**

ਪ੍ਰਗਟ ਪੰਥ ਕੀਆ ਦਿਆਲ ਨਿਸ ਦਿਨ ਗੁਰਬਾਨੀ ਰਟੇ।
ਜੁਧ ਸਮੈ ਅਤਕਾਲ ਦੇਗ ਤੇਗ ਤਾ ਕੌ ਮਿਲਾ।੨੨।

 

## ਸਾਖੀ ਪੂਰਨ ਹੋਈ। ੨੨੬।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਸਨਾਤਨੀ ਧਰਮ ਮਰਯਾਦਾ ਵਿਚ ਬੰਨੇ ਹੋਏ ਸਾਖੀਕਾਰ ਅਵਤਾਰਵਾਦ ਦੀ ਭਾਵਨਾ ਤੋਂ ਕਿਧਰੇ ਵੀ ਕਿਨਾਰਾ ਨਹੀਂ ਕਰ ਸਕੇ। ਇਥੇ ਬਾਬਾ ਸਰੂਪਦਾਸ ਭੱਲਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਰਿਪੇਖ ਵਿਚ 'ਕਲਕ' ਅਵਤਾਰ ਦਾ ਹਵਾਲਾ ਦੇ ਰਿਹਾ ਹੈ। ਵਿਸ਼ਣੂ ਪੁਰਾਣ ਅਨੁਸਾਰ ਘੋਰ ਕਲਿਯੁਗ ਆਉਣ ਤੇ ਕਲਕੀ ਅਵਤਾਰ ਪੈਦਾ ਹੋਵੇਗਾ ਜੋ ਕੁਕਰਮ ਅਤੇ ਕੁਕਰਮੀਆਂ ਦਾ ਵਿਨਾਸ਼ ਕਰੇਗਾ।
2. ਸਿੰਘ ਸਰੂਪ ਦੀ ਵਿਆਖਿਆ ਹੈ ਸਿਰ ਤੇ ਘੋਰ ਕਾਲੇ (ਨੀਲ ਅੰਬਰੀ) ਕੇਸ ਅਤੇ ਤੇਜਵੰਤ ਦੇਖ ਰੇਖ।
3. ਇਕ ਲੋਹੇ ਦਾ ਭਾਂਡਾ/ਬਰਤਨ ਜੋ ਬਾਲਟੀ ਦੀ ਸ਼ਕਲ ਦਾ ਹੁੰਦਾ ਹੈ।
4. ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਗੁਰੂ ਜੀ ਨੇ ਸੰਗਤ ਵਿਚ ਬੈਠੇ ਸਿੱਖਾਂ ਨੂੰ ਆਵਾਜ਼ ਦਿੱਤੀ।
5. ਪਖਾਲ : ਧੋ ਕੇ, ਇਸ਼ਨਾਨ ਕਰਾ ਕੇ, ਸੁੱਚੇ ਕਰਾ ਕੇ।
6. ਅਗਸਤ : ਅਗਸਤ ਰਿਸ਼ੀ : ਅਗਸਤਿ ਅਤੇ ਅਗਸਤਯ ਅਗ (ਵਿੰਧਯ ਪਰਵਤ) ਨੂੰ ਸਤੰਬਨ (ਠਹਿਰਾਉਣ ਵਾਲਾ ਇਕ ਪ੍ਰਸਿਧ ਰਿਸ਼ੀ ਜਿਸ ਨੇ ਰਿਗਵੇਦ ਦੇ ਕਈ ਮੰਤਰ ਪ੍ਰਗਟ ਕੀਤੇ। ਇਹ ਸ੍ਰੀ ਰਾਮਚੰਦਰ ਜੀ ਦੇ ਰਾਜ ਤਿਲਕ ਵੇਲੇ ਅਯੋਧਿਆ ਵਿਚ ਉਪਸਥਿਤ ਸੀ। ਦੱਖਣ ਦੇ ਲੋਕ ਇਸ ਦੀ ਪੂਜਾ ਕਰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਅਗਸਤ ਨੂੰ ਇਕ ਵੱਡਾ ਪ੍ਰਤਾਪੀ ਰਿਸ਼ੀ ਆਖਿਆ ਹੈ।
7. ਆਚਮਨ ਕੀਆ-ਪੀਤਾ, ਸੇਵਨ ਕੀਤਾ।
8. ਆਪਣੇ ਸਿੱਖਾਂ ਨੂੰ ਸਿੰਘ ਸਜਾ ਕੇ ਦੇਗ (ਲੰਗਰ ਦੀ ਪ੍ਰਥਾ) ਅਤੇ ਤੇਗ (ਤਲਵਾਰ/ਖੰਡਾ) ਦੋਵੇਂ ਚੀਜ਼ਾਂ ਪ੍ਰਦਾਨ ਕੀਤੀਆਂ।
9. ਜੇ ਅੱਖ ਵਿਚ ਤੀਲਾ ਪੈ ਜਾਵੇ ਤਾਂ ਸਹੀ ਨਜ਼ਰ ਨਹੀਂ ਆਉਂਦਾ।
10. ਅਕਲ ਕਲਾ : ਅਖੰਡ ਸ਼ਕਤੀ
11. ਇਹ ਤੁਕ ਮੂਲ ਪੋਥੀ ਵਿਚ ਨਹੀਂ। ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ।

*****

 

## ਸਾਖੀ ੧੯

**ਦੈਆ ਸਿੰਘ ਸੋਪਤ ਕੀ ਜਗਿਓਪਵੀਤ ਕੇ ਪ੍ਰਥਾਇ ਸਾਖੀ**

### ਸੋਰਠਾ

ਦਇਆ ਸਿੰਘ ਸੋਪਤ ਜਾਤ ਸਿਆਲਕੋਟ ਤਾ ਕੋ ਵਤਨ।[1]
ਮਹਾਬੀਰ ਸੁਭ ਗਾਤ ਮਨ ਤਨ ਗੁਰ ਅਰਪਨ ਕਰਾ।੧।

### ਚੌਪਈ

ਏਕ ਦਿਵਸ ਪ੍ਰਭ ਚਲੇ ਸਿਕਾਰ।
ਸੰਗ ਬੀਰ ਸਿੰਘ ਸਜੇ ਅਪਾਰ।
ਦੋ ਰਕਾਬ ਪਗ ਹੋਤ ਅਰੂੜ।
ਤਾ ਮੋ ਭਇਓ ਕਾਜ ਇਹ ਗੂੜ।੨।
ਕਮਰ ਕਿਰਪਾਨ ਬੰਧੀ ਖੁਸਮਿਆਨ।[2]
ਹੋਤ ਅਰੂੜ ਅਸੂ ਬਿਛਲਾਨ।
ਨਿਕਸ ਮਿਆਨ ਤੇ ਬਾਹਰ ਪਰੀ।
ਸਤਗੁਰ ਥਾਮ ਲਈ ਤਿਹ ਘਰੀ।੩।
ਸਿਖਨ ਸੋ ਡੋਰਾ ਪ੍ਰਭ ਮਾਗਾ।
ਢੂਢਤ ਸਗਲ ਮਿਲਾ ਨਹੀ ਤਾਗਾ।
ਤਬ ਦਇਆ ਸਿੰਘ ਗੁਰਬਚਨ ਬਿਚਾਰਾ।
ਡੋਰਾ ਮਾਗਤ ਸਤਗੁਰ ਪਿਆਰਾ।੪।
ਜੱਗਿਓਪਵੀਤ[3] ਉਤਾਰ ਤਿਨ ਦੀਨਾ।
ਲੈ ਸਤਿਗੁਰ ਕਿਰਪਾਨ ਕਾ ਬੰਧਨ ਕੀਨਾ।
ਗਏ ਸਿਕਾਰ ਬਨ ਕਰਾ ਬਿਹਾਰ।
ਫਿਰਿ ਆਏ ਗ੍ਰਹ ਸਤਗੁਰ ਕਰਤਾਰ।੫।

### ਦੋਹਰਾ

ਸਭ ਸਿਖਨ ਦਇਆ ਸਿੰਘ ਕੋ ਕਹਾ ਬਹੁ ਬਿਧ ਸਮਝਾਇ।
ਜੱਗਿਓਪਵੀਤ ਧਾਰੋ ਗਰੇਰੋ ਗੁਰ ਸਿਖ ਗੁਰਭਾਇ।੬।

### ਦੋਹਰਾ

ਦਇਆ ਸਿੰਘ ਮਾਨੋ ਨਹੀ ਇਉ ਭਾਖੇ ਬਚਨ ਬਿਨੀਤ[4]
ਮੈ ਅਰਪਨ ਸਤਗੁਰ ਕੋ ਕਰਾ ਅਮਰ ਅਜਰ ਭਇਆ ਮੀਤ।੭।[5]

## ਚੌਪਈ

ਗਏ ਸਿਖ ਸਭ ਸਤਿਗੁਰ ਪਾਸਿ।
ਮਾਥਾ ਟੇਕ ਕਰੀ ਅਰਦਾਸ।
ਹੇ ਪ੍ਰਭ ਦਇਆ ਸਿੰਘੁ ਨਹੀ ਮਾਨੇ।
ਵਹ ਤੌ ਅਪਨੇ ਹੀ ਮਤ ਠਾਨੇ।੮।[6]
ਸ੍ਰੀ ਮੁਖ ਸਤਿਗੁਰ ਬਚਮ ਬਿਖਾਨਾ।
ਪਹਿਰਾਵੌ ਤੁਮ ਸਿਖ ਸੁਜਾਨਾ।
ਜਿਉ ਪਹਿਰੇ ਤਿਉ ਜਾਇ ਪਹਿਰਾਵੋ।
ਅਪਨੀ ਓਰ ਤੇ ਭੇ ਦਿਖਰਾਵੋ।੯।
ਸਿਖਨ ਜਾਇ ਬਹੁਤ ਸਮਝਾਇਆ।
ਅਉ ਮੁਖ ਤੇ ਯਹ ਬਚਨ ਸੁਨਾਇਆ।[7]
ਹਮਰੋ ਕਹਾ ਮਾਨ ਯਹ ਲੀਜੇ।
ਜਗਿਯੋਪਵੀਤ ਕੋ ਧਾਰਨ ਕੀਜੈ।੧੦।

## ਦੋਹਰਾ

ਦਇਆ ਸਿੰਘ ਉਤਰ ਦੀਓ ਸੁਨੋ ਸਿਖ ਸੁਰ ਗਿਆਨ।
ਮਨ ਤਨ ਤੇ ਅਰਪਨ ਕੀਓ ਮੈ ਗੁਰ ਕੇ ਬਿਦਮਾਨ।੧੧।

## ਚੌਪਈ

ਦਇਆ ਸਿੰਘ ਨੇ ਜੋ ਮੁਖ ਭਾਖਾ।
ਸਭ ਸਿਖਨ ਜਾਇ ਸਤਗੁਰ ਸੌ ਆਖਾ।
ਸੁਨ ਇਹ ਬਚਨ ਸਤਗੁਰ ਮੁਸਕਾਨੇ।
ਸਿਖਨ ਪ੍ਰਤਿ ਇਉ ਕਹਿਓ ਬਿਖਾਨੇ।੧੨।
ਦਇਆ ਸਿੰਘ ਕਉ ਲੇਹੁ ਬੁਲਾਇ।
ਮੈ ਉਸ ਕੌ ਦੇਵੌ ਸਮਝਾਇ।
ਸਿਖਨ ਜਾਇ ਕਹੀ ਯਹ ਬਾਤ।
ਤੁਮੈ ਬੁਲਾਵਤ ਹੈ ਜਗ-ਤਾਤ[8]।੧੩।
ਦਇਆ ਸਿੰਘ ਸੁਨ ਭਏ ਉਠਿ ਖੜੇ।
ਸਤਗੁਰ ਕੇ ਆ ਚਰਨਨ ਪੜੇ।
ਹਾਥ ਜੋੜ ਕਰੀ ਅਰਦਾਸ।
ਹੇ ਦਿਆਲ ਹਉ ਤੇਰਾ ਦਾਸ।੧੪।
ਬੋਲੇ ਸਤਿਗੁਰ ਪਰਮ ਗਿਆਨੀ।
ਜੋ ਸਿਖਨ ਕਹੀ ਤੁਮ ਕਿਉ ਨਹੀ ਮਾਨੀ।

ਦਇਆ ਸਿੰਘ ਇਉ ਬਿਨਤੀ ਕਰੇ।
ਸਤਗੁਰ ਚਰਨ ਹਿਰਦੇ ਮੋ ਧਰੇ।੧੫।
ਹੇ ਪ੍ਰਭ ਸ੍ਰੀ ਮੁਖ ਬਚਨ ਤੁਮਾਰਾ।
ਆਸਾ ਕੀ ਵਾਰ ਮੋ ਲਿਖਓ ਸੁਧਾਰਾ।

ਬਚਨ ਸ੍ਰੀ ਮੁਖਵਾਕ ਆਸਾ ਕੀ ਵਾਰ ਕੋ ਸਲੋਕ ਕੀ ਤੁਕ।
ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ[੭]।

ਯਹ ਬਿਨਤੀ ਸੁਨ ਸਤਗੁਰ ਮਗਨਾਨੇ।
ਕਰ ਕਿਰਪਾ ਇਹੁ ਬਚਨ ਬਿਖਾਨੇ।੧੬।

## ਦੋਹਰਾ

ਸਤਗੁਰ ਜੀ ਸ੍ਰੀ ਮੁਖ ਕਹਿਓ ਬਡੋ ਸਿਖ ਦ੍ਰਿੜ ਗਿਆਨ।
ਯਾ ਕੇ ਮਨ ਚਿਤ ਮੋ ਸਦਾ ਗੁਰ ਕੀ ਭਗਤ ਪ੍ਰਮਾਨ।੧੭।

ਫਿਰ ਗੁਰੂ ਸਾਹਿਬ ਸ੍ਰੀ ਮੁਖ ਬਚਨ ਕੀਆ ਕਿ ਜੋ ਕੋਈ ਕਿਸੀ ਕੋ ਕਹੈ ਕਿ ਜਨੇਊ ਉਤਾਰ ਉਸ ਕੋ ਭੀ ਤਨਖਾਹਿ ਅਰੁ ਜੋ ਕੋਈ ਕਹੈ ਕਿ ਜਨੇਊ ਪਾਉ ਉਸ ਕੋ ਭੀ ਤਨਖਾਹ।

## ਸਾਖੀ ਪੂਰਨ ਹੋਈ। ੨੨੭।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਭਾਈ ਦਇਆ ਸਿੰਘ, ਗੁਰੂ ਜੀ ਦਾ ਇਕ ਪਿਆਰਾ ਸਿਖ।
ਬਾਬਾ ਸਰੂਪ ਦਾਸ ਭੱਲਾ ਅਨੁਸਾਰ ਇਹ ਸਿਆਲਕੋਟ ਦਾ ਵਸਨੀਕ ਸੀ ਅਤੇ ਇਸਨੇ ਗੁਰੂ ਆਸ਼ੇ ਅਨੁਸਾਰ ਸਨਾਤਨੀ ਮਰਯਾਦਾ ਦਾ ਪਰਿਤਿਆਗ ਕਰ ਦਿਤਾ ਸੀ ਅਤੇ ਵਿਸ਼ੇਸ਼ ਗੁਰਮਤਿ ਰਹਿਣੀ ਅਪਣਾ ਲਈ ਸੀ। ਬੇਸ਼ਕ ਬਹੁਤ ਸਾਰੇ ਸਾਥੀਆਂ ਨੇ ਉਸ ਨੂੰ ਮੁੜ ਜਨੇਊ ਧਾਰਨ ਕਰਨ ਲਈ ਕਿਹਾ ਸੀ ਪਰ ਉਸਨੇ ਸਪਸ਼ਟ ਕਹਿ ਦਿਤਾ ਸੀ ਕਿ ਇਹ ਗੁਰਮਤਿ ਦੇ ਅਨੁਕੂਲ ਨਹੀਂ।
2. ਖੁਸ ਮਿਆਨ : ਵਧੀਆ ਮਿਆਨ ਵਾਲੀ, ਖ਼ੂਬਸੂਰਤ ਮਿਆਨ ਵਾਲੀ।
3. ਜੱਗਿਓਪਵੀਤ : ਜੰਞੂ, ਉਸ ਨੇ ਜੰਞੂ ਉਤਾਰ ਦਿੱਤਾ।
4. ਭਾਈ ਦਇਆ ਸਿੰਘ ਅਧੀਨਗੀ ਸਹਿਤ ਆਖਿਆ।
5. ਮੈ ਸਭ ਕੁਝ (ਤਨ, ਮਨ ਅਤੇ ਧਨ, ਸਤਿਗੁਰੂ ਜੀ ਨੂੰ ਸੌਂਪ ਦਿਤਾ ਹੈ ਅਤੇ ਹੁਣ ਅਜਰ ਜਿਸ ਨੂੰ ਜਰ ਨਹੀਂ ਲਗਦੀ ਜੋ ਬੁੱਢਾ ਨਹੀਂ ਹੁੰਦਾ ਅਤੇ ਅਮਰ (ਜਿਸ ਨੂੰ ਮੌਤ ਨਹੀਂ ਵਿਆਪਦੀ) ਅਰਥਾਤ ਜੋ ਜੀਵਨ ਮੌਤ ਦੇ ਭਿਆਨਕ ਦਰਦ ਵਿਚੋਂ ਨਿਕਲ ਜਾਂਦਾ ਹੈ।
6. ਭਾਈ ਦਇਆ ਸਿੰਘ ਕਿਸੇ ਦੀ ਨਹੀਂ ਸੁਣਦਾ ਸੀ ਉਹ ਤਾਂ ਆਪਣੇ ਹੀ ਮਤਿ ਤੇ ਕਾਇਮ ਸੀ।

7. ਇਹ ਤੁਕ ਮੂਲ ਪੋਥੀ ਵਿਚ ਨਹੀਂ, ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਪਾਈ ਗਈ ਹੈ।
8. ਜਗ-ਤਾਤ : ਜਗਤ ਪਿਤਾ, ਮਾਲਿਕ ਜਗਤ ਸਵਾਮੀ।
9. ਅਸਲੀ ਤੁਕਾਂ ਇੰਜ ਹਨ :
ਨਾਨਕ ਸਚੇ ਨਾਮ ਬਿਣੁ ਕਿਆ ਟਿਕਾ ਕਿਆ ਤਗ॥

*****

## ਸਾਖੀ ੨੦

# ੧ੴ ਸਤਿਗੁਰ ਪ੍ਰਸਾਦ।

**ਅਥ ਬਚਿੱਤ੍ਰ ਨਾਟਕ ਗਿਰੰਥ ਲਿਖਯਤੇ[1]—**

### ਤ੍ਵ ਪ੍ਰਸਾਦਿ।

ਸ੍ਰੀ ਮੁਖਵਾਕ ਪਾਤਸ਼ਾਹੀ।੧੦।
ਸ੍ਰੀ ਕਾਲ ਜੀ ਕੀ ਉਸਤਤ।

### ਦੋਹਰਾ

ਨਮਸਕਾਰ ਸ੍ਰੀ ਖੜਗ ਕੌ ਕਰੋ ਸੁਹਿਤ ਚਿਤ ਲਾਇ।
ਪੂਰਨ ਕਰੋ ਗ੍ਰਿੰਥ ਇਹ ਤੁਮ ਮੁਹਿ ਕਰਹੁ ਸਹਾਇ।੧।

### ਬਚਿੱਤਰ ਨਾਟਕ



### ਚੌਪਈ

ਅਬ ਮੈਂ ਅਪਨੀ ਕਥਾ ਬਖਾਨੋ।
ਤਪ ਸਾਧਤ ਜਿਹ ਬਿਧਿ ਮੁਹਿ ਆਨੋ।
ਹੇਮ ਕੁੰਟ ਪਰਬਤ ਹੈ ਜਹਾਂ।
ਸਪਤ ਸ੍ਰਿੰਗ ਸੋਭਿਤ ਹੈ ਤਹਾਂ।੧।
ਸਪਤ ਸ੍ਰਿੰਗ ਤਿਹ ਨਾਮ ਕਹਾਵਾ।
ਪੰਡ ਰਾਜ ਜਹ ਜੋਗ ਕਮਾਵਾ।
ਤਹ ਹਮ ਅਧਿਕ ਤਪੱਸਿਆ ਸਾਧੀ।
ਮਹਾਕਾਲ ਕਾਲਕਾ ਅਰਾਧੀ[2]।
ਇਹ ਬਿਧਿ ਕਰਤ ਤਪੱਸਿਆ ਭਯੋ।
ਦਵੈ ਤੇ ਏਕ ਰੂਪ ਹੈ ਗਯੋ[3]।
ਤਾਤ ਮਾਤ ਮੁਰ ਅਲਖ ਅਰਾਧਾ।
ਬਹੁ ਬਿਧਿ ਜੋਗ ਸਾਧਨਾ ਸਾਧਾ।੩।
ਤਿਨ ਜੋ ਕਰੀ ਅਲਖ ਕੀ ਸੇਵਾ।
ਤਾਤੇ ਭਏ ਪ੍ਰਸੰਨ ਗੁਰਦੇਵਾ[4]।
ਤਿਨ ਪ੍ਰਭ ਜਬ ਆਇਸ[5] ਮੁਹਿ ਦੀਆ।
ਤਬ ਹਮ ਜਨਮ ਕਲੂ[6] ਮਹਿ ਲੀਆ।੪।

ਚਿਤ ਨ ਭਯੋ ਹਮਰੋ ਆਵਨ ਕਹ[7]।
ਚੁਭੀ ਰਹੀ ਸੁਰਤਿ ਪ੍ਰਭੂ ਚਰਨਨ ਮਹ[8]।
ਜਿਉ ਤਿਉ ਪ੍ਰਭ ਹਮ ਕੋ ਸਮਝਾਯੋ।
ਇਮ ਕਹਿਕੈ ਇਹ ਲੋਕ ਪਠਾਯੋ[9]।੫।
ਢੀਠ ਭਯੋ ਤਵ ਕਿਰਪਾ ਲਖਾਈ।
ਐਡੋ ਫਿਰੋ ਸਭਨ ਭਯੋ ਰਾਈ[10]।੬।
ਜਿਹ ਜਿਹ ਬਿਧਨ ਜਨਮਨ ਸੁਧਿ ਆਈ।
ਤਿਮ ਤਿਮ ਕਹੇ ਗਿਰੰਥ ਬਨਾਈ।
ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ[11]।
ਪ੍ਰਥਮੇ ਦੇ ਬਿ ਚਰਿਤ੍ਰ ਕੋ ਜਹਾ।
ਪਹਿਲੇ ਚੰਡੀ ਚਰਿਤ੍ਰ ਬਨਾਯੋ।
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।[13]
ਛੋਰ ਕਥਾ ਤਬ ਪ੍ਰਥਮ ਸੁਨਾਈ।[14]
ਅਬ ਚਾਹਤ ਫਿਰਿ ਕਰ ਬਡਾਈ[15]
ਇਤਿ ਸ੍ਰੀ ਬਚਿੱਤ੍ਰ ਨਾਟਕ ਗਰੰਥੇ ਸਰਬ ਕਾਲ ਕੀ ਬੇਨਤੀ ਬਰਨਨੰ ਨਾਮ ਚੌਦਸਮੋ[16] ਧਿਆਇ ਸਮਾਪਤ ਮਧਤੁ ਸੁਭ[17] ਮਸਤੁ।੧੪।



**ਅਫਜੂ। ੪੭੧।**

ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ।

## ਚੌਪਈ

ਜਬ ਪਹਿਲੇ ਹਮ ਸ੍ਰਿਸਟਿ ਬਨਾਈ।
ਦਈਤ[18] ਰਚੇ ਦੁਸਟ ਦੁਖਦਾਈ[19]।
ਤੇ ਭੁਜ ਬਲ ਬਵਰੇ ਹੈਵ ਗਏ।[20]
ਪੂਜਤ ਪਰਮ ਪੁਰਖ ਰਹਿ ਗਏ।੬।[21]
ਤੇ ਹਮ ਤਮਕ ਤਨਕ ਮੋ ਖਾਪੇ।[22]
ਤਿਨਕੀ ਠਉਰ ਦੇਵਤਾ ਥਾਪੇ।[23]
ਤੇ ਬਲ ਪੂਜਾ ਉਰਝਾਏ।[24]
ਆਪਨ ਹੀ ਪਰਮੇਸਰ ਕਹਾਏ।੭।
ਮਹਾਦੇਵ ਅਚੁੱਤ ਕਹਾਯੋ।[25]
ਬਿਸਨ ਆਪ ਹੀ ਕੋ ਠਹਿਰਾਯੋ।[26]
ਬ੍ਰਹਮ ਆਪ ਪਾਰ ਬ੍ਰਹਮ ਬਖਾਨਾ।
ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ।੮।

ਤਬ ਸਾਖੀ ਪ੍ਰਭ ਅਸਟ ਬਨਾਏ।[27]
ਸਾਖ ਨਮਿਤ ਦੇਬੇ[28] ਠਹਿਰਾਏ।
ਤੇ ਕਹੈ ਕਰੋ ਹਮਾਰੀ ਪੂਜਾ।[29]
ਹਰ ਬਿਨ ਠਾਕੁਰ ਅਰ ਨ ਦੂਜਾ।੯।
ਪਰਮ ਤੱਤ ਕੋ ਜਿਨ ਨੇ ਪਛਾਨਾ।
ਤਿਨ ਕਰ ਈਸਰ ਤਿਨ ਹੀ ਕਹੁ ਮਾਨਾ।
ਕੇਤੇ ਸੂਰ ਚੰਦ ਕਹੁ ਮਾਨੇ।
ਅਗਨਿ ਹੇਤੁ ਕਈ ਪਵਨ ਪ੍ਰਮਾਨੇ[30]।੧੦।
ਕਿਨਹੂੰ ਪ੍ਰਭੁ ਪਾਹਨ ਪਹਿਚਾਨਾ।[31]
ਨਾਤ ਕਿਤੇ ਜਨ ਕਰਤ ਬਿਧਾਨਾ।[32]
ਕੇਤਕ ਕਰਮ ਕਰਤ ਭਰਪਾਨਾ।[33]
ਧਰਮ ਰਾਜ ਕੋ ਧਰਮ ਪਛਾਨਾ।੧੧।
ਜੋ ਪ੍ਰਭ ਸਾਖ ਨਮਿਤ ਠਹਿਰਾਏ।
ਤੇ ਹਿਆਂ ਆਇ ਪ੍ਰਭੂ ਕਹਵਾਏ।
ਤਾਂਕੀ ਬਾਤ ਬਿਸਰ ਜਾਤੀ ਭੀ।
ਅਪਨੀ ਅਪਨੀ ਪਰਤ ਸੋਭ ਭੀ।੧੨।
ਜਬ ਪ੍ਰਭ ਕੋ ਨ ਤਿਨੈਂ ਪਹਿਚਾਨਾ।
ਤਬ ਹਰਿ ਇਨ ਮਨੁਛਨ ਠਹਿਰਾਨਾ।
ਤੇ ਭੀ ਬਸਿ ਮਮਤਾ ਹੁਇ ਗਏ।[34]
ਪਰਮੇਸਰ ਪਾਹਨ ਠਹਿਰਏ।੧੩।
ਤਬ ਹਰਿ ਸਿੱਧ ਸਾਧ ਠਹਿਰਾਏ।
ਤਿਨ ਭੀ ਪਰਮ ਪੁਰਖ ਨਹੀ ਪਾਏ।
ਜੋ ਕੋਈ ਹੋਤ ਭਯੋ ਜਗਿ ਸਿਆਨਾ।
ਤਿਨ ਤਿਨ ਅਪਨੋ ਪੰਥ ਚਲਾਨਾ।੧੪।[35]
ਪਰਮ ਪੁਰਖ ਕਿਨਹੂੰ ਨਹ ਪਾਯੋ।
ਬੈਰ ਬਾਦ ਅਹੰਕਾਰ ਬਢਾਯੋ।
ਪੇਡ ਪਾਤ ਆਪ ਨ ਤੇ ਜਲੈ।
ਪ੍ਰਭ ਕੈ ਪੰਥ ਨ ਕੋਊ ਚਲੈ।੧੫।[36]
ਜਿਨਿ ਜਿਨਿ ਤਨਿਕ ਸਿੱਧ ਕੋ ਪਾਯੋ।
ਤਿਨ ਤਿਨ ਅਪਨਾ ਰਾਹੁ ਚਲਾਯੋ।
ਪਰਮੇਸਰ ਨ ਕਿਨਹੂੰ ਪਹਿਚਾਨਾ।
ਮਮ ਉਚਾਰਤੇ ਭਯੋ ਦਿਵਾਨਾ।੧੬।[37]

ਪਰਮ ਤੱਤ ਕਿਨਹੂੰ ਨ ਪਛਾਨਾ।
ਆਪ ਆਪ ਭੀਤਰਿ ਉਰਝਾਨਾ।[38]
ਤਬ ਜੋ ਜੋ ਰਿਖ ਰਾਜ ਬਨਾਏ।
ਤਿਨ ਆਪਨ ਪੁਨ ਸਿੰਮ੍ਰਿਤ ਚਲਾਏ।੧੭।
ਜੋ ਸਿੰਮ੍ਰਿਤਨ ਕੇ ਭਏ ਅਨੁਰਾਗੀ।
ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ।
ਜਿਨ ਮਨ ਹਰਿ ਚਰਨਨ ਠਹਰਾਯੋ।
ਸੋ ਸਿੰਮ੍ਰਿਤਨ ਕੇ ਰਾਹ ਨ ਆਯੋ।੧੮।
ਬ੍ਰਹਮਾ ਚਾਰ ਹੀ ਬੇਦ ਬਨਾਏ।
ਸਰਬ ਲੋਕ ਤਿਹ ਕਰਮ ਚਲਾਏ।
ਜਿਨ ਕੀ ਲਿਵ ਹਰ ਚਰਨਨ ਲਾਗੀ।
ਤੇ ਬੇਦਨ ਤੇ ਭਏ ਤਿਆਗੀ।੧੯।
ਜਿਨ ਮਤਿ ਬੇਦ ਕਤੇਬਨ ਤਿਆਗੀ।
ਪਾਰਬ੍ਰਹਮ ਕੇ ਭਏ ਅਨੁਰਾਗੀ।
ਤਿਨ ਕੇ ਗੂੜ ਮੱਤ ਜੇ ਚਲਹੀ
ਭਾਤਿ ਅਨੇਕ ਦੂਖਨ ਸੋ ਦਲਹੀ।੨੦।
ਜੇ ਜੇ ਸਹਿਤ ਜਾਤਨ ਸੰਦੇਹਿ।
ਪ੍ਰਭ ਕੋ ਸੰਗ ਨ ਛੋਡਤ ਨੇਹ।
ਤੇ ਤੇ ਪਰਮਪੁਰੀ ਕਹ ਜਾਹੀ।
ਤਿਨ ਹਰਿ ਸਿਉ ਅੰਤਰਿ ਕਛੁ ਨਾਹੀ।੨੧।
ਜੇ ਜੇ ਜੀਅ ਜਾ ਤਨ ਤੇ ਡਰੇ
ਪਰਮ ਪੁਰਖ ਤਜਿ ਤਿਨ ਮਗ ਪਰੇ।
ਤੇਤੇ ਨਰਕ ਕੁੰਡ ਮੈ ਪਰਹੀ।
ਬਾਰ ਬਾਰ ਜਗ ਮੈ ਬਪੁ ਧਰਹੀ।੨੨।
ਤਬ ਹਰਿ ਬਹੁਤਿ ਦੱਤ ਉਪਜਾਇਓ।
ਤਿਨ ਭੀ ਅਪਨਾ ਪੰਥੁ ਚਲਾਯੋ।
ਕਰ ਮੋ ਨਖ ਸਿਖ ਜਟਾ ਸਵਾਰੀ।
ਪ੍ਰਭ ਕੀ ਕ੍ਰਿਆ ਕਛੂ ਨ ਬਿਚਾਰੀ।੨੩।
ਪੁਨਿ ਹਰਿ ਗੋਰਖ ਕੌ ਉਪਰਾਜਾ।
ਸਿੱਖ ਕਰੇ ਤਿਨਹੂੰ ਬਡ ਰਾਜਾ।
ਸ੍ਰਵਨ ਫਾਰਿ ਮੁੰਦ੍ਰਾ ਦੁਇ ਡਾਰੀ।
ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ।੨੪।

 

ਪੁਨਿ ਹਰਿ ਰਾਮਾਨੰਦ ਕੋ ਕਰਾ।
ਭੇਸ ਬੈਰਾਗੀ ਕੋ ਜਿਨ ਧਰਾ।
ਕੰਠੀ ਕੰਠਿ ਕਾਠ ਕੀ ਡਾਰੀ।
ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ।੨੫।
ਜੋ ਪ੍ਰਭੂ ਪਰਮ ਪੁਰਖ ਉਪਜਾਏ।
ਤਿਨ ਤਿਨ ਅਪਨੇ ਰਾਹ ਚਲਾਏ।
ਮਹਾਦੀਨ ਤਬ ਪ੍ਰਭ ਉਪਰਾਜਾ।
ਅਰਬ ਦੇਸ ਕੋ ਕੀਨੋ ਰਾਜਾ।੨੬।
ਤਿਨ ਭੀ ਏਕ ਪੰਥ ਉਪਰਾਜਾ।
ਲਿਗ ਬਿਨਾ ਕੀਨੇ ਸਭ ਰਾਜਾ।
ਸੋ ਸਭ ਨੇ ਆਪਨਾ ਨਾਮੁ ਜਪਾਯੋ।
ਸਤਿਨਾਮ ਕਹੂੰ ਨ ਦ੍ਰਿੜਾਇਓ।੨੭।
ਸਭ ਆਪਨੀ ਅਪਨੀ ਉਰਝਾਨਾ।
ਪਾਰਬ੍ਰਹਮ ਕਾਹੂ ਨ ਪਛਾਨਾ।
ਤਬ ਸਾਧਤ ਹਰਿ ਮੋਹਿ, ਬੁਲਾਯੋ।
ਇਮ ਕਹਿਕੇ ਇਹ ਲੋਕ ਪਠਾਇਓ[39] ।੨੮।

**ਅਕਾਲਪੁਰਖ ਬਾਚ।** **ਚੌਪਈ।**

ਮੈ ਅਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ।
ਜਾਹਿ ਤਹਾਂ ਤੈ ਧਰਮੁ ਚਲਾਇ।
ਕਬੁਧਿ ਕਰਨ ਤੇ ਲੋਕ ਹਟਾਇ।੨੯।

**ਕਬਿ ਬਾਚਿ।** **ਦੋਹਰਾ।**

ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਿਆਇ।
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ।੩੦।
ਇਹ ਕਾਰਨ ਪ੍ਰਭ ਮੋਹਿ ਪਠਾਯੋ।
ਤਬ ਮੈ ਜਗਤ ਜਨਮੁ ਧਰਿ ਆਇਯੋ।
ਜਿਮ ਤਿਨ ਕਹੀ ਤਿਨੈ ਤਿਮ ਕਹਿਹੋ।
ਔਰ ਕਿਸੂ ਤੇ ਬੈਰ ਨ ਗਹਿਹੋਂ।੩੧।
ਜੋ ਹਮ ਕੌ ਪਰਮੇਸਰ ਉਚਰਿ ਹੈ।
ਤੇ ਸਭ ਨਰਕ ਕੁੰਡ ਮੈ ਪਰਿ ਹੈਂ।
ਮੋ ਕੌ ਦਾਸ ਤਵਨ ਕਾ ਜਾਨੋ।

 

ਯਾ ਮੈ ਭੇਦ ਨ ਰੰਚ ਪਛਾਨੋ।੩੨।
ਮੈ ਹੋ ਪਰਮ ਪੁਰਖ ਕੋ ਦਾਸਾ।
ਦੇਖਨਿ ਆਯੋ ਜਗਤ ਤਮਾਸਾ।
ਜੋ ਪ੍ਰਭ ਕਹਾ ਜਗਤ ਸੋ ਕਹਿਹੋ।
ਮ੍ਰਿਤ ਲਗ ਤੇ ਮੋਨ ਨ ਰਹਿਹੋ।੩੩।

## ਨਰਾਜ ਛੰਦ

ਕਹਿਯੋ ਪ੍ਰਭੂ ਸੋ ਭਾਖਿਹੋ।
ਕਿਸੂ ਨ ਕਾਨ ਰਾਖਹੋ।
ਕਿਸੂ ਨ ਭੇਖ ਭੀਜ ਹੋ।
ਅਲੇਖ ਬੀਜ ਬੀਜਹੋ।੩੪।
ਪਖਾਣ ਪੂਜਹੋ ਨਹੀ।
ਨ ਭੇਖ ਭੀਜਹੋ ਕਹੀ।
ਅਨੰਤ ਨਾਮੁ ਗਾਇ ਹੋ।
ਪਰਮ ਪੁਰਖ ਪਾਇ ਹੋ।੩੫।
ਜਟਾ ਨ ਸੀਸ ਧਾਰਿਹੋ।
ਨ ਮੁਦ੍ਰਕਾ ਸੁਧਾਰਿਹੋ।
ਨ ਕਾਨ ਕਾਹੂ ਕੀ ਧਰੋ।
ਕਹਿਯੋ ਪ੍ਰਭੂ ਸੁ ਮੈ ਕਰੋ।੩੬।
ਭਜੋ ਸੁ ਏਕ ਨਾਮਯੰ।
ਜੁ ਕਾਮ ਸਰਬ ਠਾਮਯੰ।
ਨ ਜਾਪ ਆਨ ਕੋ ਜਪੋ।
ਨ ਔਰ ਥਾਪਨਾ ਥਪੋ।੩੭।
ਬਿਅੰਤ ਨਾਮੁ ਧਿਆਇ ਹੋ।
ਪਰੱਮ ਜੋਤਿ ਪਾਇ ਹੋ।
ਨ ਧਿਆਨ ਆਨ ਕੋ ਧਰੋ।
ਨ ਨਾਮ ਆਨ ਉਚਰੋ।੩੮।
ਤਵੱਕ ਨਾਮ ਰੱਤਿਯੰ।
ਨ ਆਨ ਮਾਨ ਮੱਤਿਯੰ।
ਪਰੱਮ ਧਿਆਨ ਧਾਰੀਯੰ।
ਅਨੰਤ ਪਾਪ ਟਾਰੀਯੰ।੩੯।
ਤੁਮੇਵ ਰੂਪ ਰਾਚਿਯੰ।
ਨ ਆਨ ਦਾਨਿ ਮਾਚਯੰ।

 

ਤਵੱਕ ਨਾਮੁ ਉਚਾਰੀਯੰ।
ਅਨੰਤ ਦੂਖ ਟਾਰੀਯੰ।੪੦।

## ਚੌਪਈ

ਜਿਨ ਜਿਨ ਨਾਮ ਤਿਹਾਰੋ ਧਿਆਇਆ।
ਦੂਖ ਪਾਪ ਤਿਨ ਨਿਕਟਿ ਨ ਆਇਆ।
ਜੋ ਜੋ ਔਰ ਧਿਆਨ ਕੋ ਧਰਹੀ।
ਬਹਿਸ ਬਹਿਸ ਬਾਦਨ ਤੇ ਮਰ ਹੀ।੪੧।
ਹਮ ਇਹ ਕਾਜ ਜਗਤ ਮੋ ਆਏ।
ਧਰਮ ਹੇਤ ਗੁਰਦੇਵ ਪਠਾਏ।
ਜਹਾ ਤਹਾ ਤੁਮ ਧਰਮ ਬਿਥਾਰੋ
ਦੁਸਟ ਦੋਖੀਆਨ ਪਕਰ ਪਛਾਰੋ।੪੨।
ਇਹੈ ਕਾਜ ਧਰਾ, ਹਮ ਜਨਮੰ।
ਸਮਝ ਲੇਹੁ ਸਾਧੂ ਸਭ ਮਨਮੰ।
ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਨ।੪੩।
ਜੋ ਜੋ ਭਏ ਪਹਿਲ ਅਵਤਾਰਾ।
ਆਪ ਆਪ ਤਿਨ ਜਾਪ ਉਚਾਰਾ।
ਪ੍ਰਭ ਦੋਖੀ ਕੋਈ ਨ ਖਿਦਾਰਾ।
ਧ੍ਰਮੁ ਕਰਨ ਕੋ ਰਾਹੁ ਨ ਡਾਰਾ।੪੪।
ਜੋ ਜੋ ਗਊਸ ਅੰਬੀਆ ਭਏ।
ਮੈ ਮੈ ਕਰਤ ਜਗਤ ਤੇ ਗਏ।
ਮਹਾ ਪੁਰਖ ਕਾਹੂ ਨ ਪਛਾਨਾ।
ਕਰਮ ਧਰਮ ਕੋ ਕਛੂ ਨ ਜਾਨਾ।੪੫।
ਅਵਰਨ ਕੀ ਆਸਾ ਕਛੁ ਨਾਹੀ।
ਏਕੈ ਆਸ ਧਰੋ ਮਨ ਮਾਹੀ।
ਆਨ ਆਸ ਉਪਜਤ ਕਛੁ ਨਾਹੀ।
ਵਾ ਕੀ ਆਸ ਧਰੋ ਮਨ ਮਾਹੀ।੪੬।

## ਦੋਹਰਾ

ਕੋਈ ਪੜਤ ਕੁਰਾਨ ਕੋ ਕੋਈ ਪੜਤ ਪੁਰਾਨ।
ਕਾਲ ਨ ਸਕਤ ਬਚਾਇ ਕੈ ਫੋਕਟਿ ਧਰਮ ਨਿਦਾਨ।੪੭।

## ਚੌਪਈ

ਕਈ ਕੋਟਿ ਮਿਲਿ ਪੜਤ ਕੁਰਾਨਾ।
ਬਾਚਤ ਕਿਤੇ ਪੁਰਾਨ ਅਜਾਨਾ।
ਅੰਤ ਕਾਲ ਕੋਊ[40] ਕਾਮ ਨ ਆਵਾ।
ਦਾਵ ਕਾਲ ਕਾਹੂ ਨ ਬਚਾਵਾ।੪੮।
ਕਿਉ ਨ ਜਪੋ ਤਾਕੋ ਤੁਮ ਭਾਈ।
ਅੰਤਕਾਲ ਜੋ ਹੋਇ ਸਹਾਈ।
ਫੋਕਟ ਧਰਮ ਲਖੋ ਕਰ ਭਰਮਾ।
ਇਨ ਤੇ ਸਰਤ ਨ ਕੋਈ ਕਰਮਾ।੪੯।
ਇਹ ਕਾਰਨ ਪ੍ਰਭੂ ਹਮੈ ਬਨਾਯੋ।
ਭੇਦ ਭਾਖ ਇਹ ਲੋਕ ਪਠਾਯੋ।
ਜੋ ਤਿਨ ਕਹਾ ਸੁ ਸਭਨ ਉਚਰੋ।
ਡਿੰਬ ਵਿੰਭ ਕਛੁ ਨੈਕੁ ਨ ਕਰੌ।੫੦।

## ਰਸਾਵਲ

ਨ ਜਟਾ ਮੂੰਡ ਧਾਰੋ।
ਨ ਮੁੰਦ੍ਰਕਾ ਸਵਾਰੋ।
ਜਪੋ ਤਾਸ ਨਾਮੰ।
ਸਰੈ ਸਰਬ ਕਾਮੰ।੫੧।
ਨ ਨੈਨੰ ਮਿਚਾਊ।
ਨ ਡਿੰਭ ਦਿਖਾਊ[41]।
ਨ ਕੁਕਰਮੰ ਕਮਾਊ।
ਨ ਭੇਖੀ ਕਹਾਊ।੫੨।

## ਚੌਪਈ

ਜੇ ਜੇ ਭੇਖ ਸੁ ਤਨ ਮੈਂ ਧਾਰੈ।
ਤੇ ਪ੍ਰਭ ਜਨ ਕਛੁ ਕੈ ਨ ਬਿਚਾਰੈ।
ਸਮਝ ਲੇਹੁ ਸਭ ਜਨ ਮਨ ਮਾਹੀਂ।
ਡਿੰਭਨ ਮੈ ਪਰਮੇਸੁਰ ਨਾਹੀਂ।੫੩।
ਜੇ ਜੇ ਕਰਮ ਕਰ ਡਿੰਭ ਦਿਖਾਹੀ।
ਤਿਨ ਪਰ ਲੋਗਨ ਮੋ ਗਤਿ ਨਾਹੀ।
ਜੀਵਤ ਚਲਤ ਜਗਤ ਕੇ ਕਾਜਾ।
ਸ੍ਵਾਂਗ ਦੇਖਿ ਕਰ ਪੂਜਤ ਰਾਜਾ।੫੪।

 

ਸ੍ਵਾਂਗਨ ਮੈ ਪਰਮੇਸੁਰ ਨਾਹੀ।
ਖੋਜ ਫਿਰੈ ਸਭ ਹੀ ਕੋ ਕਾਹੀ।
ਅਪੁਨੋ ਮਨੁ ਕਰ ਮੋ ਜਿਨ[42] ਆਨਾ।
ਪਾਰਬ੍ਰਹਮ ਕੋ ਤਿਨੀ ਪਛਾਨਾ।੫੫।

**ਦੋਹਰਾ**

ਭੇਖ ਦਿਖਾਇ ਜਗਤ ਕੋ ਲੋਗਨ ਕੇ ਬਸ ਕੀਨ।
ਅੰਤ ਕਾਲ ਕਾਡੀ ਕਟਿਓ ਬਾਸੁ ਨਰਕ ਮੋ ਲੀਨ।੫੬।

**ਚੌਪਈ**

ਜੋ ਜੋ ਜਗ ਕੋ ਡਿੰਭ ਦਿਖਾਵੈ।
ਲੋਗਨ ਮੂੰਡ ਅਧਿਕ ਸੁਖ ਪਾਵੈ।
ਨਾਸਾ ਮੂੰਦ ਕਰੇ ਪ੍ਰਣਾਮੰ।
ਫੋਕਟ ਧਰਮਨ ਕਉਡੀ ਕਾਮੰ।੫੭।
ਫੋਕਟ ਧਰਮ ਜਿਤੇ ਜਗ ਕਰਹੀ।
ਨਰਕ ਕੁੰਡ ਭੀਤਰ ਤੇ ਪਰਹੀ।
ਹਾਥਿ ਹਲਾਏ ਸੁਰਗ ਨ ਜਾਹੂ।
ਜੋ ਮਨੁ ਜੀਤ ਸਕਾ ਨਹੀਂ ਕਾਹੂ।੫੮।

**ਕਬਿ ਬਾਚ। ਦੋਹਰਾ**

ਜੋ ਨਿਜ ਪ੍ਰਭ ਮੈ ਸੋ ਕਹਾ ਸੋ ਕਹਿਹੋ ਜਗ ਮਾਹਿ।
ਜੋ ਤਿਹ ਪ੍ਰਭ ਕੋ ਧਿਆਇ ਹੈਂ ਅੰਤ ਸੁਰਗ ਕੋ ਜਾਹਿ।੫੯।

**ਦੋਹਰਾ**

ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ।
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ।੬੦।

**ਚੌਪਈ**

ਜੋ ਜੋ ਬਾਦ ਕਰਤ ਹੰਕਾਰਾ[43]।
ਤਿਨ ਤੇ ਭਿੰਨ ਰਹਤ ਕਰਤਾਰਾ।
ਬੇਦ ਕਤੇਬ ਬਿਖੈ ਹਰਿ ਨਾਹੀਂ।
ਜਾਨ ਲੇਹੁ ਹਰਿ ਜਨ ਮਨ ਮਾਹੀਂ।੬੧।
ਆਂਖ ਮੂੰਦਿ ਕੋਊ ਡਿੰਭ ਦਿਖਾਵੇ।
ਆਂਧਰ ਕੀ ਪਦਵੀ ਕਹਿ ਪਾਵੈ।
ਆਂਖਿ ਮੀਚ ਮੇਗ ਸੂਝ ਨ ਜਾਈ।

ਤਾਹਿ ਅਨੰਤ ਮਿਲੈ ਕਿਮ ਭਾਈ।੬੨।
ਬਹੁ ਬਿਸਥਾਰ ਕਹ ਲਉ ਕੋਈ ਕਹੈ।
ਸਮਝਤ ਬਾਤਿ ਥਕਤ ਹੁਐ ਰਹੈ।
ਰਸਨਾ ਧਰੈ ਕਈ ਜੋ ਕੋਟਾ।
ਤਦਪ ਗਨਤ ਤਿਹ ਪਰਤ ਸੋ ਤੋਟਾ।੬੩।

**ਦੋਹਰਾ**

ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ।
ਅਬ ਮੈ ਕਥਾ ਸੰਛੇਪ ਤੇ ਸਭਹੂੰ ਕਹਤ[44] ਸੁਨਾਇ।੬੪।
ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਆਗਿਆ ਕਾਲ ਜਗ ਪ੍ਰਵੇਸ ਕਰਨਨੰ ਨਾਮ ਖਸਟਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।੬। ਅਫਜੂ।੨੭੯।

**ਅਬ ਕਥਾ ਜਨਮ ਕਥਨ॥ ਚੌਪਈ॥**

ਮਰ ਪਿਤ ਪਰਬ ਕੀਯਸਿ ਪਯਾਨਾ।
ਭਾਂਤਿ ਭਾਂਤਿ ਕੇ ਤੀਰਥ ਨਾਨਾ।
ਜਬ ਹੀ ਜਾਤ ਤ੍ਰਿਬੇਣੀ ਭਏ।
ਪੁੰਨ ਦਾਨ ਦਿਨ ਕਰਤ ਬਿਤਏ।੧।
ਤਹੀ ਪ੍ਰਕਾਸ਼ ਹਮਾਰਾ ਭਯੋ।
ਪਟਨਾ ਸਹਰ ਬਿਖੈ ਭਵ ਲਯੋ।
ਮੱਦ੍ਰ ਦੇਸ ਹਮ ਕੌ ਲੇ ਆਏ।
ਭਾਂਤਿ ਭਾਂਤਿ ਦਾਈਅਨ ਦੁਲਰਾਏ।੨।
ਕੀਨੀ ਅਨਿਕ ਭਾਂਤਿ ਤਨ ਰੱਛਾ।
ਦੀਨੀ ਭਾਂਤਿ ਭਾਂਤਿ ਕੀ ਇੱਛਾ।
ਜਬ ਹਮ ਧਰਮ[45] ਕਰਮ ਮੋ ਆਏ।
ਦੇਵ ਲੋਕ ਤਬ ਪਿਤਾ ਸਿਧਾਏ।੩।
ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਨਾਮ ਸਪਤਮੋ ਧਿਆਇ
ਸਮਾਪਤ ਮਸਤੁ ਸੁਭ ਮਸਤੁ।੭। ਅਫਜੂ।੨੮੨।

**ਅਬ ਰਾਜ ਸਾਜ ਕਥਨੰ ਚੌਪਈ**

ਰਾਜ ਸਾਜ ਹਮ ਪਰ ਜਬ ਆਯੋ।
ਜਥਾ ਸਕਤ ਤਬ ਧਰਮ ਚਲਾਯੋ।
ਭਾਂਤਿ ਭਾਂਤਿ ਬਨ ਖੇਲ ਸ਼ਿਕਾਰਾ।
ਮਾਰੇ ਰੀਛ ਰੋਝ ਝੰਖਾਰਾ।੧।
ਦੇਸ ਚਾਲ ਹਮ ਤੇ ਪੁਨਿ ਭਈ।

ਸਹਿਰ ਪਾਂਵਟਾ ਕੀ ਸੁਧਿ ਲਈ।
ਕਾਲਿੰਦ੍ਰੀ ਤਦ ਕਰੇ ਬਿਲਾਸਾ।
ਅਨਿਕ ਭਾਂਤਿ ਕੇ ਪੇਖਿ ਤਮਾਸਾ।੨।
ਤਹਾ ਕੇ ਸਿੰਘ ਘਨੇ ਚੁਨਿ ਮਾਰੇ।
ਰੋਝ ਰੀਛ ਬਹੁ ਭਾਂਤਿ ਬਿਦਾਰੇ।
ਫਤੇ ਸਾਹ ਕੋਪਾ ਤਬ ਰਾਜਾ।
ਲੋਹ ਪਰਾ ਹਮ ਸੌ ਬਿਨੁ ਕਾਜਾ।੩।

## ਭੁਜੰਗ ਪ੍ਰਯਾਤ

ਤਹਾਂ ਸਾਹ ਸ੍ਰੀ ਸਾਹ ਸੰਗ੍ਰਾਮ ਕੋਪੇ।
ਪੰਚੋ ਬੀਰ ਬੰਕੇ ਪ੍ਰਿਥੀ ਪਾਇ ਰੋਪੇ।
ਹਠੀ ਜੀਤ ਮੱਲੰ ਸੁ ਗਾਜੀ ਗੁਲਾਬੰ।
ਰਣੰ ਦੇਖੀਐ ਰੰਗ ਰੂਪੰ ਸਹਾਬੰ।੪।
ਹਠਿਯੋ ਮਾਹਰੀ ਚੰਦਯੰ ਗੰਗ ਰਾਮੰ।
ਜਿਨੈ ਕਿਤਯੰ ਜਿਤਯੰ ਫੌਜ ਤਾਮੰ।
ਕੁਪੇ ਲਾਲ ਚੰਦ ਕੀਏ ਲਾਲ ਰੂਪੰ।
ਜਿਨੈ ਗਜੀਯੰ ਗਰਬ ਸਿੰਘ ਅਨੂਪੰ।੫।
ਕੁਪਿਓ ਮਾਹਰੂ ਕਾਹਰੂ ਰੂਪ ਧਾਰੇ।
ਜਿਨੈ ਖਾਨ ਖਾਵੀਲਿਯੰ ਖੇਤ ਮਾਰੇ।
ਕੁਪਿਯੋ ਦੇਵਤੇਸੰ ਦਇਆ ਰਾਮ ਜੁਧੰ।
ਕੀਯੋ ਦ੍ਰੋਣਕੀ ਜਿਉ ਮਹਾਂ ਜੁੱਧ ਸੁੱਧੰ।੬।
ਕ੍ਰਿਪਾਲ ਕੋਪੀਯੰ ਕਤਿ ਕੋ ਸੰਭਾਰੀ।
ਹਠੀ ਖਾਨ ਹੱਯਾਤ ਕੇ ਸੀਸ ਝਾਰੀ।
ਉਠੀ ਛਿੱਛਿ ਇੱਛੰ ਕਢਾ ਮੇਲ ਜੋਰੰ।
ਮਨੋ ਮਾਖਨੰ ਮੱਟਕੀ ਕਾਨ੍ਹ ਫੋਰੰ[46]।੭।
ਤਹਾ ਨੰਦ ਚੰਦ ਕੀਯੋ ਕੋਪ ਭਾਰੋ।
ਲਗਾਈ ਬਰਛੀ ਕ੍ਰਿਪਾਣੰ ਸੰਭਾਰੋ।
ਤੁਟੀ ਤੇਗ ਤ੍ਰਿਖੀ ਕਢੇ ਜੱਮੁ ਢੱਢੰ।
ਹਠੀ ਰਾਖਯੰ ਲੱਜ ਬੰਸੰ ਸਨੱਢੰ।੮।
ਤਹਾਂ ਮਾਤੁਲੇਯੰ ਕ੍ਰਿਪਾਲੰ ਕੱਧੰ।
ਛਕਿਓ ਛੋਭ ਛੱਤ੍ਰੀ ਕਰਿਯੋ ਜੁੱਧ ਸੁੱਧ।
ਸਹੇ ਦੇਹ ਆਪੰ ਮਹਾਂਬੀਰ ਬਾਣੰ।
ਕਰੋ ਖਾਨ ਬਾਨੀ ਨ ਖਾਲੀ ਪਲਾਣੰ।੯।

ਹਠਿਯੋ ਸਾਹਬੀ ਚੰਦ ਖੇਤੰ ਖਤ੍ਰਿਯਾਣੰ।
ਹਨੇ ਖਾਨ ਖੂਨੀ ਖ਼ੁਰਾਸਾਨ ਭਾਨੈ।
ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ।
ਬਚੇ ਪ੍ਰਾਨ ਲੈ ਕੇ ਸਿਪਾਹੀ ਸਿਧਾਰੇ।੧੦।
ਤਹਾਂ ਸਾਹ ਸੰਗ੍ਰਾਮ ਕੀਨੇ ਅਖਾਰੇ।
ਘਨੇ ਖੇਤ ਮੋ ਖਾਨ ਖੂਨੀ ਲਤਾਰੇ।
ਨ੍ਰਿਪੰ ਗੋਪਲਾਯੰ ਖਰੋ ਖੇਤ ਗਾਜੈ।
ਮ੍ਰਿਗਾ ਝੁੰਡ ਮੱਧਿਯੰ ਮਨੋ ਸਿੰਘ ਰਾਜੈ।੧੧।
ਤਹਾਂ ਏਕ ਬੀਰੰ ਹਰੀ ਚੰਦ ਕੋਪਿਯੋ।
ਭਲੀ ਭਾਂਤਿ ਸੋ ਖੇਤ ਮੋ ਪਾਵ ਰੋਪਿਯੋ।
ਮਹਾਂ ਕ੍ਰੋਧ ਕੈ ਤੀਰ ਤੀਖੇ ਪ੍ਰਹਾਰੇ।
ਲਗੇ ਜੌਨ ਕੇ ਤਾਹਿ ਪਾਰ ਪਧਾਰੇ।੧੨।

## ਰਸਾਵਲ ਛੰਦ

ਹਰੀ ਚੰਦ ਕ੍ਰੋਧੰ।
ਹਨੇ ਸੂਰ ਸੁੱਧੰ।
ਭਾਲੇ ਬਾਣ ਬਾਹੇ।
ਬਡੇ ਸੈਨ ਗਾਹੇ।੧੩।
ਰਸੰਰੁਦ੍ਰ ਰਾਚੇ।
ਮਹਾ ਲੋਹ ਮਾਚੇ।
ਹਨੇ ਸਸਤ੍ਰ ਧਾਰੀ।
ਲਿਟੇ ਭੂਪ ਭਾਰੀ।੧੪।
ਤਥੈ ਜੀਤਮਲੰ।
ਹਰੀ ਚੰਦ ਭੱਲੰ।
ਹ੍ਰਿਦੈ ਐਚ ਮਾਰਿਯੋ।
ਸੁ ਖੇਤੰ ਉਤਾਰਿਓ।੧੫।
ਲਗੇ ਬੀਰ ਬਾਣੰ।
ਰਿਸਿਯੋ ਤੇਜਿ ਮਾਣੰ।
ਸਮੂਹ ਬਾਜ ਡਾਰੇ।
ਸੁਵਰਗੀ ਸਿਧਾਰੇ।੧੬।

## ਭੁਯੰਗ ਪ੍ਰਯਾਤ ਛੰਦ।

ਖੁਲੈ ਖਾਨ ਖੂਨੀ ਖੁਰਾਸਾਨ ਖੱਗੰ।
ਪਰੀ ਸਸਤ੍ਰ ਧਾਰੰ ਉਠੀ ਝਾਲ ਅੱਗੰ।

 

ਭਈ ਤੀਰ[47] ਭੀਰੰ ਕਮਾਣੰ ਕੜੱਕੇ।
ਗਿਰੇ ਬਾਜ ਤਾਜੀ ਲਗੇ ਧੀਰ ਧੱਕੇ।੧੭।
ਬਜੀ ਭਰ ਭੁੰਕਾਰ ਧੁੱਕੇ ਨਗਾਰੇ।
ਦੂਹੂੰ ਓਰ ਤੇ ਬੀਰ ਬੰਕੇ ਬਕਾਰੇ।
ਕਰੇ ਬਾਹੁ ਆਘਾਤ ਸਸਤ੍ਰੰ ਪ੍ਰਹਾਰੰ।
ਡਕੀ ਡਾਕਣੀ ਚਾਵਡੀ ਚੀਤ ਕਾਰੰ।੧੮।

## ਦੋਹਰਾ

ਕਹਾ ਲਗੇ ਬਰਤਨ ਕਰੌਂ ਮਚਿਯੋ ਜੁਧੁ ਅਪਾਰ।
ਜੇ ਲੁੱਝੇ ਜੁੱਝੇ ਸਬੈ ਭੱਜੇ ਸੂਰ ਹਜਾਰ।੧੯।

## ਭੁਜੰਗ ਪ੍ਰਯਾਤ ਛੰਦ।

ਭਜਯੋ ਸਾਹ ਪਹਾੜ ਤਾਜੀ ਤ੍ਰਿਪਾਯੰ।
ਚਲਿਯੋ ਬੀਰੀਯਾ ਭੀਰੀਯਾ ਨ ਚਲਾਯੰ।
ਜਸੋ ਡੱਢਵਾਲੰ ਮਧੁੱਕਰ ਸੁ ਸਾਹੇ।
ਭਜੇ ਸੰਗ ਲੈ ਕੇ ਸੁ ਸਾਰੀ ਸਿਪਾਹੇ।੨੦।
ਚਕ੍ਰਤ ਚੌਪਿਯੰ ਚੰਦ ਗਾਜੀ ਚੰਦੇਲੰ।
ਹਠੀ ਹਰੀ ਚੰਦੰ ਗਹੇ ਹਾਥ ਸੇਲੰ।
ਕਰਿਯੋ ਸੁਆਮ ਧਰਮੰ ਮਹਾ ਰੋਸ ਰੁੱਝਿਯੰ।
ਗਿਰਿਓ ਟੂਕ ਟੂਕ ਹ੍ਵੈ ਇਸੋ ਸੂਰ ਜੁਝਿਯੰ।੨੧।
ਤਹਾ ਖਾਨ ਨਜਾਬਤੋ ਆਨ ਕੈ ਕੈ।
ਹਨਿਯੋ ਸਾਹ ਸੰਗ੍ਰਾਮ ਕੌ ਸਸਤ੍ਰ ਲੈ ਕੇ।
ਕਿਨ ਖਾਨ ਬਾਨੀਨ ਹੂੰ ਅਸਤ੍ਰ ਝਾਰੇ।
ਸਹੀ ਸ਼ਾਹ ਸੰਗ੍ਰਾਮ ਸੁਰਗੰ ਸਿਧਾਰੇ।੨੨।

## ਦੋਹਰਾ

ਮਾਰਿ ਨਿਜਾਬਤ ਖਾਨ ਕੌ ਸੰਗੋ ਜੁਝੈ ਜੁਝਾਰ।
ਹਾਹਾ ਇਹ ਲੋਕੈ ਭਯੋ ਸੁਰਗ ਲੋਕ ਜੈਕਾਰ।੨੩।

## ਭੁਜੰਗ ਪ੍ਰਯਾਤ ਛੰਦ

ਲਖੇ ਸਾਹ ਸੰਗਰਾਮ ਜੁੱਝੇ ਜੁਝਾਰੰ।
ਤਵੰ ਕੀਟ ਬਾਣੰ ਕਮਾਣੰ ਸੰਭਾਰੰ।
ਹਨਿਯੋ ਏਕ ਖਾਨੰ ਖਿਆਲੰ ਖਤੰਗੰ।
ਡਸਿਯੋ ਸ਼ਤ੍ਰ ਕੋ ਜਾਨੁ ਸਿਆਮੰ ਭੁਜੰਗੰ।੨੪।

ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਯੋ।
ਮੁਖੰ ਭੀਖੰਨੰ ਖਾਨ ਕੇ ਤਾਨ ਮਾਰਿਯੋ।
ਬਜਿਯੋ ਖਾਨ ਖੂਨੀ ਰਹਿਯੋ ਖੇਤ ਤਾਜੀ।
ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ।੨੫।
ਹੂਈ ਮੂਰਛਨਾ ਹਰੀ ਚੰਦੰ ਸੰਭਾਰੇ।
ਗਹੇ ਬਾਣ ਕਾਮਾਣ ਭੇ ਐਂਚ ਮਾਰੇ।
ਲਗੇ ਅੰਗ ਜਾਂਕੇ ਰਹੇ ਨਾ ਸੰਭਾਰੰ।
ਤਨੰ ਤਿਆਗਤੇ ਦੇਵ ਲੋਕੰ ਪਧਾਰੰ।੨੬।
ਦੂਯੰ ਬਾਣ ਮਗੋਂਚ ਇਕੰ ਬਾਰ ਮਾਰੇ।
ਬਲੀ ਬੀਰ ਬਾਜੀ ਨ ਤਾਜੀ ਬਿਦਾਰੇ।
ਜਿਸੈ ਬਾਨ ਲਾਗੈ ਰਹੈ ਨ ਸੰਮਾਰੰ[48]।
ਤਨੰ ਬੇਧਿ ਕੈ ਤਾਹਿ ਪਾਰੰ ਸਿਧਾਰੰ'।੨੭।
ਸਬੈ ਸੁਆਮ ਧਰਮੰ ਸੁ ਬੀਰੰ ਸੰਭਾਰੇ।
ਡਕੀ ਡਾਕਨ ਭੂਤ ਪਰੇਤੰ ਬਕਾਰੇ।
ਹਸੇ ਬੀਰ ਬੇਤਾਲ ਔ ਸੁੱਧ ਸਿੱਧੰ।
ਚਵੀ ਚਾਵੜੀਯੰ ਉਡੀ ਗ੍ਰਿੱਧ ਬ੍ਰਿੱਧੰ।੨੮।
ਹਰੀ ਚੰਦ ਕੋਪੇ ਕਮਾਣੰ ਸੰਭਾਰੰ।
ਪ੍ਰਥਮ ਬਾਜੀਯੰ ਤਾਣ ਤਾਣੰ ਪ੍ਰਹਾਰੰ।
ਦੂਤੀ ਤਾਕ ਕੈ ਤੀਰ ਮੋਕੋ ਚਲਾਯੰ।
ਰਖਿਓ ਦਈਵ ਮੈ ਕਾਨ ਛਵੈ ਸਿਧਾਯੰ।੨੯।
ਤ੍ਰਿਤੀਯ ਬਾਣ ਮਾਰਿਯੋ ਸੁ ਪੇਟੀ ਮਝਾਰੰ।
ਬਿਧਿਮੰ ਚਿਲਕਤੰ ਵਾਲ ਪਾਰੰ ਪਧਾਰੰ।
ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ।
ਕਲੰ ਕੇਵਲੰ ਜਾਨ ਦਾਸੰ ਬਚਾਯੰ।੩੦।

## ਰਸਾਵਲ ਛੰਦ

ਜਬੈ ਬਾਣਿ ਲਾਗਿਯੋ।
ਤਬੈ ਰੋਸ ਜਾਗਿਯੋ।
ਕਰੰ ਲੈ ਕਮਾਣੰ।
ਹਨੰ ਬਾਣ ਤਾਣੰ।੩੧।
ਸਬੈ ਬੀਰ ਧਾਏ।
ਸਰੋਘੰ ਚਲਾਏ।
ਤਬੈ ਤਾਕਿ ਬਾਣੰ।

 

ਹਨਿਯੋ ਏਕ ਜੁਆਣੰ ।੩੨।
ਹਰੀ ਚੰਦ ਮਾਰੇ।
ਸੋਜੋਧਾ ਲਤਾਰੇ।
ਸੁ ਕਾਰੋਝਰਾਯੰ।
ਵਹੈ ਕਾਲ ਘਾਯੰ ।੩੩।
ਰਣੰ ਤਿਆਗ ਭਾਗੇ।
ਸਬੈ ਤ੍ਰਾਸ ਪਾਗੇ।
ਭਈ ਜੀਤ ਮੇਰੀ।
ਕ੍ਰਿਪਾ ਕਾਲ ਕੇਰੀ ।੩੪।
ਰਣੰ ਜੀਤਿ ਆਏ।
ਜਯੰ ਗੀਤ ਗਾਏ।
ਧਨੰ ਧਾਰ ਬਰਖੇ।
ਸਬੈ ਸੂਰ ਹਰਖੇ ।੩੫।

**ਦੋਹਰਾ**

ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਵ।
ਕਾਹਲੂਰ ਮੈ[49] ਬਾਂਧਿਯੋ ਆਨ ਆਨੰਦ ਪੁਰ ਗਾਂਵ ।੩੬।
ਜੇ ਜੇ ਨਰ ਤੱਹ ਨ ਭਿਰੇ ਦੀਨੇ ਨਗਰ ਨਿਕਾਰ।
ਜੇ ਤਿਹ ਠਉਰ ਭਲੇ ਭਿਰੇ ਤਿਨੈ ਕਰੀ ਪ੍ਰਤਿਪਾਰ ।੩੭।

**ਚੌਪਈ**

ਬਹੁਤ ਦਿਵਸ[49] ਇਹ ਭਾਂਤ ਬਿਤਾਏ।
ਸੰਤ ਉਬਾਰ ਦੁਸਟ ਸਭ ਘਾਏ।
ਟਾਂਗ ਟਾਂਗ ਕਰ ਹਨੇ ਨਿਦਾਨਾ।
ਕੂਕਰ ਜਿਮ ਤਿਨ ਤਨ ਪਰਾਨਾ ।੩੮।
ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਭੰਗਾਣੀ ਜੁੱਧ ਬਰਨਨੰ[50] ਨਾਮ ਅਸਟਮੋ ਧਿਆਇ
ਸਮਾਪਤ ਮਸਤੁ ਸੁਭ ਮਸਤੁ ।੮। ਅਫਜੂ।

## ਅਬ ਨਦਉਨ ਕਾ ਜੁੱਧ ਬਰਨਨੰ

**ਚੌਪਈ**

ਬਹੁਤ ਕਾਲ ਇਹ ਭਾਂਤਿ ਬਿਤਾਯੋ।
ਮੀਯਾ ਖਾਨ ਜੰਮੂ ਕਹ ਆਯੋ।
ਅਲਫ ਖਾਨ ਨਾਦੌਣ ਪਠਾਵਾ।
ਭੀਮ ਚੰਦ ਤਨ ਬੈਰ ਬਢਾਵਾ ।੧।

 

ਜੁੱਧ ਕਾਜ ਨ੍ਰਿਪ ਹਮੈ ਬੁਲਾਯੋ।
ਆਪ ਤਵਨ ਕੀ ਓਰ ਸਿਧਾਯੋ।
ਤਿਨ ਕਠਗੜ ਨਵਰਸ ਧਰ ਬਾਂਧੇ।
ਤੀਰ ਤੁਫੰਗ ਨਰੇਸਨ ਸਾਂਧੇ।੨।

### ਭੁਜੰਗ ਪ੍ਰਯਾਤ ਛੰਦ।

ਤਹਾਂ ਰਾਜ ਸਿੰਘ ਬਲੀ ਭੀਮ ਚੰਦੰ।
ਚੜਿਯੋ ਰਾਮ ਸਿੰਘੰ ਮਹਾਂ ਤੇਜ ਵੰਤੰ।
ਸੁਖੰ ਦੇਵ ਗਾਜੀ, ਜਸਾ ਰੋਟ ਗਜੰ।
ਚੜੇ ਕ੍ਰੂਧ ਕੀਨੇ ਕਰੇ ਸਰਬ ਕਾਜੰ।੩।
ਪ੍ਰਿਥੀ ਚੰਦ ਚਢਿਯੋ ਡਢੇ[51] ਡਢਵਾਰੰ।
ਚਲੇ ਸਿੱਧਹੈ ਕਾਜ ਰਾਜੰ ਸੁਧਾਰੰ।
ਕਰੀ ਢੂਕ ਢੋਅੰ ਕ੍ਰਿਪਾਲ ਚੰਦੰ।
ਹਟਾਏ ਸਬੈ ਮਾਰ ਕੈ ਬੀਰ ਬ੍ਰਿੰਦੰ।੪।
ਦੁਤੀਯ ਢੋਅ ਢੂਕੈ ਵਹੈ ਮਾਰ ਉਤਾਰੀ।
ਖਰੇ ਦਾਂਤ ਪੀਸੈ ਛੂਤੈ ਛੱਤ੍ਰਧਾਰੀ।
ਉਤੈ ਵੈ ਖਰੇ ਬੀਰ ਬੰਬੈ ਬਜਾਵੈਂ।
ਤਰੇ ਭੂਮ ਠਾਢੇ ਬਾਡੇ ਸੋਕ ਪਾਵੈਂ।੫।
ਤਬੈ ਭੀਮਚੰਦੰ ਕੀਯੋ ਕੋਪ ਆਪੰ।
ਹਨੂਮਾਨ ਕੇ ਮੰਤ੍ਰ ਕੋ ਮੁਖ ਜਾਪੰ।
ਸਬੈ ਬੀਰ ਬੋਲੈ ਹਮੈ ਭੀ ਬੁਲਾਯੰ।
ਤਬੈ ਢੋਅ ਕੈ ਕੈ ਸੁ ਨੀਕੇ ਸਿਧਾਯੰ।੬।
ਸਭੈ ਕੋਪ ਕੈ ਮਹਾਬੀਰ ਢੂਕੈ।
ਚਲੇ ਬਾਰਬੇ ਬਾਰ ਕੋ ਜਿਉ ਭਭੂਕੇ।
ਤਹਾਂ ਬਿਜੜਿਆਲੰ ਹਠਿਯੋ ਬੀਰ ਦਿਆਲੰ।
ਉਠਿਯੋ ਸੈਨ ਲੈ ਸੰਗ ਸਾਰੰ ਕ੍ਰਿਪਾਲੰ।੭।

### ਮਧੁਭਾਰ ਛੰਦ।

ਕੁੱਪਿਓ ਕ੍ਰਿਪਾਲ।
ਨੱਚੇ ਮਰਾਲ।
ਬੱਜੇ ਬਜੰਤ।
ਕ੍ਰੂ ਅਨੰਤ।੮।
ਜੁੱਝੰਤ ਜੁਆਣ।

 

ਬਾਹੈ ਕ੍ਰਿਪਾਣ।
ਜੀਅ ਧਾਰ ਕ੍ਰੋਧ।
ਛੱਡੇ ਸਰੋਘ।੯।
ਲੁੱਝੈ ਨਿਦਾਨ।
ਤੱਜੰਤ ਪ੍ਰਾਣ।
ਗਿਰ ਪਰਤ ਭੂਮ।
ਜਣੁ ਮੇਘ ਝੂਮ।੧੦।

**ਰਸਾਵਲ ਛੰਦ**

ਕ੍ਰਿਪਾਲ ਕੋਪਿਯੰ।
ਹਠੀ ਪਾਵਰੋ ਪਿਯੰ।
ਸਰੋਘੰ ਚਲਾਏ।
ਬਡੇ ਬੀਰ ਘਾਏ।੧੧।
ਹਣੇ ਛੱਤ੍ਰ ਧਾਰੀ।
ਲਿਟੇ ਭੂਪ ਭਾਰੀ[52]।
ਮਹਾਂ ਨਾਦ ਬਾਜੇ।
ਭਲੇ ਸੂਰ ਗਾਜੇ।੧੨।
ਕ੍ਰਿਪਾਲੰ ਕ੍ਰੁਧੰ।
ਕੀਯੋ ਜੁੱਧ ਸੁੱਧ।
ਮਹਾਂ ਬੀਰ ਗਾਜੇ।
ਮਹਾਂ ਸਾਰ ਬਾਜੇ।੧੩।
ਕਰੋ ਜੁਧ ਚੰਡੰ।
ਸੁਨਿਯੋ ਨਾਵ ਖੰਡੰ।
ਚਲਿਯੋ ਸਸਤ੍ਰ ਬਾਹੀ।
ਰਜੌਤੀ ਨਿਬਾਹੀ।੧੪।

**ਦੋਹਰਾ**

ਕੋਪ ਭਰੇ ਰਾਜਾ ਸਭੈ ਕੀਨੇ ਜੁੱਧ ਉਪਾਇ।
ਸੈਨ ਕਟੋਚਨ ਕੀ ਤਬੈ ਘੇਰ ਲਈ ਅਰਰਾਇ।੧੫।

**ਭੁਜੰਗ ਪ੍ਰਯਾਤ ਛੰਦ।**

ਚਲੇ ਨਾਂਗਲੂ ਪਾਂਗਲੂ ਵੇਦਡੋਲੈ।
ਜਸਵਾਰੇ ਗੂਲੇਰੇ ਚਲੇ ਬਾਧੇ ਟੋਲੈ।

 

ਤਹਾਂ ਏਕ ਬਾਜਿਯੋ ਮਹਾ ਬੀਰ ਦਿਆਲੰ।
ਰਖੀ ਲਾਜ ਜੌਨੈ ਸਬੈ ਬਿਝੜਵਾਲੰ।੧੬।
ਤਵੰ ਕੀਟ ਤੌ ਲੌ ਤੁਰੰਗੰ ਸੰਭਾਰੋ।
ਹ੍ਰਿਦੌ ਏਕ ਰਾਵੰਤ ਕੇਤਕੱ ਮਾਰੋ।
ਗਿਰਿਯੋ ਭੂਮ ਭੂਮੈ ਕਰਿਯੋ ਜੁਧ ਸੁਧੰ।
ਤਊ ਮਾਰਿ ਬੋਲਿਓ ਮਹਾ ਮਾਨਿ ਕ੍ਰੁਧੰ।੧੭।
ਤਜਿਯੋ ਤੁੱਪਕੰ ਬਾਨ ਪਾਨੰ ਸੰਭਾਰੇ।
ਚਤੁਰ ਬਾਨਯੰ ਲੈ ਸੁ ਸੱਬਿਯੰ ਪ੍ਰਹਾਰੇ।
ਤ੍ਰਿਤੀਯੋ ਬਾਣ ਲੈ ਬਾਸੰ ਪ੍ਰਾਣੰ ਚਲਾਏ।
ਲਗੇ ਯਾ ਲਗੇ ਨ ਕੁਛੂ ਜਾਨ ਪਾਏ।੧੮।
ਸੁ ਤਉ ਲਉ ਦਈਵ ਜੁਧ ਕੀਨੋ ਉਝਾਰੰ।
ਤਿਨੈ ਖੇਦ ਕੈ ਬਾਰੰ ਕੇ ਬੀਚ ਡਾਰੰ।
ਪਰੀ ਮਾਰ ਬੁੰਗੰ ਛੁਟੀ ਬਾਣ ਗੋਲੀ।
ਮਨੋ ਸੂਰ ਬੈਠੇ ਭਲੀ ਖੇਲਿ ਹੋਲੀ।੧੯।
ਗਿਰੇ ਬੀਰ ਭੂਮੰ ਸਰੰ ਸਾਂਗ ਪੇਲੰ।
ਰੰਗੰ ਸ੍ਰੋਣ ਬਸਤ੍ਰੰ ਮਨੋ ਫਾਗ ਖੇਲੰ।
ਲੀਏ ਜੀਤ ਬੈਰੀ ਕੀਆ ਆਨ ਡੇਰੰ।
ਤੇਊ ਜਾਇ ਪਾਰੰ ਰਹੇ ਬਾਰਿ ਕੇਰੰ।੨੦।
ਭਈ ਰਾਤ੍ਰ ਗੁਬਾਰਕੇ ਅਰਧ ਜਾਮੰ।
ਤਬੈ ਛੋਰਗੇ ਬਾਰ ਦੋਵੈ ਦਮਾਮੰ।
ਸਭੈ ਰਾਤ੍ਰ ਬੀਤੀ ਉਦਯੋ ਦਿਉ ਸਰਾਣੰ।
ਚਲੇ ਬੀਰ ਚਲਾਕ ਧੱਗੰ ਖਿਲਾਣੰ।੨੧।
ਭਜਿਓ ਅਲਫ ਖਾਨੰ ਨ ਖਾਨਾ ਸੰਭਾਰਿਯੋ।
ਭਜੇ ਅਉਰ ਬੀ ਰਨ ਧੀਰੰ ਸੰਭਾਰਿਯੋ।[53]
ਨਦੀ ਪੈ ਦਿਨੰ ਅਸਟ ਕੀਨੇ ਮੁਕਾਮ।
ਭਲੀ ਭਾਂਤਿ ਦੇਖੇ ਸਭੈ ਰਾਜ ਧਾਮੰ।੨੨।

### ਚੌਪਈ

ਇਤ ਹਮ ਹੋਇ ਬਿਦਾ ਘਰਿ ਆਏ।
ਸੁਲਹ ਨਮਿਤ ਵੈ ਉਤਹਿ ਸਿਧਾਏ।
ਸੰਧਿ ਇਨੈ ਉਨਕੈ ਸੰਗਿ ਕਈ।
ਹੇਤ ਕਥਾ ਪੂਰਨ ਇਤ ਭਈ।੨੩।

### ਦੋਹਰਾ

ਆਲਸੂੰਨ ਕੋਹ ਮਾਰਿ ਕੈ ਇਹ ਦਿਸਿ ਕੀਯੋ ਪਿਯਾਨ।
ਭਾਤਿ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ।੨੪।

**ਇਤਿ ਸ੍ਰੀ ਬਚਿੱਤ੍ਰ ਨਾਟਕ ਗ੍ਰਿੰਥ ਨਦੌਨ ਜੁੱਧ ਬਰਨਨੰ ਨਾਮ ਨੌਮੋ ਧਿਆਇ।**
ਸਮਾਪਤ। ਮਸਤੁ ਸੁਭ ਮਸਤੁ।੯। ਅਫਜੂ।੩੪੪।

### ਚੌਪਈ

ਬਹੁਤ ਬਰਖ ਇਹ ਭਾਂਤਿ ਬਿਤਾਏ।
ਚੁਨਿ ਚੁਨਿ ਚੋਰ ਸਬੈ ਗਹਿ ਘਾਏ।
ਕੇਤਕ ਭਾਜ ਸਹੇਰ ਤੇ ਗਏ।
ਭੂਖ ਮਰਤ ਫਿਰ ਆਵਤ ਭਏ।੧।
ਤਬ ਲੌ ਖਾਨ ਦਿਲਾਵਰ ਆਏ।
ਪੂਤ ਆਪਨ ਹਮ ਓਰ ਪਠਾਏ।
ਦੋ ਦੋ ਇਕ ਘਰੀਂ ਬੀਤੀ ਨਿਸ ਜਬੈ।
ਚੜ੍ਹਤ ਕਰੀ ਖਾਨਨ ਮਿਲ ਤਬੈ।੨।
ਜਬ ਚਲ ਪਾਰ ਨਦੀ ਕੇ ਆਯੋ।
ਆਨ ਆਲਮੈ ਹਮੈ ਜਗਾਇਯੋ।
ਸੋਰੁ ਪਰਾ ਸਭ ਹੀ ਨਰ ਜਾਗੇ।
ਗਹਿ ਗਹਿ ਸਸਤ੍ਰ [ਬੀਰ ਰਸ ਪਾਗੇ।੩।
ਛੂਟਨ ਲਗੀ ਤੁਫੰਗ ਤਬਹੀ।[54]।
ਗਹਿ ਗਹਿ ਸਸਤ੍ਰ] ਰਿਸਾਨੇ ਸਬਹੀ।
ਕ੍ਰੂਰ ਭਾਂਤ ਤਿਨ ਕਰੀ ਪੁਕਾਰਾ।
ਸੋਰੁ ਸੁਨਾ ਸਰਤਾ ਕੇ ਪਾਰਾ।੪।

### ਭੁਜੰਗ ਪ੍ਰਯਾਤ ਛੰਦ

ਬਜੀ ਭਰੇ ਭੁੰਕਾਰ ਧੁਕੇ ਨਗਾਰੇ।
ਮਹਾਂਬੀਰ ਬਾਨੈਤ ਕੇ ਬੰਕਾਰੇ।
ਭਏ ਬਾਹੁ ਆਘਾਤ ਨੱਚੇ ਮਰਾਲੰ।
ਕ੍ਰਿਪਾ ਸਿੰਧ ਕਾਲੀ ਗਰਜੀ ਕਰਾਲੰ।੫।
ਨਦੀਯੰ ਲਖਿਯੋ ਕਾਲ ਰਾਤ੍ਰੰ ਸਮਾਨੰ।
ਕਹੇ ਸੂਰਮਾ ਸੀਤ ਪਿੰਗੰ ਪ੍ਰਮਾਨੰ।
ਇਤੇ ਬੀਰ ਗੱਜੇ ਭਏ ਨਾਦ ਭਾਰੇ।
ਭਜੇ ਖਾਨ ਖੂਨੀ ਬਿਨਾ ਸਸਤ੍ਰ ਝਾਰੇ।੬।

## ਨਰਾਜ ਛੰਦ

ਨਿੱਲਜ ਖਾਨ ਭੱਜਿਓ।
ਕਿਨੀ ਨ ਸਸਤ੍ਰ ਸੱਜਿਓ।
ਸੁ ਤਿਆਗ ਖੇਤ ਕੋ ਚਲੇ।
ਸੁ ਬੀਰ ਬੀਰਹਾਂ ਭਲੈ।੭।
ਚਲੇ ਤੁਰੇ ਤੁਰਾਇਕੈ।
ਸਕੈ ਨ ਸਸਤ੍ਰ ਉਠਾਇਕੈ।
ਨ ਲੈ ਹਥਿਆਰ ਗੱਜਹੀ।
ਨਿਹਾਰ ਨਾਰਿ ਲੱਜਹੀ।੮।

## ਦੋਹਰਾ

ਬਰਵਾ ਗਾਂਉ ਉਜਾਰ ਕੈ ਕਰੇ ਮੁਕਾਮ ਭਲਾਨ।
ਪ੍ਰਭ ਬਲ ਹਮੈ ਨ ਫਟ ਸਕੈ ਭਾਜਤ ਭਏ ਨਿਦਾਨ।੯।
ਤਬ ਬਲ ਈਹਾ ਨ ਪਰ ਸਕੇ ਬਰਵਾ ਹਨਾ ਰਿਸਾਏ।
ਸਾਲਨਿ ਰਸ ਜਿਮ ਬ੍ਰਾਨੀਯੋ ਰੋਰਨ ਖਾਤ ਬਨਾਇ।੧੦।

**ਇਤਿ ਸ੍ਰੀ ਬਚਿਤ੍ਰ ਨਾਟਕ ਗਿਰੰਥੇ ਖਾਨਜਾਦੇ ਕੋ ਅਗਮਨ ਤ੍ਰਾਸਿਤ ਉਠ ਜੈਬੋ।**
ਬਰਨਨੰ ਨਾਮ ਦਸਮੋ ਧਿਆਇ ਸਮਾਪਤ। ਮਸਤੁ ਸੁਭ ਮਸਤੁ।੧੦।

**ਅਫਜੂ। ੩੫੪।**

## ਹੁਸੈਨੀ ਜੁੱਧ ਕਥਨੰ

## ਭੁਜੰਗ ਪ੍ਰਯਾਤ ਛੰਦ

ਗਯੋ ਖਾਨਜਾਦਾ ਪਿਤਾ ਪਾਸ ਭੱਜੰ।
ਸਕੇ ਜਾਬੁ ਦੇ ਨਾ ਹਨੇ ਸੂਰ ਲੱਜੰ।
ਤਹਾ ਠੋਕ ਬਾਂਹਾ ਹੁਸੈਨੀ ਗਰਜਿਯੰ।
ਸਬੈ ਸੂਰ ਲੈ ਕੇ ਸਿਲਾ ਸਾਜ ਸੱਜਿਯੰ।੧।
ਕਰਿਓ ਜੋਰ ਸੈਨੰ ਹੁਸੈਨੀ ਪਯਾਨੰ।
ਪ੍ਰਥਮ ਕੂਟਿਕੈ ਲੂਟ ਲੀਨੇ ਅਵਾਨੰ।
ਪੁਨਰ ਡਢਵਾਲੰ ਕੀਯੋ ਜੇਰਿ[55] ਜੋਰ।
ਕਰੈ ਬੰਦ ਕੈ ਰਾਜ ਪੁਤ੍ਰਾਨ ਚੇਰੰ।੨।
ਪੁਨਰਿ ਦੂਨ ਕੋ ਲੂਟ ਲੀਨੋ ਸੁਧਾਰੰ।
ਕੋਈ ਸਮੂਹੇ ਹਵੈ ਸਕਿਯੋ ਨ ਗਵਾਰੰ।
ਲੀਯੋ ਛੀਨ ਅੰਨੰ ਦਲੰ ਬਾਂਟਿ ਦੀਯੰ।
ਮਹਾਂ ਮੂੜਿਯੰ ਕੁਤਸਤੰ ਕਾਮ[56] ਕੀਯੰ।੩।

 

ਦੋਹਰਾ

ਕਿਤਕ ਦਿਵਸ ਬੀਤਤ ਭਏ ਕਰਤ ਉਸੈ ਉਤਪਾਤ।
ਗੁਆਲੇਰੀਅਨ ਕੀ ਪਰਤ ਭੀ ਆਨ ਮਿਲਨ ਕੀ ਬਾਤ।੪।
ਜੋ ਦਿਨ ਦ੍ਵੈਕਨ ਢੇ ਮਿਲਤ ਤਬ ਆਵਤ ਅਰ ਗਾਇ।
ਕਾਲਿ ਤਿਨ੍ਹ ਕੇ ਘਰ ਬਿਖੈ ਭਾਰੀ ਕਲਹ ਬਨਾਇ।੫।

## ਚੌਪਈ

ਗਆਲੇਰੀਆ ਮਿਲਨ ਕਹੁ ਆਏ।
ਰਾਮ ਸਿੰਘ ਭੀ ਸੰਗ ਸਿਧਾਏ।
ਚਤੁਰਥ ਆਨ ਮਿਲਤ ਭਏ ਜਮੰ।
ਫੂਟਿ ਗਈ ਲਖਿ ਨਜਰਿ ਗੁਲਾਮੰ।੬।

## ਦੋਹਰਾ

ਜੈਸੇ ਰਵਿ ਕੇ ਤੇਜ ਤੇ ਰੇਤ ਅਧਿਕ ਤਪਤਾਇ।
ਰਵਿ ਬਲਿ ਛੂਦ੍ਰ ਨਾ ਜਾਨਈ ਆਪਨ ਹੀ ਗਰਬਾਇ।੭।

## ਚੌਪਈ

ਤੈਸੇ ਹੀ ਫੂਲ ਗੁਲਾਮ ਜਾਤਿ ਭਯੋ।
ਤਿਨੈ ਨ ਦ੍ਰਿਸਟਿ ਤਰੇ ਆਨਤ ਭਯੋ।
ਕਾਹਲੂਰੀਆਂ ਕਟੋਚ ਸੰਗ ਲਹਿ।
ਜਨ[57] ਆਨ ਨਮੋ ਸਰਮਹਿ ਮਹਿ।੮।
ਤਿਨ ਜੋ ਧਨ ਆਨੋ ਸੋ ਸਾਥਾ।
ਤੇ ਦੇ ਰਹੇ ਹੁਸੈਨੀ ਹਾਥਾ।
ਦੇਤ ਲੇਤ ਆਪਨ ਕੁਰਰਾਨੇ।
ਤੇ ਧਨਿ ਲੈ ਨਿਜਿ ਧਾਮ ਸਿਧਾਨੇ।੯।
ਚੇਰੋ ਤਬੈ ਤੇਜ ਤਨ ਤਯੋ।
ਭਲਾ ਬੁਰਾ ਕਛੁ ਲਖਤ ਨ ਭਯੋ।
ਛੰਦ ਬੰਦ ਨਹਿ ਨੈਕੁ ਬਿਚਾਰਾ।
ਜਾਤ ਭਯੋ ਦੇ ਤਬਹਿ ਨਗਾਰਾ।੧੦।
ਦਾਵ ਘਾਵ ਤਿਨ ਨੈਕੁ ਨ ਕਰਾ।
ਸਿੰਘਹ ਘੇਰਿ ਸਸਾ ਕਹੁ ਡਰਾ।
ਪੰਦਰਹਿ ਪਹਿਰ ਗਿਰਦ ਤਿਹ ਕੀਯੋ।
ਖਾਨ ਪਾਨ ਤਿਨ ਜਾਨ ਨ ਦੀਯੋ[58]।੧੧।

 

ਖਾਨ ਪਾਨ ਬਿਨੁ ਸੁਰ ਰਿਸਾਏ।
ਸਾਮ ਕਰਨ ਹਿਤ ਦੂਤ ਪਠਾਏ।
ਦਾਸ ਨਿਰਖ ਸੰਗਿ ਸੈਨ ਪਠਾਨੀ।
ਭੂਲ ਗਯੋ ਤਿਨ ਕੀ ਨਹੀਂ ਮਾਨੀ।੧੨।
ਦਸ ਸਹੰਸੁਰ ਅਬ ਹੀ ਕੈ ਦੇਹੁ[59]।
ਨ ਤਰ ਮੀਚੁ ਮੂੰਡ ਪਰ ਲੈਹੁ।
ਸਿੰਘ ਸੰਗਤੀਆ ਤਾਹ ਪਠਾਏ।
ਗੋਪਾਲੈ ਸੁ ਧਰਮੁ ਦੇ ਲਿਆਏ।੧੩।
ਤਿਨ ਕੇ ਸੰਗ ਨ ਉਨਕੀ ਬਨੀ।
ਤਬ ਕ੍ਰਿਪਾਲ ਚਿਤ ਮੋ ਇਹ ਗਨੀ।
ਐਸ ਘਾਤ ਫਿਰਿ ਹਾਥ ਨ ਐ ਹੈ।
ਅਬਹੂ[60] ਫੇਰ ਸਮੋ ਛਲਿ ਜੈਹੈ।੧੪।
ਗੋਪਾਲੈ ਸੁ ਅਬੈ ਗਹਿ ਲੀਜੈ।
ਕੈਦ ਕੀਜੀਐ ਕੈ ਬਿਧਿ ਕੀਜੈ।
ਤਨਕ ਭਨਕ ਜਬ ਤਿਨ ਸੁਨਿ ਪਾਈ।
ਨਿਜ ਦਲ ਜਾਤ ਭਯੋ ਭਟਰਾਈ।੧੫।



### ਮਧੁਭਾਰ ਛੰਦ

ਜਬ ਗਯੋ ਗੁਪਾਲ।
ਕੁੱਪਿਯੋ ਕ੍ਰਿਪਾਲ।
ਹਿੰਮਤ ਹੁਸੈਨ।
ਜੁੰਮੇ ਲੁਝੈਨ।੧੬।
ਕਰਿ ਕੈ ਗੁਮਾਨ।
ਜੁੰਮੈ ਜੁਆਨ।
ਬੱਜੈ ਤਬੱਲ।
ਦੂੰਦਭ ਦਬੱਲ।੧੭।
ਬੱਜੇ ਨਿਸਾਣਾ।
ਨਚੇ ਕਿੰਕਾਣ।
ਬਾਹੇ ਤੜਾਕ।
[ਉਠੈ ਕੜਾਕ।੧੮।
ਬੱਜੋਂ ਨਿੰਸੰਗ।[61]]
ਗੱਜੇ ਨਿਹੰਗ।
ਛੁੱਟੈ ਕ੍ਰਿਪਾਣ।

ਲਿੱਟੈ ਜੁਆਨ।੧੯।
ਤੁੱਪਕ ਤੜਾਕ।
ਕੈਬਰ ਕੜਾਕ।
ਸੈਥੀ ਕੜਾਕ।
ਛੋਹੀ ਛੜਾਕ।੨੦।
ਗਾਜੇ ਸੁਬੀਰ।
ਬੱਜੇ ਗਹੀਰ।
ਬਿਚਰੇ ਨਿਹੰਗ।
ਜੈਸੇ ਪਿਲੰਗ।੨੧।
ਹੁੰਕੇ ਕਿਕਾਣ[62]।
ਧੁੱਕੇ ਨਿਸਾਣ।
ਬਾਹੈ ਤੜਾਕ।
ਝੱਲੈ ਝੜਾਕ।੨੨।
ਜੁੱਝੇ ਨਿਹੰਗ।
ਲਿੱਟੇ ਮਲੰਗ।
ਖੁਲ੍ਹੇ ਕਿਸਾਰ।
ਜਨੁ ਜਟਾ ਧਾਰ।੨੩।
ਸਜੇ ਰਜਿੰਦ੍ਰ।
ਗਜੇ ਗਿਜਿੰਦ੍ਰ।
ਉਤਰੇ ਖਾਨ।
ਲੈ ਲੈ ਕਮਾਨ।੨੪।

## ਤਿਭੰਗੀ ਛੰਦ।

ਕੁਪਯੋ ਕ੍ਰਿਪਾਲੰ ਸੱਜ ਮਰਾਲੰ ਬਾਹ ਬਿਸਾਲ ਧਰਿ ਧਾਲੰ।
ਧਾਏ ਸਭ ਸੂਰੰ ਰੂਪ ਕਰੂਰੰ ਚਮਕਤ ਨੂਰੰ ਮੁਖ ਲਾਲੰ।
ਲੇ ਲੇ ਸੁਪਾਨੰ[63] ਬਾਨ ਕਮਾਨੰ ਸਜੇ ਜੁਆਨੰ ਤਨ ਤੱਤੰ।
ਰਣਿ ਰੰਗ ਕਲੋਲੰ ਮਾਰਹੀ ਬੋਲੰ ਜਨ ਗਜ ਡੋਲੰ ਬਨ ਮਤੰ।੨੫।

## ਭੁਜੰਗ ਪ੍ਰਯਾਤ ਛੰਦ

ਤਬੈ ਕੋਧੀਅੰ ਕਾਂਗੜੇਸੰ ਕਟੋਚੰ।
ਮੁਖੰ ਰਕਤ ਨੈਨੰ ਤਜੇ ਸਰਬ ਸੋਚੰ।
ਉਤੇ ਉਨੀਯੰ ਖਾਨ ਖੇਤੰ ਖਤੰਗੰ।
ਮਨੋ ਬਿਹਚਰੈ ਮਾਸ ਹੇਤੰ ਪਿਲੰਗੰ।੨੬।
ਬਜੀ ਭੇਰ ਭੁੰਕਾਰ ਤੀਰੰ ਤੜੱਕੇ।

ਮਿਲੇ ਹੱਥਿ ਬੱਧੰ ਕ੍ਰਿਪਾਣੰ ਕੜੱਕੇ।
ਬਜੇ ਜੰਗ ਨੀਸਾਣੁ ਕੱਥੇ ਕਥੀਰੰ।
ਫਿਰੈ ਰੁੰਡ ਮੁੰਡ ਤਨੰ ਤੱਛ ਤੀਰੰ।੨੭।
ਉਠੇ ਟੋਪ ਟੂਕੰ ਗੁਰਜੇ ਪ੍ਰਹਾਰੇ।
ਰੁਲੇ ਲੁੱਥ ਜੁੱਥੰ ਗਿਰੇ ਬੀਰ ਮਾਰੇ।
ਪਰੇ ਕੱਤੀਮਘਾਤ ਨਿਰਘਾਤ ਬੀਰੰ।
ਫਿਰੇ ਰੁੰਡ ਮੁੰਡੂੰ ਤਨੰ ਤੱਛ ਤੀਰੰ।੨੮।
ਬਹੀ ਬਾਹੁ ਆਘਾਤ ਨਿਰਘਾਤ ਬਾਣੰ।
ਉਠੇ ਨੱਦ ਨਾਦੰ ਕੜੱਕੇ ਕ੍ਰਿਪਾਣੰ।
ਛਕੇ ਛੋਭ ਛਤ੍ਰੀ ਤਜੈ ਬਾਣ ਰਾਜੀ।
ਬਹੇ ਜਾਹਿ ਖਾਲੀ ਫਿਰੈ ਛੂਛ ਤਾਜੀ।੨੯।
ਜੁਟੇ ਆਪ ਮੈਂ ਬੀਰ ਬੀਰੰ ਜੁਝਾਰੇ।
ਮਨੋ ਗੱਜ ਜੁੱਟੇ ਦੰਤਾਰੇ।
ਕਿਧੋ ਸਿੰਘ ਸੋ ਸਾਰਦੂਲੰ ਅਰੁੱਝੇ।
ਤਿਸੀ ਭਾਂਤਿ ਕ੍ਰਿਪਾਲ ਗੁਪਾਲ ਜੁੱਝੇ।੩੦।
ਹਰੀ ਸਿੰਘ ਧਾਯੋ ਤਹਾਂ ਏਕ ਬੀਰੰ।
ਸਹੇ ਦੇਹ ਆਪੰ ਭਲੀ ਭਾਂਤ ਤੀਰੰ।
ਮਹਾਂ ਕੋਪਕੈ ਬੀਰ ਬਿੰਦੂੰ ਸੰਘਾਰੇ।
ਬਡੇ ਜੁਧ ਕੈ ਦੇਵ ਲੋਕੰ ਪਧਾਰੇ।੩੧।
ਹਨਿਯੋ[64] ਹਿੰਮਤੰ ਕਿੰਮਤ ਲੈ ਕ੍ਰਿਪਾਣੰ।
ਲਏ ਗਰਜ ਚਲੰ ਸੁ ਜਲਾਲ ਖਾਨੰ।
ਹਨੇ[65] ਸੂਰਮਾ ਮੱਤ ਜੋਧਾ ਜੁਝਾਰੰ।
ਪਰੀ ਕੂੱਟ ਕੂੱਟੰ ਉਠੀ ਸਸਤ੍ਰ ਝਾਰੰ।੩੨।

**ਰਸਾਵਲ ਛੰਦ**

ਜਸੰਵਾਲ ਧਾਏ।
ਤੁਰੰਗੰ ਨਚਾਏ।
ਲਯੋ ਘੇਰਿ ਹੁਸੈਨੀ।
ਹਠਿਯੋ ਸਾਂਗ ਪੈਨੀ।੩੩।
ਤਿਨੂੰ ਬਾਣ ਬਾਹੇ।
ਬਡੇ ਸੈਨ ਗਾਹੇ।
ਜਿਸੈ ਅੰਗ ਲਾਗਿਯੋ।
ਤਿਸੈ ਪ੍ਰਾਣ ਤਿਆਗਿਓ।੩੪।

ਜਬੈ ਘਾਵ ਲਾਗਿਯੋ।
ਤਬੈ ਕੋਪ ਜਾਗਿਯੋ।
ਸੰਭਾਰੀ ਕਮਾਣੰ।
[ਹਣੇ ਬਾਰ ਬਾਣੰ।][66]੩੫।
ਚਹੂੰ ਓਰ ਢੂਕੇ।
ਮੁਖੰ ਮਾਰ ਕੂਕੇ।
ਨ੍ਰਿਭੈ ਸਸਤ੍ਰ ਬਾਹੈ।
ਦੋਊ ਜੀਤ ਚਾਹੈ।੩੬।
ਰਿਸੇ ਖਾਨਜਾਦੇ।
ਮਹਾਂ ਮੱਦ ਮਾਦੇ।
ਮਹਾਂ ਬਾਣ ਬਰਖੇ।
ਸਭੈ ਸੂਰ ਹਰਖੇ।੩੭।
ਕਰੈ ਬਾਣ ਅਰਚਾ।
ਧਨਰ ਬੇਦ ਚਰਚਾ।
ਸੁ ਸਾਰੀ ਸਮਾਨੰ[67]।
ਕਰੈ ਭਉਨ ਠਾਮੰ।੩੮।
ਬਲੀ ਬੀਰ ਰੁੱਝੇ।
ਸਮੂਹ ਸਸਤ੍ਰ ਜੁੱਝੇ।
ਲਗੈ ਧੀਰ ਧੱਕੇ।
ਕ੍ਰਿਪਾਣ ਝੱਨਕੈ।੩੯।
ਕੜਕੈ ਕਮਾਣੰ।
ਝਣੰਕੇ ਕ੍ਰਿਪਾਣੰ।
ਕੜਾ ਕਾੜ[68] ਛੁੱਟੈ।
ਝਣੰਕਾਰ ਉਠੈ।੪੦।
ਹਠੀ ਸਸਤ੍ਰ ਝਾਰੈ।
ਨਾ ਸੰਕਾ ਬਿਚਾਰੈ।
ਕਰੈ ਤੀਰ ਮਾਰੰ।
ਫਿਰੈ ਲੋਹ ਧਾਰੰ।੪੧।
ਨਦੀ ਸਰੋਣ ਪੂਰੰ।
ਫਿਰੈ ਗੈਣ ਹੂਰੰ।
ਉਭੇ ਖੇਤ ਪਾਲੇ।
ਬਹੇ ਬਿੱਕਾਰਲੇ।੪੨।

 

## ਪਾਧੜੀ ਛੰਦ

ਤਹਾਂ ਹੜ ਹੜਾਇ ਹੱਸੇ ਮਸਾਣ।
ਲਿੱਟੇ ਗਜਿੰਦ੍ਰ ਛੁੱਟੇ ਕਿਕਾਣ।
ਜੁੱਟੇ ਸੁਬੀਰ ਤਹ ਕੜਕ ਜੰਗ।
ਛੁੱਟੀ ਕ੍ਰਿਪਾਣ ਬੁੱਠੇ ਖਤੰਗ।੪੩।
ਡਾਕਨ ਡਹਕ ਚਾਵਿੰਡ ਚਿਕਾਰ।
ਕਾਕੰ ਕਹੱਕਿ ਬੱਜੇ ਦੁਧਾਰ।
ਧੋਲੰ ਖੜਕਿ ਤੁਪਕਿ ਤੜਾਕਿ।
ਸੈਥੰ ਸੜੱਕ ਧੋਕੰ ਧਹਾਕਿ।੪੪।

## ਭੁਜੰਗ ਛੰਦ

ਤਹਾ ਆਪ ਕੀਨੋ ਹੁਸੈਨੀ ਉਚਾਰੰ।[69]
ਸਭ੍ਰ ਹਾਥ ਬਾਣੰ ਕਮਾਣੰ ਸੰਭਾਰੰ।
ਰੁਪੇ ਖਾਨ ਖੂਨੀ ਕਰੈ ਲਾਗ ਜੁੱਧੰ।
ਮੁਖੰ ਰਕਤ ਨੈਣੰ ਭਰੇ ਸੂਰ ਕ੍ਰੱਧੰ।੪੫।
ਜਗਿਓ ਜੰਗ ਜਾਲਮ ਸੁ ਜੋਧੰ ਜੁਝਾਰੰ।
ਬਹੇ ਬਾਣ ਬਾਂਕੇ ਬੱਰਛੀ ਦੁਧਾਰੰ।
ਮਿਲੇ ਬੀਰ ਬੀਰੰ ਮਹਾਂ ਧੀਰ ਬੰਕੇ।
ਧਕਾ ਧਕਿ ਸੈਥੰ ਕ੍ਰਿਪਾਨੰ ਝਨਕੇ।੪੬।
ਭਏ ਢੋਲ ਢੰਕਾਰ ਨਾਦੰ ਨਫੀਰੰ।
ਉਠੈ ਬਾਹੁ ਆਪਨ ਗੱਜੈ ਸੁਬੀਂ।
ਨਵੰ ਨੱਦ ਨੀਸਾਣ ਬੱਜੇ ਅਪਾਰੰ।
ਰੁਲੇ ਤੱਛ ਮੁਛੰ ਉਠੀ ਸਸਤ੍ਰ ਝਾਰੰ।੪੭।
ਟਕਾ ਟੁੱਕੁ ਟੋਪੰ ਢਕਾ ਢੁਕ ਢਾਲੰ।
ਮਹਾਂ ਬੀਰ ਬਾਨੈਤ ਬੰਕੇ ਬਿਕ੍ਰਾਲੰ।
ਨਚੈ ਬੀਰ ਬੈਤਾਲਯੰ ਭੂਤ ਪ੍ਰੇਤੰ।
ਨਚੀ ਡਾਕਣੀ ਜੋਗਣੀ ਉਰਧ ਹੇਤੰ।੪੮।
ਛੁਟੀ ਜੋਗ ਤਾਰੀ ਮਹਾ ਰੁਦ੍ਰ ਜਾਗੇ।
ਡਿਗਓ ਧਿਆਨ ਬ੍ਰਹਮੰ ਸਭੇ ਸਿੰਧ ਭਾਗੇ।
ਹਸੇ ਕਿੰਨਰੰ ਜੱਛ ਬਿਦਿਆ ਧਰੇਯੰ।
ਨਚੀ ਅੱਛਰਾ ਪੱਛਰਾ ਚਾਰਣੇਯੰ।੪੯।
ਪਰਿਓ ਘੋਰ ਜੁੱਧੰ ਸੁ ਸੈਨਾ ਪਰਾਨੀ।
ਤਹਾਂ ਖਾਂ ਹੁਸੈਨੀ ਮੱਡਿਓ ਬੀਰ ਬਾਨੀ।

ਉਤੈ ਬੀਰ ਧਾਏ ਸੁ ਬੀਰੰ ਜਵਾਰਨ।
ਸਬੈ ਬਿਉਤ ਡਾਰੇ ਬਗਾਸੇ ਅਸਾਰੰ।੫੦।
ਤਹਾਂ ਖਾਂ ਹੁਸੈਨੀ ਰਹਿਯੋ ਏਕ ਠਾਵੈਂ।
ਮਨੋ ਜੁੱਧ ਖੰਭੰ ਰਣੰ ਭੂਮ ਗਾਢੇ।
ਜਿਸੈ ਕੋਪ ਕੈ ਕੈ ਹਠੀ ਬਾਨਿ ਮਾਰਿਯੋ।
ਤਿਸੈ ਛੇਦ ਕੇ ਪੈਲ ਪਾਰੇ ਪਧਾਰਿਯੋ।੫੧।
ਸਹੇ ਬਾਣ ਸੂਰੰ ਆਣ ਢੂਕੇ।
ਚਹੂ ਓਰ ਤੇ ਮਾਰ ਹੀ ਮਾਰ ਕੂਕੇ।
ਭਲੀ ਭਾਂਤ ਸੇ ਅਸਤ੍ਰ ਮਨ ਸਸਤ੍ਰ ਝਾਰੇ।
ਗਿਰੇ ਭਿਸਤ ਕੋ ਖਾਂ ਹੁਸੈਨੀ ਸਿਧਾਰੇ।੫੨।

## ਦੋਹਰਾ

ਜਬੈ ਹੁਸੈਨੀ ਜੂਝਿਯੋ ਭਯੋ ਸੂਰ ਮਨ ਰੋਸ।
ਭਾਜ ਚਲੇ ਅਵਰੇ ਸਬੈ ਉਠਿਯੋ ਕਟੋਚਨ ਜੋਸੁ।੫੩।

## ਚੌਪਈ

ਕੋਪ ਕਟੋਚ ਸਬੈ ਮਿਲ ਧਾਏ।
ਹਿੰਮਤ ਕਿੰਮਤ ਸਹਿਤ ਰਿਸਾਏ।
ਹਰੀ ਸਿੰਘ ਰਥ[70] ਕੀਯੋ ਉਠਾਨਾ।
ਚੁਨਿ ਚੁਨਿ ਹਨੇ ਪਖੀਰੀਆ ਜੁਆਨਾ।੫੪।

## ਨਰਾਜ ਛੰਦ

ਤਬੈ ਕਟੋਚ ਕੋਪੀਯੰ।
ਸੰਭਾਰ ਪਾਵ ਰੋਪੀਯੰ।
ਸਰੱਕ ਸਸਤ੍ਰ ਝਾਰ ਹੀ।
ਸੁ ਮਾਰਿ ਮਾਰਿ ਉਚਾਰਹੀ।੫੫।
ਚੰਦੇਲ ਚੌਪੀਯੰ ਤਬੈ।
ਰਿਸਾਤ ਧਾਤ ਭੇ ਸਬੈ।
ਜਿਤੈ ਗਏ ਸੁ ਮਾਰੀਯੰ।
ਸਚੇ ਤਿਤੇ ਸਿਧਾਰੀਯੰ।੫੬।

## ਦੋਹਰਾ

ਸਾਤ ਸਵਾਰਨ ਕੇ ਸਹਿਤ ਜੂਝੇ ਸੰਗਤ ਰਾਇ।
ਦਰਸੋ ਸੁਨਿ ਜੂਝੇ ਤਿਨੈ ਬਹੁਤ ਜੁੱਝਤ ਭਯੋ ਆਇ।੫੭।

ਹਿੰਮਤ ਹੂੰ ਉਤਰਿਯੋ ਤਹਾ ਬੀਰ ਖੇਤ ਮੰਝਾਰ।
ਕੇਤਕ ਕੇ ਤਨ ਘਾਇ ਸਹਿ ਕੇਤਨਿ ਕੇ ਤਨ ਝਾਰ।੫੮।
ਬਾਜ ਤਹਾਂ ਜੂਝਤ ਭਯੋ ਹਿੰਮਤ ਗਯੋ ਪਰਾਇ।
ਲੌਬ ਕ੍ਰਿਪਾਲਹਿ ਕੀ ਨਮਿਤ ਕੋਪਿ ਪਰੇ ਅਰ ਰਾਇ।੫੯।

## ਰਸਾਵਲ ਛੰਦ

ਬਲੀ ਬੀਰ ਰੁੱਝੇ।
ਸਮੂੰਹਿ ਸਾਰ ਜੁੱਝੇ।
ਕ੍ਰਿਪਾ ਰਾਮ ਗਾਜੀ।
ਲਰਿਯੋ ਸੈਨ ਬਾਜੀ।੬੦।
ਮਹਾਂ ਸੈਨ ਗਾਹੈ।
ਨ੍ਰਿਭੈ ਸਸਤ੍ਰ ਬਾਹੈ।
ਘਨਿਯੋ ਕਾਲ ਕੇਕੈ।
ਚਲੈ ਜੱਸ ਲੈ ਕੇ।੬੧।
ਬਜੇ ਸੰਖ ਨਾਦੰ।
ਸੁਰੰ ਨਿਰ ਬਿਖਾਦੰ।
ਬਜੇ ਡੌਰ ਡੱਢੰ।
ਹਠੇ ਸਸਤ੍ਰ ਕੱਢੰ।੬੨।
ਪਰੀ ਭੀਰ ਭਾਰੀ।
ਜੁਝੈ ਛਤ੍ਰ ਧਾਰੀ।
ਮੁਖੰ ਮੁੱਛ ਬੰਕ।
ਮੁੰਡੇ ਬੀਰ ਹੰਕੰ।੬੩।
ਮੁਖੰ ਮਾਰਿ ਬੋਲੈ।
ਰਣੰ ਭੂਮਿ ਡੋਲੈ।
ਹਥਿਆਰੰ ਸੰਭਾਰੈ।
ਉਭੈ ਬਾਜ ਝਾਰੈ।੬੪।

## ਦੋਹਰਾ

ਰਣ ਜੁਝਤ ਕ੍ਰਿਪਾਲ ਕੇ ਨਾਚਤ ਭਯੋ ਗੁਪਾਲ।
ਸੈਨ ਸਬੈ ਸਿਰਦਾਰ ਦੇ ਭਾਜਤ ਲਈ ਬਿਹਾਲ।੬੫।
ਖਾਨ ਹੁਸੈਨ ਕ੍ਰਿਪਾਲ ਕੇ ਹਿੰਮਤ ਰਣ ਜੂਝੰਤ।
ਭਾਜ ਚਲੇ ਜੋਧਾ ਸਬੈ ਜਿਮ ਦੇ ਮੁਕਟ ਮਹੰਤ।੬੬।

**ਚੌਪਈ**

ਇਹ ਬਿਧ ਸਤ੍ਰ ਸਬੈ ਚੁਨ ਮਾਰੇ।
ਗਿਰੇ ਆਪਨੇ ਸੂਰ ਸੰਭਾਰੇ।
ਤਹਾ ਘਾਇਲ ਹਿੰਮਤ ਕੱਹ ਲਹਾ।
ਰਾਮ ਸਿੰਘ ਗੋਪਾਲ ਸਿਉ ਕਹਾ।੬੭।
ਜਿਨ ਹਿੰਮਤ ਅਸ ਕਲਹਿ ਬਢਾਇਯੋ।
ਘਾਇਲ ਆਜ ਹਾਥ ਹਮ[71] ਆਯੋ।
ਜਬ ਗੁਪਾਲ ਐਸੀ ਸੁਨਿ ਪਾਵਾ।
ਮਾਰਿ ਦੀਯੋ ਜੀਅਤਿ ਨ ਉਠਾਵਾ।੬੮।
ਜੀਤ ਭਈ ਰਨ ਭਯੋ ਉਝਾਰਾ।
ਸਿਮ੍ਰਿਤਿ ਕਰਿ ਸਭ ਘਰੋ ਸਿਧਾਰਾ।
ਰਾਖਿ ਲੀਯੋ ਹਮ ਕੌ ਜਗਰਾਈ।
ਲੋਹ ਘਟਾ ਅਨਤੈ ਬਰਸਾਈ।੬੯।

ਇਤਿ ਸ੍ਰੀ ਬਚਿੱਤ੍ਰ ਨਾਟਕ ਗਰੰਥੇ ਹੁਸੈਨੀ ਬਧ ਕ੍ਰਿਪਾਲ ਹਿੰਮਤ ਸੰਗਤੀਆ।
ਬਧ ਬਰਨਨੰ ਨਾਮ ਗਿਆਰਮੋ ਧਿਆਇ ਸਮਾਪਤ।
ਮਸਤੁ। ਸੁਭ ਮਸਤੁ। 11। ਅਫਜੂ।423

**ਚੌਪਈ**

ਜੁੱਧ ਭਯੋ ਇਹ ਭਾਂਤ ਅਪਾਰਾ।
ਤੁਰਕਨ ਕੌ ਮਾਰਿਓ ਸਿਰਦਾਰਾ।
ਰਿਸ ਤਨ ਖਾਨ ਦਿਲਾਵਰ ਤਏ।
ਇਤੈ ਸਊਰ ਪਠਾਵਤ ਭਏ।੧।
ਉਤੇ ਪਠਿਯੋ ਉਠਿ ਸਿੰਘ ਜੁਝਾਰਾ।
ਤਿਹ ਭਲਾਨ ਤੇ ਖੇਦ ਨਿਕਾਰਾ।
ਇਤ ਗਜ ਸਿੰਘ ਪੰਮਾ ਦਲ ਜੋਰਾ।
ਧਾਇ ਪਰੋ ਤਿਨ ਊਪਰ ਭੋਰਾ।੨।
ਉਤੇ ਜੁਝਾਰ ਸਿੰਘ ਭਇਯੋ ਆਡਾ।
ਜਿਮ ਰਨ ਖੰਭ ਭੂਮਿ[72] ਰਨ ਗਾਢਾ।
ਗਾਡਾ ਚਲੈ ਨ ਹਾਡਾ ਚਲਿ ਹੈ।
ਸੁਮੁਹਿ ਮੇਲ ਸਮਰ ਮੋ ਝਲ ਹੈ।੩।
ਬਾਟ ਚੜੈ ਦਲ ਦੋਊ ਜੁਝਾਰਾ।
ਉਤੈ ਚੰਦੇਲ ਇਤੈ ਜਸਵਾਰਾ।

ਮੁੰਡਿਯੋ ਬੀਰ ਖੇਤ੍ਰ ਮੈ ਜੁਧਾ।
ਉਪਜਿਯੋ ਸਮਰਸੂਰ ਮਨ ਕ੍ਰੁੱਧਾ।੪।
ਕੋਪ ਭਰੇ ਦੋਊ ਦਿਸ ਭਟ ਭਾਰੇ।
ਇਤੇ ਚੰਦੇਲ ਉਤੇ ਜਸਵਾਰੇ।
ਢੋਲ ਨਗਾਰੇ ਬਜੇ ਅਪਾਰਾ।
ਭੀਮ ਰੂਪ ਭੈਰੋ ਭਭਕਾਰਾਂ।੫।

## ਰਸਾਵਲ ਛੰਦ

ਧੁਣੰ ਢੋਲ ਬੱਜੇ।
ਮਹਾਂ ਸੂਰ ਗੱਜੇ।
ਕਰੇ ਸਸਤ੍ਰ ਘਾਣੰ।
ਚਲੇ[73] ਚਿੱਤ ਚਾਵੰ।੬।
ਨ੍ਰਿਭੈ ਬਾਜ ਡਾਰੈ।
ਪ੍ਰਘੈ ਪ੍ਰਹਾਰੈ।
ਕਰੈ ਤੇਗ ਘਾਯੰ।
ਚੜੇ ਚਿੱਤ ਚਾਯੰ।੭।
ਬਕੈ ਮਾਰ ਮਾਰੰ।
ਨ ਸੰਕਾ ਬਿਚਾਰੰ।
ਰੁਨੈ ਤੱਛ ਮੁਛੰ।
ਕਰੈ ਸੁਰਗ ਇੱਛੰ।੮।

## ਦੋਹਰਾ

ਨੈਕ ਨ ਰਨ ਤੇ ਮੁਰ ਚਲੇ ਕਰੈ ਨਿਡਰ ਹੈ ਘਾਇ।
ਗਿਰ ਗਿਰ ਪਰੈ ਪੱਵੰਗ ਤੇ ਬਰੈ ਬਰੰਗਨ ਜਾਇ।੯।

## ਚੌਪਈ

ਇਹ ਬਿਧ ਹੋਤ ਭਯੋ ਸੰਗ੍ਰਾਮਾ।
ਜੂਝੇ ਚੰਦਨ ਰਾਇ ਨ ਨਾਮਾ।
ਤਬ ਜੁਝਾਰ ਏਕਲ ਹੀ ਧਯੋ।
ਬੀਰਨ ਘੇਰਿ ਦਸੋ ਦਿਸ ਲਯੋ।੧੦।

## ਦੋਹਰਾ

ਧਸਿਯੋ ਕਟਕ ਮੈਂ ਝਟਕ ਦੇ ਕਛੂ ਨ ਸੰਕ ਬਿਚਾਰ।
ਗਾਹਤ ਭਯੋ ਸੁਭਟਨ ਬਡੇ ਬਾਹਤ ਭਯੋ ਹਥਿਆਰ।੧੧।

 

**ਚੌਪਈ**

ਇਹ ਬਿਧ ਘਨੇ ਘਰਨ ਕੋ ਗਾਰਾ।
ਭਾਂਤਿ ਭਾਂਤਿ ਕੇ ਕਰਿ ਹਥਿਆਰਾ।
ਚੁਨਿ ਚੁਨਿ ਬੀਰ ਪਖਰੀਆ ਮਾਰੇ।
ਅੰਤ ਦੇਵ ਪੁਰ ਆਪ ਪਧਾਰੇ।੧੨।

ਇਤਿ ਸ੍ਰੀ ਬਚਿੱਤ੍ਰ ਨਾਟਕ ਗਰੰਥੇ ਜੁਝਾਰ ਸਿੰਘ ਜੁਧ ਬਰਨਨੰ ਨਾਮ ਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।12 ਅਫਜੂ।435।

ਸਹਿਜਾਦੇ ਕੋ ਆਗਮਨ ਮਦ੍ਰ ਦੇਸ।

**ਚੌਪਈ**

ਇਹ ਬਿਧਿ ਸੋ ਬਧ ਭਯੋ ਜੁਝਾਰਾ।
ਆਨ ਬਸੇ ਤਬ ਧਾਮ ਲੁਝਾਰਾ।
ਤਬ ਆਉਰੰਗ ਮਨ ਮਾਂਹਿ ਰਿਸਾਵਾ।
ਮੱਦ੍ਰ ਦੇਸ ਕੋ ਪੂਤ ਪਠਾਵਾ।੧।
ਤਿੱਹ ਆਵਤ ਸਭ ਲੋਕ ਡਰਾਨੇ।
ਬਡੇ ਬਡੇ ਗਿਰ ਹੇਰ ਲੁਕਾਨੇ।
ਹਮਹੂੰ ਲੋਗਨ ਅਧਿਕ ਡਰਾਯੋ।
ਕਾਲ ਕਰਮਕੋ ਮਰਮ ਨ ਪਾਯੋ।੨।
ਕਿਤਕ ਲੋਕ ਤਜ ਸੰਗਿ ਸਿਧਾਰੇ।
ਜਾਇ ਬਸੇ ਗਿਰਵਰ ਜਹ ਭਾਰੇ।
ਚਿਤ ਮੂਜੀਅਨ ਕੋ ਅਧਿਕ ਡਰਾਨਾ।
ਤਿਨੈ ਉਬਾਰ ਨ ਅਪਨਾ ਜਾਨਾ।੩।
ਤਬ ਅਉਰੰਗ ਜੀਅ ਮਾਂਝ ਰਿਸਾਏ।
ਏਕ ਅਹਦੀਆ ਈਹਾਂ ਪਠਾਏ।
ਹਮ ਤੇ ਬਾਜ ਬਿਮੁਖ ਜੋ ਗਏ।
ਤਿਨਕੇ ਧਾਮ ਗਿਰਾਵਤ ਭਏ।੪।
ਜੇ ਅਪਨੇ ਗੁਰ ਤੇ ਮੁਖ ਫਿਰਹੈ।
ਈਹਾਂ ਊਹਾਂ ਤਿੰਨ ਕੇ ਗ੍ਰਿਹਿ ਗਿਰਿਹੈ।
ਇਹ ਉਪਹਾਸ ਨ ਸੁਰ ਪੁਰ ਬਾਸਾ।
ਸਭ ਬਾਤਨ ਤੇ ਰਹੇ ਨਿਰਾਸਾ।੫।
ਦੂਖ ਭੂਖ ਤਿਨ ਕੋ ਰਹੇ ਲਾਗੀ।
ਸੰਤ ਸੇਵ ਤੇ ਜੋ ਹੈ ਤਿਆਗੀ।
ਜਗਤ ਬਿਖੈ ਕੋਈ ਕਾਮ ਨ ਸਰਹੀ।

ਅੰਤਹਿ ਕੁੰਡ ਨਰਕ ਕੀ ਪਰਹੀ।੬।
ਤਿਨ ਕੋ ਸਦਾ ਜਗਤ ਉਪਹਾਸਾ।
ਅੰਤਹ ਕੁੰਡ ਨਰਕ ਕੀ ਬਾਸਾ।
ਜੋ ਗੁਰ ਪਗ ਤੇ ਬੇਮੁਖ ਸਿਧਾਰੇ।
ਈਹਾ ਊਹਾ ਤਿਨਕੇ ਮੁਖ ਕਾਰੇ।੭।
ਪੁਤ੍ਰ ਪਉਤ੍ਰ ਤਿਨਕੇ ਨਹੀਂ ਫਿਰੈ।
ਦੁਖ ਦੈ ਮਾਤ ਪਿਤਾ ਕੌ ਮਰੈ।
ਗੁਰ ਦੋਖੀ ਸਗ ਕੀ ਮ੍ਰਿਤ ਪਾਵੈ।
ਨਰਕ ਕੁੰਡ ਡਾਰੇ ਪੁਛੁਤਾਵੇ।੮।
ਬਾਬੇ ਕੇ ਬਾਬਰ ਕੇ ਦੋਊ।
ਆਪ ਕਰੇ ਪਰਮੇਸਰ ਸੋਊ।
ਦੀਨ ਸਾਹ ਇਨ ਕੋ ਪਹਿਚਾਨੋ।
ਦੁਨੀ ਪੱਤਿ ਉਨਕੌ ਅਨੁਮਾਨੋ।
ਜੋ ਬਾਬੇ ਕੇ ਦਾਮ ਨ ਦੇਹੈ।
ਤਿਨ ਕੌ ਗਹਿ ਬਾਬਰ ਕੇ ਲੈਹੈ।
ਦੈ ਦੈ ਤਿਨ ਕੋ ਬਡੀ ਸਜਾਇ।
ਪੁਨਿ ਲੈਲੈ[74] ਗ੍ਰਹਿ ਲੂਟ ਬਨਾਇ।੧੦।
ਜਬ ਹੈਹੈ ਬੇਮੁਖ ਬਿਨਾ ਧਨ।
ਤਬ ਚੜਿਹੈ ਸਿਖਨ ਕਰ ਮਾਂਗਨ।
ਜੋ ਜੋ ਸਿਖ ਤਿਨੈ ਧਨ ਦੈਹੈ।
ਲੂਟ ਮਲੇਛ ਤਿਨ੍ਹ ਕੌ ਲੇਹੈ।੧੧।
ਜਬ ਹੁਇਹੈ ਤਿਨ ਦਰਬ ਬਿਨਾਸਾ।
ਤਬ ਧਰਿਹੈ ਨਿਜ ਗੁਰ ਕੀ ਆਸਾ।
ਜਬ ਤੇ ਗੁਰ ਦਰਸਨ ਕੋ ਐਹੈ।
ਤਬ ਤਿਨ ਕੌ ਗੁਰ ਮੁਖ ਨ ਲਗੈਹੈ।੧੨।
ਬਿਦਾ ਬਿਨਾ ਜੈਹੈ ਤਬ ਧਾਮਿ।
ਸਰਿਹੈ ਕੋਈ ਨ ਤਿਨਕੋ ਕਾਮਿ।
ਗੁਰ ਦਰ ਢੋਈ ਨ ਪ੍ਰਭ ਪੁਰ ਵਾਸਾ।
ਦੁਹੂੰ ਠਉਰ ਤੇ, ਰਹੇ ਨਿਰਾਸਾ।੧੩।
ਜੋ ਜੋ ਗੁਰ ਚਰਨਨ ਰਤ ਹੈ ਹੈ।
ਤਿਨ ਕੋ ਕਸਟ ਨ ਦੇਖਨ ਪੈਹੈ।
ਰਿਧ ਸਿਧ ਤਿਨ ਕੇ ਗ੍ਰਿਹ ਮਾਹੀ।

 

ਪਾਪ ਤਾਪ ਛੈ ਸਕੈ ਨ ਛਾਹੀ।੧੪।
ਤਿਹ ਮਲੇਛ ਛੈਹੈ ਨਹੀਂ ਛਾਹਾਂ।
ਅਸਟ ਸਿਧ ਹੈ ਹੈ ਘਰਿ ਮਾਹਾਂ।
ਹਾਸ ਕਰਤ ਜੋ ਉਦਮ ਉਠੈ ਹੈ।
ਨਵੌਨਿਧਿ ਤਿਨ ਕੇ ਘਰ ਐਹੈ।੧੫।
ਮਿਰਜ਼ਾ ਬੇਗ ਹੁਤੋ ਤਿਹ ਨਾਮੰ।
ਜਿਨ ਢਾਹੇ ਬੇਮੁਖਨ ਕੇ ਧਾਮੰ।
ਸਭ ਸਨਮੁਖ ਗੁਰ ਆਪ ਬਚਾਏ।
ਤਿਨਕੇ ਬਾਰ ਨ ਬਾਂਕਨ ਪਾਏ।੧੬।
ਉਤ ਅਉਰੰਗ ਜੀਅ ਅਧਿਕ ਰਿਸਾਯੋ।
ਚਾਰ ਅਹਦੀਯਨ ਅਉਰ ਪਠਾਯੋ।
ਜੋ ਬੇਮੁਖ ਤਾਂਤੇ ਬਚਿ ਆਏ।
ਤਿਨ ਕੇ ਗ੍ਰਿਹ ਪੁਨਿ ਇਨੈ ਗਿਰਾਏ।੧੭।
ਜੇ ਤਜਿ ਭਜੇ ਹੁਤੇ ਗੁਰ ਆਨਾ।
ਤਿਨ ਪੁਨਿ ਗੁਰੂ ਅਹਦੀਅਹਿ ਜਾਨਾ।
ਮੂਤ੍ਰ ਡਾਰ ਤਿਨ ਸੀਸ ਮੁੰਡਾਏ।
ਪਾਹੁਰਿ ਜਾਨਿ ਗ੍ਰਿਹਹਿ ਲੈ ਆਏ।੧੮।
ਜੇ ਜੇ ਭਾਜ ਹੁਤੇ ਬਿਨੁ ਆਦਿਸੁ।
ਕਹੌ ਅਹਿਦੀਅਹਿ ਕਿਨੈ ਬਤਾਦਿਸੁ।
ਮੂੰਡਿ ਮੂੰਡਿ ਕਰਿ ਸਹਿਰ ਫਿਰਾਏ।
ਕਾਰ ਭੇਟ ਜਨੁ ਲੈਨ ਸਿਧਾਏ।੧੯।
ਪਾਛੇ ਲਾਗਿ ਲਰਿਕਵਾ ਚਲੇ।
ਜਾਨੁਕਿ ਸਿੱਖ ਸਖਾ ਹੈ ਭਲੇ।
ਛਿਕੇ ਤੋਬਰਾ ਬਦਨ ਚੜਾਏ।
ਜਨੁ ਗ੍ਰਿਹ ਖਾਨ ਮਲੀਦਾ ਆਏ।੨੦।
ਮਸਤਕ ਸੁਭੇ ਪਨਹੀਯਨ ਘਾਇ।
ਜਨੁ ਕਰਿ ਟੀਕਾ ਦਏ ਬਨਾਇ।
ਸੀਸ ਈਟ੍ਰ ਕੇ ਘਾਇ ਕਰੇਹੀ।
ਜਨੁ ਤਿਨੁ ਭੇਟ ਪੁਰਾਤਨ ਦੇਹੀ।੨੧।

**ਦੋਹਰਾ**

ਕਬਹੂੰ ਰਣ ਜੂਝਿਓ ਨਹੀ ਕਛੂ ਦੇ ਜਸੁ ਨਹਿ ਲੀਨ।
ਗਾਂਵ ਬਸਤ ਜਾਨਿਯੋ ਨਹੀ ਜਮ ਸੇ ਕਿਨ ਕਹਿ ਦੀਨ।੨੨।

## ਚੌਪਈ

ਇਹ ਬਿਧ ਤਿਨੋ ਭਯੋ ਉਪਹਾਸਾ।
ਸਭ ਸੇਤਨ ਮਿਲਿ ਲਖਿਓ ਤਮਾਸਾ।
ਸੰਤਨ ਕਸਟ ਨ ਦੇਖਨ ਪਾਯੋ।
ਆਪ ਹਾਥ ਦੇ ਨਾਥ ਬਚਾਯੋ।੨੩।

## ਚਾਰਣੀ ਦੋਹਰਾ

ਜਿਸ ਨੋ ਸਾਜਨ ਰਾਖਸੀ ਦੁਸਮਨ ਕਵਨ ਬਿਚਾਰ।
ਛੈ ਨ ਸਕੈ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ।੨੪।
ਜੋ ਸਾਧੂ ਸਰਣੀ ਪਰੇ ਤਿਨ ਕੇ ਕਵਨ ਬਿਚਾਰ।
ਦੰਤ ਜੀਭ ਜਿਮ ਰਾਖਿਹੈ ਦੁਸਟ ਅਰਿਸਟ ਸੰਘਾਰ।੨੫।
ਇਤਿ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਸ਼ਹਿਜਾਦੇ ਵ ਅਹਦੀਆ ਗਮਨ
ਬਰਨਨੰ ਨਾਮ ਤ੍ਰੌਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ।੧੩।

ਅਫਜੂ। ੪੬੦।

## ਚੌਪਈ



ਸਰਬ ਕਾਲ ਸਭ ਸਾਧ ਉਬਾਰੇ।
ਦੁਖੁ ਦੈ ਕੈ ਦੋਖੀ ਸਭ ਮਾਰੇ।
ਅਦਭੁਤਿ ਗਤਿ ਭਗਤਨ ਦਿਖਰਾਈ।
ਸਭ ਸੰਕਟ ਕੋ ਸੰਤ ਬਚਾਈ।੧।
ਸਭ ਕੰਟਕ ਕੰਟਕ ਜਿਮ ਘਾਏ।
ਦਾਸ ਜਾਨਮੁਹਿ ਕਰੀ ਸਹਾਇ।
ਆਪ ਹਾਥ ਦੈ ਲਯੋ ਬਚਾਇ।੨।
ਅਬ ਜੋ ਜੋ ਮੈਂ ਲਖੇ ਤਮਾਸਾ।
ਸੋ ਸੋ ਕਰੋ ਤੁਮੈ ਅਰਦਾਸਾ।
ਜੋ ਪ੍ਰਭ ਕਿਰਪਾ ਕਟਾਛ ਦਿਖੈ ਹੈ।
ਸੋ ਤਵ ਦਾਸ ਉਚਾਰਤ ਜੈ ਹੈ।੩।
ਜਿਹ ਜਿਹ ਬਿਧ ਮੈ ਲਖੇ ਤਮਾਸਾ।
ਚਾਹਤ ਤਿਨਕੋ ਕੀਯੋ ਪ੍ਰਕਾਸਾ।
ਜੋ ਜੋ ਜਨਮ ਪੂਰਬਲੇ ਹੇਰੇ।
ਕਹਿਹੋ ਸੁ ਪ੍ਰਭ ਪਾਰਕ੍ਰਮ ਤੇਰੇ।੪।
ਸਰਬ ਕਾਲ ਹੈ ਪਿਤਾ ਅਪਾਰਾ।

ਦੇਬਿ ਕਾਲਕਾ ਮਾਤ ਹਮਾਰਾ।
ਮਨੂਆ ਗੁਰ ਮੁਰਿ ਮਨਸਾ ਮਾਈ।
ਜਿਨ ਮੋਕੋ ਸੁਭ ਕ੍ਰਿਆ ਪੜ੍ਹਾਈ।੫।
ਜਬ ਮਨਸਾ ਮਨ ਮਯਾ ਬਿਚਾਰੀ।
ਗੁਰ ਮਨੂਆ ਕਹ ਕਹਿਯੋ ਸੁਧਾਰੀ।
ਜੇ ਜੇ ਚਰਿਤ ਪੁਰਾਤਨ ਲਹੇ।
ਤੇ ਤੇ ਅਬ ਚਹੀਅਤ ਹੈ ਕਹੈ।੬।
ਸਰਬ ਕਾਲ ਕਰਣਾ ਤਬ ਭਰੇ।
ਸੇਵਕ ਜਾਨ ਦਯਾ ਰਸ ਢਰੇ।
ਜੋ ਜੋ ਜਨਮ ਪੂਰਬਲੇ ਭਯੋ।
ਸੋ ਸੋ ਸਭ ਸਿਮਰਣ ਕਰ ਦਯੋ।੭।
ਮੋ ਕੌ ਇਤੀ ਹੁਤੀ ਕਹ ਸੁਧੰ।
ਜਸ ਪ੍ਰਭ ਦਈ ਕ੍ਰਿਪਾ ਕਰਿ ਬੁੱਧੰ।
ਸਰਬ ਕਾਲ ਤਬ ਭਏ ਦਇਆਲਾ।
ਲੋਹ ਰਛ ਹਮ ਕੋ ਸਬ ਕਾਲਾ।੮।
ਸਰਬ ਕਾਲ ਰੱਛਾ ਸਬ ਕਾਲ।
ਲੋਹ ਰੱਛਾ ਸਰਬਦਾ[75] ਬਿਸਾਲ।

## ਟਿਪਣੀਆਂ ਅਤੇ ਹਵਾਲੇ।

1. ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਇਸ ਬਚਿਤ੍ਰ ਨਾਟਕ ਸਬੰਧੀ ਇਕ ਪੰਨੇ ਦੀ ਭੂਮਿਕਾ ਦਿਤੀ ਹੋਈ ਹੈ ਜਿਸ ਵਿਚ ਅਧਿਆਇ ਵਾਰ ਵੇਰਵਾ ਹੈ ਅਰਥਾਤ 14 ਅਧਿਆਇਆਂ ਵਿਚ ਕਿਹੜਾ ਕਿਹੜਾ ਵਿਵਰਣ ਪ੍ਰਸਤੁਤ ਕੀਤਾ ਗਿਆ ਹੈ।
2. ਸੰਘਾਰ ਸ਼ਕਤੀ ਦੀ ਆਰਾਧਨਾ ਕੀਤੀ।
3. ਦੋਇ ਮੂਰਤਾਂ ਇਕ ਜੋਤਿ ਹੋ ਗਈਆਂ। ਉਹ ਹੀ ਮੇਰੇ ਪਿਤਾ ਮਾਤਾ ਅਤੇ ਈਸ਼ਵਰ ਹੋ ਗਏ।
4. ਗੁਰਦੇਵ : ਇਥੇ ਗੁਰਦੇਵ ਸ਼ਬਦ ਈਸ਼ਵਰ ਲਈ ਪ੍ਰਯੁਕਤ ਹੋਇਆ ਹੈ।
5. ਫਿਰ ਪ੍ਰਭੂ ਨੇ ਮੈਨੂੰ ਆਗਿਆ ਦਿਤੀ।
6. ਫਿਰ ਮੈ ਕਲਿਯੁਗ ਵਿਚ ਜਨਮ ਲਿਆ।
7. ਜਗਤ ਵਿਚ ਆਉਣ ਲਈ ਮੈਂ ਰਾਜ਼ੀ ਨਹੀਂ ਸਾਂ ਪਰ ਆਗਿਆ ਕਿਵੇਂ ਟਾਲ ਸਕਦਾ ਸਾਂ।
8. ਮੇਰੀ ਚਿਤ ਬ੍ਰਿਤੀ ਤਾਂ ਗੁਰੂ ਚਰਨਾਂ ਵਿਚ ਟਿਕੀ ਹੋਈ ਸੀ।
9. ਗੁਰਦੇਵ ਪਿਤਾ ਨੇ ਮੈਨੂੰ ਕਿਸੇ ਤਰ੍ਹਾਂ ਸਮਝਾ ਬੁਝਾ ਕੇ ਮਾਤ ਲੋਕ ਵਿਚ ਸੌਂਪੇ ਗਏ ਕਾਰਜ-ਵਿਸ਼ੇਸ਼ ਲਈ ਭੇਜ ਹੀ ਦਿੱਤਾ।

 

10. ਗੁਰੂ ਕ੍ਰਿਪਾ ਨਾਲ ਮੈਂ ਇਥੇ ਮਾਨ ਸਤਿਕਾਰ ਨਾਲ ਵਿਚਰਦਾ ਹਾਂ ਸਾਰੇ ਦਵੈਸੀ/ਵਿਰੋਧੀ ਮੇਰੇ ਸਾਮ੍ਹਣੇ ਤੁਛ ਹੋ ਗਏ ਹਨ।
11. ਪਹਿਲਾਂ ਸਤਿਯੁਗ ਨੂੰ ਜਿਵੇਂ ਡਿੱਠਾ ਸੀ।
12. ਮਹਾਸ਼ਕਤੀ ਦਾ ਚਰਿਤ੍ਰ
13. ਨਕਸ਼ ਵਰਣ ਬਿਆਨ ਕੀਤਾ, ਪੈਰਾਂ ਤੇ ਸਿਰ ਤਕ ਅੰਗਾਂ ਪ੍ਰਤਿ ਅੰਗ ਦਾ ਨਿਰੂਪਣ।
14. ਪਹਿਲਾਂ ਲਘੂ ਕਥਾ ਬਿਆਨ ਕੀਤੀ।
15. ਹੁਣ ਉਸ ਨੂੰ ਵਿਸਤ੍ਰਿਤ ਰੂਪ ਵਿਚ ਪੇਸ਼ ਕਰਨਾ ਚਾਹੁੰਦਾ ਹਾਂ।
16. ਚੌਦ੍ਹਵਾਂ ਅਧਿਆਇ
17. ਅਫ਼ਜੂੰ : ਫੀ ਅਫ਼ਜੂੰ-ਨਾਊਂ ਵ੍ਰਿਧੀ, ਤਰੱਕੀ, ਅਧਿਕ, ਵਿਸ਼ੇਸ਼, ਦਸਮ ਗ੍ਰੰਥ ਵਿਚ ਚਲਦਾ ਪ੍ਰਸੰਗ ਦਸਣ ਲਈ ਇਹ ਸ਼ਬਦ ਅਨੇਕ ਥਾਈਂ ਆਇਆ ਹੈ।
18. ਦਈਤ : ਦੈਤ, ਰਾਕਸ਼ਸ਼
19. ਦੁਖਦਾਈ : ਦੁਖ ਦੇਣ ਵਾਲੇ, ਤੰਗ ਕਰਨ ਵਾਲੇ।
20. ਅਤੇ ਉਹ ਆਪਣੇ ਬਾਹੂ ਬਲ ਕਰਕੇ ਝੱਲੇ ਹੋ ਗਏ।
21. ਉਹ ਪਰਮ ਪੁਰਖ ਦੀ ਪੂਜਾ ਤੋਂ ਵਿਰਵੇ ਹੋ ਗਏ।
22. ਉਹਨਾਂ ਨੂੰ ਅਸਾਂ ਗੁੱਸੇ ਵਿਚ ਆ ਕੇ ਝਟ ਹੀ ਮਾਰ ਮੁਕਾਇਆ।
23. ਉਹਨਾਂ ਦੀ ਥਾਂ ਤੇ ਦੇਵਤਿਆਂ ਨੂੰ ਸ਼ਕਤੀ ਸੌਂਪੀ।
24. ਪਰ ਉਹ ਆਪਣੀ ਪੂਜਾ ਵਿਚ ਹੀ ਉਲਝ ਗਏ ਭਾਵ ਆਪ ਦੀ ਪੂਜਾ ਕਰਵਾਉਣ ਲੱਗੇ।
25. ਮਹਾ ਦੇਵ ਜੋ ਆਪਣੇ ਆਪ ਨੂੰ ਜੂਨਾਂ ਵਿਚ ਆਉਣ ਤੋਂ ਬਾਹਰ ਸਮਝਦਾ ਸੀ। ਉਹ ਦੇਵਤੇ ਆਪਣੇ ਆਪ ਨੂੰ ਮਹਾਦੇਵ ਸਮਝਣ ਲੱਗੇ।
26. ਆਪਣੇ ਆਪ ਨੂੰ ਹੀ ਉਨ੍ਹਾਂ ਨੇ ਵਿਸ਼ਨੂੰ ਸਮਝ ਲਿਆ।
27. ਫਿਰ ਪ੍ਰਭੂ ਨੇ ਪ੍ਰਿਥ੍ਵੀ ਧ੍ਰੁਵ ਚੰਦਰਮਾ, ਸੂਰਜ, ਅਗਨੀ ਵਾਯੂ ਅਤੇ ਪ੍ਰਤਯੂਸ
28. ਦੇਥੇ : ਦੇਵਤੇ।
29. ਉਹ ਦੇਵਤੇ ਦੂਸਰਿਆਂ ਨੂੰ ਕਹਿਣ ਲਗੇ ਕਿ ਤੁਸੀਂ ਵੀ ਸਾਡੀ ਹੀ ਪੂਜਾ ਕਰੋ।
30. ਕਈ ਅਗਣੀ ਨੂੰ ਪੂਜਣ ਲਗ ਪਏ ਅਤੇ ਕਈ ਵਾਯੂ ਨੂੰ ਪੂਜਣ ਲਗ ਪਏ।
31. ਕਈਆਂ ਨੇ ਪਥਰਾਂ ਨੂੰ ਹੀ ਰੱਬ ਮੰਨ ਲਿਆ।
32. ਇੰਝ ਕਈ ਵਿਧੀ ਵਿਧਾਨ ਬਣ ਗਏ (ਕਰਮ ਕਾਂਡ)
33. ਇਹ ਕਰਮ ਕਾਂਡ ਲੋਕਾਂ ਨੂੰ ਡਰਾਉਣ ਵਾਸਤੇ ਸਨ।
34. ਤੇ ਉਹ ਸਾਰੇ ਮਮਤਾ ਦੇ ਅਧੀਨ ਹੋ ਗਏ।
35. ਸਾਰਿਆਂ ਨੇ ਆਪਣੀ ਆਪਣੀ ਬੁੱਧੀ ਨੂੰ ਆਪਣੇ ਆਪਣੇ ਵੱਖਰੇ ਪੰਥ ਚਲਾਉਣ ਲਈ ਪ੍ਰਯੋਗ ਕੀਤਾ।
36. ਉਹ ਸਾਰੇ ਰੱਬ ਵਲੋਂ ਹਟ ਕੇ ਆਪਸ ਵਿਚ ਲੜਣ ਝਗੜਨ ਲਗ ਪਏ।
37. ਈਸ਼ਵਰ ਦੀ ਪਛਾਣ ਕਰਨ ਤੋਂ ਬਿਨਾਂ ਉਹ ਰਿਧੀਆਂ ਸਿਧੀਆਂ ਦੇ ਚੱਕਰ ਵਿਚ ਪੈ ਗਏ, ਝੱਲੇ ਹੋ ਗਏ।

 

38. ਸਾਰੇ ਆਪਣੀ-ਆਪਣੀ ਪੈਦਾ ਕੀਤੀ ਹੋਈ ਉਲਝਣ ਵਿਚ ਹੀ ਪੈ ਕੇ ਰਹਿ ਗਏ।
39. ਕਵੀ ਦਾ ਫ਼ੈਸਲਾ ਹੈ ਕਿ ਜਿਹੜੇ ਲੋਕ ਹਰਿ ਭਗਤੀ ਵਿਚ ਲਗ ਗਏ ਉਹ ਵੇਦਾਂ ਕਤੇਬਾਂ, ਕਰਮਕਾਂਡਾਂ ਅਤੇ ਹੋਰ ਚਕਰਾਂ ਤੋਂ ਮੁਕਤ ਹੋ ਗਏ।
40. ਕੋਊ :— ਪਾਂਠਤਰ = ਕੋਈ
41. ਇਹ ਤੁਕ ਮੂਲ ਪੋਥੀ ਵਿਚ ਨਹੀਂ ਹੈ।
42. ਜਿਨ : ਪਾਠੰਤਰ = ਜਿਹ
43. ਹੰਕਾਰ ; ਪਾਠੰਤਰ = ਅਹੰਕਾਰ
44. ਕਹਤ : ਮੂਲ ਪੋਥੀ ਵਿਚ ਕਹਜ ਸ਼ਬਦ ਹੈ।
45. ਧਰਮ : ਮੂਲ ਪੋਥੀ ਵਿਚ ਇਥੇ ਜਨਮ-ਸ਼ਬਦ ਹੈ।
46. ਇਹ ਤੁਕ ਮੂਲ ਪੋਥੀ ਵਿਚ ਨਹੀਂ ਹੈ।
47. ਮੂਲ ਪੋਥੀ ਵਿਚ 'ਤੀਰ' ਸ਼ਬਦ ਦੀ ਥਾਂ 'ਖੀਰ' ਸ਼ਬਦ ਹੈ।
48. ਸੰਮਾਰੰ ਪਾਠੰਤਰ = ਸੰਪਾਰਨ :—ਅਰਥਾਂ ਵਿਚ ਕੋਈ ਫ਼ਰਕ ਨਹੀਂ। ਇਹ ਉਤਾਰਾ ਕਰਨ ਵਾਲੇ ਦੀ ਗ਼ਲਤੀ ਹੀ ਪ੍ਰਤੀਤ ਹੁੰਦੀ ਹੈ।
49. ਦਿਵਸ : ਦਿਨ
50. ਬਰਨਨੰ : ਬਿਆਨ
51. ਡਢੇ, ਚੜ੍ਹੇ, ਚੜ੍ਹਾਈ ਕੀਤੀ, ਹਮਲਾ ਕੀਤਾ
52. ਇਹ ਤੁਕ ਮੂਲ ਪੋਥੀ ਵਿਚ ਨਹੀਂ ਹੈ।
53. ਇਹ ਤੁਕ ਮੂਲ ਪੋਥੀ ਵਿਚ ਨਹੀਂ ਹੈ।
54. ਬਰੈਕਟਾਂ ਵਾਲੀ ਇਬਾਰਤ ਮੂਲ ਪੋਥੀ ਵਿਚ ਨਹੀਂ ਹੈ।
55. ਜੇਤਿ : ਪਾਠੰਤਰ ਜੀਤਿ।
56. ਕਾਮ : ਪਾਠੰਤਰ ਕਾਜ-ਅਰਥਾਂ ਵਿਚ ਕੋਈ ਫ਼ਰਕ ਨਹੀਂ।
57. ਜਨ : ਪਾਠੰਤਰ ਜਾਨ।
58. ਜੀਯੋ : ਦੀਯੋ
59. ਦੇਹੁ : ਪਾਠੰਤਰ = ਸਬਹੂੰ
60. ਅਬਹੂੰ = ਪਾਠੰਤਰ ਸਬਹੂੰ
61. ਬਰੈਕਟਾਂ ਵਾਲੀ ਭਾਗ ਮੂਲ ਪੋਥੀ ਵਿਚ ਨਹੀਂ ਹੈ।
62. ਕਿਕਾਣ ਪਾਠੰਤਰ : ਰਾਜਿੰਦ੍ਰ
63. ਸੁਪਾਨੰ ; ਪਾਠੰਤਰ : ਕ੍ਰਿਪਾਲੰ
64. ਹਨਿਯੋ : ਪਾਠੰਤਰ = ਹਰਿਓ
65. ਹਨੇ : ਪਾਠੰਤਰ ਹਠੇ
66. ਇਹ ਤੁਕ ਮੂਲ ਪੋਥੀ ਵਿਚ ਨਹੀਂ ਹੈ।
67. ਪਾਠੰਤਰ ਸੁ ਸਾਗੰ ਸਮਾਲੰ

 

68. ਕੜਾ ਕਾੜ : ਪਾਠੰਤਰ ਦੜੰਕਾਰ
69. ਉਚਾਰੰ ਪਾਠੰਤਰ। ਉਤਾਰੰ
70. ਰਥ : ਪਾਠੰਤਰ = ਤਥ
71. ਹਮ : ਪਾਠੰਤਰ = ਵਹ
72. ਮੂਲ ਪੋਥੀ ਵਿਚ ਨਹੀਂ
73. ਚਲੇ : ਪਾਠੰਤਰ ਚੜ੍ਹੇ
74. ਲੈਲੈ : ਪਾਠੰਤਰ ਲੈ ਹੈ
75. ਸਰਬਦਾ : ਸਰਵਦਾ : ਸਦੀਵ ਕਾਲ, ਹਮੇਸ਼ਾ ਲਈ।

*****



 

## ੧ਓ ਸਤਿਗੁਰ ਪ੍ਰਸਾਦਿ॥

### ਸਾਖੀ ੨੧

**ਸਤਿਗੁਰੂ ਜੀ ਦੇ ਦਰਸ਼ਨ ਕੋ ਸਰਬਤ ਸੰਗਤ ਦਾ ਆਉਣਾ :—**

ਆਗੇ ਸਾਖੀ ਸਤਿਗੁਰ ਜੀ ਕੇ ਦਰਸ਼ਨ ਕੋ ਸਰਬਤ ਸਿਖ ਸੰਗਤ ਆਏ। ਪੂਜਾ ਭੇਟ ਅਨਗਨਤ ਚੜਾਵਤ ਭਏ। ਸਤਿਗੁਰ ਦੀਨ ਦਿਆਲ ਪਤਿਤ ਪਾਵਨ ਚਲਿਤ੍ਰ ਦਿਖਾਇਆ। ਜੋ ਸੋ ਸਰਬ ਦੇਸੋ ਸੇ ਹੁਕਮਨਾਮੇ ਭੇਜ ਕੇ ਮੰਗਾਇਆ ਥਾ। ਅਰ ਜੋ ਨਕਦੀ ਰੁਪਯੇ ਅਸਰਫੀਆਂ ਖਜਾਨੇ ਮੇ ਥੀ। ਸੋ ਅਰੁ ਥਾਨ ਜਰਬਾਫਤ[1] ਤੇ ਆਦ ਲੇ ਕੇ ਤਾਸ ਬਾਦਲੇ[2] ਕੇ ਥੇ ਸੋ ਹਜੂਰ ਮੇ ਮੰਗਾਇ ਕੇ ਅਤਰ ਵਾ ਫੁਲੇਲ ਜੋ ਜਉਨਪੁਰ ਤੇ ਆਦਿਲੇ ਕਰ ਬਡੀ ਬਡੀ ਜਾਗਾ ਕਾ ਥਾ ਸੋ ਮੰਗਾਇ ਕੈ ਹੁਕਮ ਕੀਆ ਜੋ ਜੋ ਇਨ ਥਾਨੋ ਕੋ ਇਸ ਮੌ ਤਰ ਕਰਕੇ ਫੂਕ ਦੇਹੁ। ਸਿਖਾਂ ਨੇ ਉਸੀ ਤਰਹ ਕੀਆ ਸਤਿਗੁਰ ਜੀ ਕੀ ਆਗਿਆ ਮਾਨ ਕੇ ਫੇਰ ਹੁਕਮ ਹੂਆ ਜੌ ਇਸ ਕੀ ਸੇਮ ਏਕਠੀ ਕਰਕੇ ਚਾਂਦਨੀਆ ਕੇ ਬੀਚ ਗਠੇ ਬਾਂਧੋ। ਈਹਾ ਏਹੁ ਚਰਿਤ੍ਰ ਕਰਕੇ ਆਪ ਜਾਇ ਕੇ ਸਤਰੁਦ੍ਰ ਕੇ ਕਿਨਾਰੇ ਹਥ ਹਥ ਜਲ ਮੇ ਮੰਜੀ ਬਿਛਵਾਇ ਕੇ ਅਸੀਨ ਭਏ। ਵ ਹੁਕਮ ਕੀਆ ਜੋ ਇਸ ਜਾਗਾ ਏਕ ਗੜਾ ਨਿਕਾਲੋ, ਸਿੱਖਾਂ ਨੇ ਉਸੀ ਤਰ੍ਹਾਂ ਕੀਆ। ਆਗਿਆ ਹੋਈ ਕਿ ਜਾਇ ਕੇ ਅਸਰਫੀਆਂ ਵ ਰੁਪਈਆਂ ਕੇ ਤੋੜੇ ਖਜਾਨੇ ਸੇ ਸਭ ਉਠਾਇ ਲਿਆਵੋ। ਵ ਜਵਾਹਰਖਾਨੇ ਸੌ ਕੁਲ ਜਵਾਹਿਰਾਤਿ ਵ ਸੀਮ[3] ਕੇ ਗਠੇ ਵ ਸਿਲਹਖਾਨੇ[4] ਸੌ ਕੁਲ ਹਥਿਆਰ ਵ ਸੁਇਨਾ ਵਹਿ ਜੋ ਹੁਕਮਨਾਮੇ ਭੇਜ ਕੈ ਮੰਗਾਇਆ ਹੈ ਸੋ ਅਉਰ ਬਰਤਨ ਚਾਂਦੀ ਵ ਸੁਇਨੇ ਕੇ ਸਾਦੇ ਵ ਜੜਾਉ ਏਹ ਸਭ ਚੀਜ਼ਾਂ ਜਲਦ ਲਿਆਇ ਕੈ ਇਸ ਗੜੇ ਮੇ ਡਾਲਤੇ ਜਾਉ। ਆਗਿਆ ਮਾਨ ਕੈ ਸੂਬਤ੍ਰ ਸਿਖ ਸੰਗਤਿ ਉਸ ਕਾਰ ਮੇ ਲਗ ਪੜੇ। ਇਕ ਸਿਖ ਨੇ ਕਿਆ ਕੀਆ ਜੋ ਏਕ ਚਿਲਾ ਕਮਾਨ ਸੇ ਨਇਆ ਉਤਾਰ ਕੈ ਕਮਰ ਮੇ ਰਖਾ। ਸਤਿਗੁਰ ਅੰਤਰਜਾਮੀ ਪੂਛਾ ਕਿ ਤੇਰੀ ਕਮਰ ਮੇ ਕਿਆ ਹੈ। ਸਿਖ ਨੇ ਹਾਥ ਬਾਂਧ ਕੈ ਬੇਨਤੀ ਕੀਆ ਏਕ ਚਿਲਾ ਮੈ ਨੇ ਲੀਆ ਹੈ। ਇਸ ਵਾਸਤੇ ਜੋ ਮਲੇਛਾ ਸੇ ਲੜਾਈ ਹਮੇਸਾ ਰਹਤੀ ਹੈ ਸਾਇਤ[5] ਕਿਸੀ ਵਖਤ ਮੇਰਾ ਚਿਲਾ ਪੁਰਾਨਾ ਹੈ ਟੂਟ ਜਾਇ ਤੋ ਇਸ ਕੋ ਚੜਾਇ ਲੇਉਗਾ। ਤਬ ਸਤਿਗੁਰ ਗਰੀਬ ਨਵਾਜ ਬਚਨ ਕੀਆ। ਏ ਸਿਖਾ ਇਹ ਪੂਜਾ ਕੀ ਅੰਸ ਹੈ ਤੁਮ ਕੋ ਇਹ ਬਿਖ ਸਮਾਨ ਹੈ। ਇਹ ਬਚਨ ਸੁਨਿ ਕੇ ਸਿਖ ਕੰਪਮਾਨ ਭਇਆ[6]। ਅਉ ਚਰਨਾ ਉਪਰ ਗਿਰ ਪੜਾ ਅਰ ਬੇਨਤੀ ਕਰੀ। ਹੇ ਗਰੀਬ ਨਿਵਾਜ ਦਾਸ ਕੀ ਅਵਗਿਆ[7] ਮਾਫ ਕਰਨੀ। ਸਤਿਗੁਰ ਸਾਹਿਬ ਜੀ ਨੇ ਹੁਕਮ ਕੀਆ ਜੋ ਇਸ ਚਿਲੇ ਨੋ ਇਥੇ ਪਾਇ ਦੇਇ। ਹੋਰ ਚੀਜ਼ਾਂ ਜਲਦ ਲਿਆਉ। ਤਾਂ ਹਜੂਰ ਕਾ ਹੁਕਮ ਮਾਨ ਕੈ ਹਜਾਰਾਂ ਸਿਖ ਢੋਵਨੇ ਲਗੇ ਥੇ। ਸੰਧਿਆ ਤਕ ਸਭ ਅਸਬਾਬ[8] ਆਇ ਚੁਕਾ। ਤਬ ਆਪ ਨੇ ਹੁਕਮ ਕੀਆ ਜੋ ਅਬ ਦੇਰੇ ਕੋ ਚਲੋ ਸੰਗਤ ਸਤਿਗੁਰ ਜੀ ਕੇ ਹਮ ਰਾਹ ਦੇਰੇ ਕਉ ਆਏ। ਇਧਰ ਤੋ ਇਹ ਚਰਿਤ੍ਰ[9] ਹੂਆ। ਉਧਰ ਰਾਜਿਆਂ ਨੇ ਸੁਨਾ ਜੋ ਗੁਰੂ ਜੀ ਨੇ ਸਬ ਮਾਇਯਾ ਅਰੁ ਅਸਬਾਬ ਆਪਨਾ ਸਤਲੁਦ੍ਰ ਕੇ ਕਿਨਾਰੇ ਗੜਾ ਕਰ ਕੈ ਉਸ ਮੇ ਪਾਇਆ ਹੈ। ਇਹ ਸੁਨ ਕੈ ਰਾਜੇ

ਸਤਲੁਦ੍ਰ ਕੇ ਕਿਨਾਰੇ ਆਇ ਕੈ ਉਸ ਜਾਗਾ ਕਉ ਸਾਰੀ ਖੋਦਤੇ ਰਹੇ। ਕਛੁ ਹਾਥ ਨ ਲਗਾ। ਸਵੇਰ ਕੋ ਅਪਨੇ ਘਰ ਗਏ। ਸਿਖਾਂ ਨੇ ਇਹ ਕਥਾ ਸਭਿ ਆਇ ਕੈ ਹਜੂਰ ਸਤਿਗੁਰ ਜੀ ਕੋ ਕਹੀ। ਸ੍ਰੀ ਮੁਖ ਬਚਨ ਹੂਆ। ਜੋ ਮੈ ਨੇ ਇਹ ਮਾਇਆ ਅਰੁ ਅਸਬਾਬ ਅਪਨਾ ਸਤਲੁਦ੍ਰ ਕੀ ਸਪੁਰਦ ਕੀਆ ਹੈ। ਅਰੁ ਅਮਾਨਤ ਰਖਾ ਹੈ। ਅਰ ਉਸ ਜਾਹਗਾ[10] ਕਾ ਨਾਉ ਹਿਮਾਇਤੀ-ਨਾਲਾ ਕੀਆ ਹੈ। ਜਿਸ ਕੇ ਵਾਸਤੇ ਇਹ ਸਭ ਕਛੁ ਅਮਾਨਤ ਰਖਾ ਹੈ ਜਦ ਉਹ ਪੁਰਖ ਆਵੇਗਾ ਤਦ ਅਪਨੀ ਅਮਾਨਤ ਲੈ ਲੇਇਗਾ। ਅਉਰ ਕਿਸੀ ਕਉ ਕੋਟ ਜਤਨ ਕਰ ਕੈ ਨਹੀਂ ਮਿਲਨੀ। ਜੋ ਮਾਇਆ ਅਸਬਾਬ ਸਤਗੁਰ ਗਰੀਬ ਨਿਵਾਜ ਨੇ ਸਤਲੁਦ੍ਰ ਮੇ ਡਾਲਾ ਤਿਸ ਕੀ ਸੰਖਿਆ ਬਡਿਆਂ ਸਿਖਾਂ ਨੇ ਕੀਆ ਤੇ ਨੌ ਕਰੋੜਿ ਠਹਰਾਇਆ। ਪਰਮ ਸਤਿਗੁਰ ਕਾ ਮਾਇਆ ਕਾ ਅੰਤ ਕਉਨ ਪਾਵੈ[11]।

## ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਜਰਬਾਫਤ ਜ਼ਰੀ ਦੀਆਂ ਤਾਰਾਂ ਨਾਲ ਮਿਲਾਕੇ ਬੁਣਿਆ ਹੋਇਆ ਵਸਤਰ/ਕਪੜਾ।
2. ਬਾਦਲੇ : ਚਾਂਦੀ ਸੋਨੇ ਦੀਆਂ ਤਾਰਾਂ ਨਾਲ ਮਿਲਾ ਕੇ ਬੁਣਿਆ ਹੋਇਆ ਵਸਤਰ/ਕਪੜਾ।
3. ਸੀਮ : ਚਾਂਦੀ
4. ਸਿਲਹਖਾਨੇ : ਅਸਲਾਖ਼ਾਨਾ
5. ਸਾਇਤ : ਸ਼ਾਇਦ
6. ਕੰਬ ਗਿਆ, ਡਰ ਗਿਆ
7. ਅਵਗਿਆ : ਭੁਲ, ਗਲਤੀ, ਕਸੂਰ।
8. ਸਾਜ਼-ਓ-ਸਮਾਨ, ਚੀਜ਼ਾਂ, ਵਸਤਾਂ
9. ਖੇਡ ਹੋਈ, ਚੋਜ ਹੋਇਆ।
10. ਜਾਹਗਾ, ਜਗਹ, ਥਾਂ, ਟਿਕਾਣਾ, ਸਥਾਨ।
11. ਸਤਿਗੁਰੂ ਜੀ ਦੀਆਂ ਗੱਲਾਂ ਦਾ ਰਾਜ਼ ਕੌਣ ਜਾਣ ਸਕਦਾ ਹੈ।

*****

 

## ਸਾਖੀ ੨੨

**ਅਗੇ ਸਾਖੀ ਪਰਮ ਚਰਿਤ੍ਰ ਦਿਖਾਉਨੇ ਕੀ ਵ ਦੋਨੇ ਸਾਹਿਬਜ਼ਾਦਿਆ ਕੇ ਸ਼ਹੀਦ ਹੋਨੇ ਕੀ ਸਿਰਹੰਦ ਵਿਚਿ ਵ ਸਾਹਿਬਾ ਕੇ ਦਖਨ ਜਾਨੇ ਕੀ ਨਿਰੂਪਨ ਹੋਇਗੀ :—**

ਸਤਿਗੁਰੂ ਦਿਆਲ ਸਿਖਾ ਕੋ ਬੁਲਾਇ ਕੇ ਹੁਕਮ ਕੀਆ। ਜੋ ਲਸਕਾਰ ਮੈ ਜੇਤੇ ਘੋੜੇ ਮਰੇ ਉਨ ਕਾ ਚਰਸਾ[1] ਹਜੂਰ ਦਾਖਲ ਕਰਨਾ। ਪੁਰਾਨੇ ਜੂਤੇ ਵ ਪੁਰਾਨੇ ਤੋਬਰੇ[2] ਏਹ ਸਭਿ ਲੇ ਆਇਕੇ ਉਹ ਜੋ ਸੰਦੂਕ ਜਰਬਾਫੱਤ[3] ਕੇ ਹੈ। ਜਿਨ ਮੇ ਸੇ ਮਾਲ ਨਿਕਾਲ ਕੇ ਹਿਮਾਇਤੀ ਨਾਲੇ ਮੈ ਡਾਲਾ ਹੈ। ਉਨਾ ਸਭ ਸੰਦੂਕਾਂ ਕੋ ਇਨ ਚੀਜਾਂ ਸੋਂ ਭਰ ਕੇ ਤਾਲੇ ਲਗਾਇ ਦੇਉ। ਸਿਖਾਂ ਆਗਿਆ ਮਾਨ ਕੇ ਉਸੀ ਤਰਹ ਕੀਆ। ਏਤੇ ਮੈ ਰਾਜਿਆ ਕੇ ਵਕੀਲ ਆਏ। ਅਉਰ ਬੇਨਤੀ ਕੀਆ। ਜੋ ਹਜੂਰ ਕੇ ਸਿੰਘ ਹਮਾਰੇ ਖੇਤਾਂ ਮੈ ਸਿਕਾਰ ਖੇਲਤੇ ਫਿਰਤੇ ਹੈ। ਵਾ ਨਾਹਕ ਭੀ ਘੋੜੇ ਖੇਤਾਂ ਮੇ ਲੇ ਜਾਤੇ ਹੈਂ। ਹਮਾਰਾ ਹਜ਼ਾਰਾ ਰੁਪਯਾ ਕਾ ਨੁਕਸਾਨ ਹੋਤਾ ਹੈ। ਇਸ ਕੀ ਪਾਇਮਾਲੀ[4] ਹਮ ਕੋ ਹਜੂਰ ਸੇ ਮਿਲੇ। ਆਪ ਨੇ ਜਬਾਬ ਦੀਆ ਜੋ ਤੁਮ ਜਾਨੋ ਸਿੰਘ ਜਾਨੈ। ਤਬਿ ਰਾਜਿਆ ਨੇ ਸੂਬੇ ਕੇ ਫਿਰਆਦ ਕੀਆ। ਸੂਬ ਬੇ-ਵਾਸਤਾ ਏਕਠਾ ਕਰਕੇ ਗੁਰੂ ਜੀ ਕੇ ਉਪਰ ਲੜਾਈ ਕੋ ਆਇਆ। ਇਸ ਕਾਰਨ ਸੇ ਸਿਖ ਸੰਗਤ ਸਭ ਜੋ ਬਿਸੋਏ ਕੇ ਮੇਲੇ ਪਰ ਦਰਸਨ ਕੋ ਆਏ ਥੇ ਉਨਾ ਸਭਨਾ ਬੇਨਤੀ ਕੀਆ ਜੋ ਆਗਿਆ ਪਾਵੈ ਤੋਂ ਘਰ ਕੋ ਜਾਹਿ। ਤਦ ਹਜੂਰ ਸੇ ਹੁਕਮ ਹੂਆ ਜੋ ਮੈਂ ਤੁਮਾਰੇ ਰਛਿਆ ਕੇ ਵਾਸਤੇ ਲੋਹਗੜ ਕੀਆ ਹੈ। ਇਹ ਸੁਨ ਕੇ ਜਿਨ ਕੋ ਗੁਰੂ ਕੇ ਬਚਨਾ ਉਪਰ ਨਿਸਚੇ ਥੀ ਸੋ ਤੇ ਦਿੜੇ ਭਏ। ਜਿਨ ਕਉ ਕਛੁ ਭਰਮੁ ਚਿਤ ਬਿਖੇ ਆਇਆ ਸੋ ਕਿਆ ਕਰਤੇ ਜੋ ਸਿਖ ਕੋ ਬਿਬਾਨ ਬਨਾਇ ਕੇ ਉਸ ਊਪਰਿ ਸੁਲਾਇ ਕੇ ਚਲਾਨੇ ਕੇ ਬਹਾਨੇ ਗੁਰੂ ਜੀ ਕੇ ਲਸਕਰ ਸੇ ਬਾਹਰ ਜਾਇ ਕੇ ਆਪਨੇ ਘਰ ਕੋ ਚਲੇ ਜਾਤੇ। ਈਹਾ ਗੁਰੂ ਜੀ ਕੀ ਤਕੀਅਦ[5] ਹੋਤੀ ਹਮੇਸਾ ਜੋ ਕੋਈ ਸਿਖ ਸਗਤ ਜਾਨੇ ਨ ਪਾਵੈ। ਇਸ ਚੌਕੀ ਪਰ ਕੇਤੇ ਸਿਖ ਤਈ ਰਹਤੇ। ਜਦ ਸਿਖਾਂ ਨੇ ਜਾਇ ਕੈ ਬੇਨਤੀ ਕੀਆ ਕਿ ਇਸ ਬਹਾਨੇ ਜਾਤੇ ਹੈ। ਤਦ ਹੁਕਮ ਹੁਆ ਕਿ ਕਿਸੀ ਬਹਾਨੇ ਕਿਸੀ ਕੋ ਜਾਨ ਨਹੀਂ ਦੇਨਾ। ਸਿਖਾਂ ਨੇ ਬਚਨ ਮਾਨ ਕੇ ਤਕੀਅਦ ਕਮਾਲ ਕੀਆ। ਇਸੀ ਅਰਸੇ ਕੇ ਦਰਮਿਆਨ ਉਹ ਦਿਨ ਆਇਆ। ਜਿਸ ਦਿਨ ਕਾ ਵਾਇਦਾ ਸ੍ਰੀ ਮੁਖ ਬਚਨ ਕੀਆ ਥਾ। ਤਦ ਸ੍ਰੀ ਗੁਰੂ ਦੀਨ-ਦਿਆਲ ਜੀ ਨੇ ਸਰਬਤ ਸਿਖਾਂ ਕਉ ਬਚਨ ਕੀਆ। ਤੁਮ ਨੇ ਜਲਦੀ ਕਰ ਕੇ ਮੇਰੇ ਬਚਨ ਪਰਿ ਨਿਸਚਾ ਨ ਕੀਆ। ਕੇਤੇ ਲੋਗ ਚੋਰੀ ਭਾਗ ਗਏ। ਅਰ ਕੇਤੇ ਲੋਗਾ ਕੋ ਮੈਂ ਤਗੀਦ ਕਰਕੇ ਘੇਰ ਰਖਾ ਹੈ। ਅਰ ਕੇਤੇ ਅਪਨੇ ਨਿਸਚਾ ਸੇ ਰਹੇ ਹੈਂ। ਸੋ ਸਭ ਮੇਰੇ ਬਚਨ ਕੋ ਮਾਨ ਕੇ ਦ੍ਰਿੜ ਰਹਤੇ ਤੌਂ ਮੈਂ ਬਹੁਤ ਪ੍ਰਸੰਨ ਹੋਤਾ। ਉਦਰ ਤੋ ਇਹ ਬਾਰਤਾ ਭਈ। ਉਧਰ ਸੇ ਰਾਜਿਆ ਨੇ ਪੈਗਾਮ ਕੀਆ। ਜੋ ਆਪ ਹਮਾਰੇ ਘਰ ਪਹਾੜ ਊਪਰ ਆਈਏ। ਸਤਿਗੁਰ ਅੰਤਰਿਜਾਮੀ ਸਭ ਕੇ ਚਿਤ ਕੀ ਜਾਨਨਹਾਰ ਨੇ ਸਭ ਬਿਧ ਬੂਝੀ। ਜੋ ਇਹ ਮਲੇਛਾਂ ਸਾਥ ਮਿਲ ਕੇ ਦਗਾ ਕੀਆ ਚਾਹਤੇ ਹੈ। ਇਹ ਪੈਗਾਮ ਉਨ ਕਾ ਮਨਜੂਰ ਨ ਕੀਤਾ। ਤਦ/ਉਨਾ ਨੇ ਮਾਤਾ ਨਾਨਕੀ ਜੀ ਕੋ ਜੋ ਗੁਰੂ ਜੀ ਦੀ ਦਾਦੀ ਸਾਹਿਬ ਥੀ ਉਨ ਕੇ ਪਾਸ



 

ਏਹੀ ਪੈਗਾਮ ਕੀਆ। ਜੋ ਹਮ ਗਊ ਵ ਬ੍ਰਹਮਨ ਵ ਜਨੇਊ ਦਰਮਿਆਨ ਦੇਤੇ ਹੈਂ[6]। ਆਪ ਸੇ ਦਗਾ ਨ ਕਰਹਿਗੇ। ਜੋ ਇਹ ਰਾਜਿਆ ਕਾ ਪਰੋਹਤ ਪੰਮਾ ਨਾਮੇ ਆਇਆ ਹੈ। ਰਾਜਿਆ ਨੇ ਗਊ ਵ ਬ੍ਰਹਮਨ ਵ ਜਨੇਊ ਦਰਮਿਆਨ ਦੇਤੇ ਹੈ ਵ ਸ਼ਪਤ ਕਰਤੇ ਹੈ। ਇਸੀ ਵਾਸਤੇ ਪਰੋਹਤ ਅਪਨਾ ਭੇਜਾ ਹੈ ਤਦ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਆ। ਜੋ ਇਸ ਗਊ ਕੋ ਛੋਡ ਦੇਹੁ ਇਹ ਤੋਂ ਪਸ਼ੂ ਹੈ। ਇਹ ਨਾ ਕਛੂ ਬੋਲੇ ਨਾ ਕਹੇ। ਇਸ ਕੀ ਕਿਆ ਕਸਮ, ਜਨੇਊ ਕਿਸੀ ਕੋ ਨਾ ਕਛੁ ਕਹੇ ਨ ਸੁਨੇ। ਇਸ ਕੀ ਸਪਤ ਕਿਆ। ਅਰੁ ਇਹ ਪਰੋਹਤ ਜੋ ਪੰਮਾ[7] ਹੈ। ਇਸ ਕਾ ਕਿਆ ਐਤਬਾਰ ਹੈ ਫੇਰ ਮਾਤਾ ਜੀ ਨੇ ਬੇਨਤੀ ਕੀਆ ਜੋ ਰਾਜੇ ਆਪ ਸੇ ਦਗਾ ਨ ਕਰਹਿਗੇ। ਇਹ ਤੋਂ ਆਪ ਕੇ ਸਾਥ ਪ੍ਰੀਤ ਰਖਤੇ ਹੈ। ਅਉਰ ਸਪਤ ਕਰਤੇ ਹੈ। ਤਦ ਗੁਰੂ ਜੀ ਸਾਹਿਬ ਬਚਨ ਕੀਆ ਜੋ ਇਨ ਕਾ ਕਛੁ ਐਤਬਾਰ ਨਾਹੀਂ। ਫੇਰ ਮਾਤਾ ਜੀ ਬੇਨਤੀ ਕੀਆ। ਜੋ ਆਪ ਸੇ ਇਹ ਦਗਾ ਨ ਕਦੀ ਕਰਹਿਗੇ। ਤਦ ਸਤਗੁਰ ਜੀ ਸਾਹਿਬ ਮਾਤਾ ਜੀ ਕੋ ਕਹਾ ਜੋ ਤੁਮਾਰੀ ਮਰਜੀ ਮੇ ਆਵੇ ਸੋ ਕਰੋ। ਅਰੁ ਮਾਤਾ ਸੇ ਬਹੁਤ ਗੁਸੇ ਹੂਏ ਅਰੁ ਕਹਾ ਜੋ ਤੁਮ ਨੇ ਮੇਰਾ ਬਚਨ ਮਾਨਾ ਨਹੀਂ। ਇਹ ਕਹਿ ਕੇ ਸਰਾਪ ਦੀਆ ਤੇਰਾ ਧਨ ਨਾਸ ਧਰਮ ਨਾਸ ਕੁਲ ਨਾਸ ਇਹ ਤੀਨ ਸਰਾਪ ਦੀਏ। ਸੋ ਤੀਨੋ ਤਤਕ੍ਰੁਰ ਹੂਏ। ਉਸ ਕੇ ਦੂਸਰੇ ਦਿਨ ਤਿਆਰੀ ਹੂਈ ਪਹਾੜੋ ਕੇ ਚਲਨੇ ਕੀ। ਆਪ ਨੇ ਬਚਨ ਕੀਆ ਜੋ ਸਭ ਲੋਕ ਆਗੇ ਚਲੋ ਅਸੀਂ ਸਭ ਕੇ ਪੀਛੇ ਸਵਾਰ ਹੋਇਗੇ। ਹੁਕਮੁ ਹੂਆ ਜੋ ਦੋਨੋਂ ਸਾਹਬਜਾਦੇ ਵ ਮਾਤਾ ਜੀ ਵ ਮਹਲ ਹਜੂਰ ਕੇ ਮਾਤਾ ਸੁੰਦਰੀ ਜੀ ਤੇ ਆਦ ਲੇ ਕੇ ਮਾਤਾ ਜੀਤੋ ਜੀ ਵ ਮਾਤਾ ਸਾਹਿਬ ਦੇਵੀ ਜੀ ਵਾ ਮਾਤਾ ਚੌਥਾ ਮਹਲ ਜੋ ਥਾ ਇਹ ਚਾਰੋ ਮਹਿਲ ਗੁਰੂ ਜੀ ਕੇ ਹੈਨ । ਸੋ ਚਾਰੋ ਮਹਲੋ ਕੋ ਹੁਕਮ ਹੂਆ ਜੋ ਤੁਸੀਂ ਆਗੇ ਚਲੋ ਸਾਹਿਬਜਾਦੇ ਦੋਨੋ ਛੋਟੇ ਸ੍ਰੀ ਬਾਬਾ ਫਤੇ ਸਿੰਘ ਜੀ ਸ੍ਰੀ ਬਾਬਾ ਅਜੀਤ ਸਿੰਘ ਜੀ ਕੋ ਹੁਕਮ ਹੂਆ। ਜੋ ਤੁਸੀਂ ਆਗੇ ਚਲੋ ਅਰੁ ਦੋਨੋਂ ਸਾਹਬਜਾਦੇ ਬਡੇ ਜੋ ਥੇ ਸੋ ਆਗੇ ਸ਼ਹੀਦ ਹੋਇ ਚੁਕੇ ਥੇ ਚਮਕਉਰ ਜੀ ਦੇਹੁਰਾ ਹੈ ਦੋਨੋ ਸਾਹਿਬਾ ਕਾ ਨਾਮ ਸ੍ਰੀ ਬਾਬਾ ਜੁਝਾਰ ਸਿੰਘ ਜੀ ਵੀ ਬਾਬਾ ਜੋਰਾਵਰ ਸਿੰਘ ਜੀ ਜਿਨ ਕੀ ਕਥਾ ਸ੍ਰੀ ਬਚਿਤ੍ਰ ਨਾਟਕ ਜੀ ਮੇ ਸ੍ਰੀ ਮੁਖ ਬਰਨਨ ਕੀਆ ਹੈ। ਇਹ ਕਾਰਨ ਤੋਂ ਪਹਿਲੇ ਹੁਆ ਥਾ। ਦੋਨੋ ਸਾਹਿਬਜਾਦੇ ਜੋ ਪੀਛੇ ਰਹੇ ਥੇ ਉਨ ਕੋ ਆਗਿਆ ਭਈ ਜੋ ਚਲੋ। ਵ ਹਜਾਰਾਂ ਸਿੰਘਾਂ ਕੋ ਆਗਿਆ ਦੀਆ ਜੋ ਤੁਸੀਂ ਇਨ ਕੇ ਨਾਲ ਜਾਉ। ਅਨੰਦਪੁਰ ਜੀ ਸੇ ਕੂਚ ਕਰਕੇ ਜਦ ਤੀਨ ਚਾਰ ਕੋਸ ਗਏ। ਤਦ ਰਾਜੇ ਵ ਫਉਜਾਂ ਪਾਤਸਾਹੀ ਜਿਨਾ ਨਰਗਾ ਕੀਆ ਥਾ ਉਹ ਸਭ ਆਇ ਪੜੇ ਅਸਬਾਬ ਸਭ ਲੀਆ। ਅਰੁ ਸਾਹਿਬਜਾਦਿਆਂ ਕੋ ਮਹਲਾ ਕੋ ਨਹੀਂ ਪਾਇਆ। ਤਦ ਤਲਾਇਸ ਲਗੇ ਕਰਨੇ ਸਾਹਿਬਜਾਦੇ ਵ ਮਹਲ ਸਭ ਜਾਇ ਕੇ ਉਸ ਗਾਉ ਕਾ ਨਾਉ ਆਗੇ, ਕਛੁ ਅਉਰ ਥਾ ਜਬ ਸੇ ਕਾਰਨ ਹੂਆ ਤਦ ਸੇ ਬੁਰਾ ਪਿੰਡੁ ਕਹਤੇ ਹੈ ਉਹਾ ਜਾਇ ਕੇ ਉਤਰੇ। ਉਹਾ ਜੋ ਰੰਗੜ ਰਹਤੇ ਉਨੇ ਨੇ ਜਾਇ ਪਾਤਿਸਾਹੀ ਲੋਕਾ ਦੇ ਖਬਰ ਕਰ ਦੀਆ। ਉਸੀ ਵਖਤ ਪਾਤਸਾਹੀ ਲੋਕ ਆਇ ਪੜੇ ਸਭ ਕੋ ਘੇਰ ਲਿਆ। ਵ ਸਰਹੰਦ ਸੂਬੇਦਾਰ ਪਾਸ ਲੇ ਆਏ ਕਿਲੇ ਵਿਚ ਰਖਾ ਦੂਸਰੇ ਦਿਨ। ਸਿਖ ਬਡੇ ਜੋ ਦਿਲੀ ਰਹਤੇ ਥੇ ਉਨਾ ਨੇ ਮਾਤਾ ਸੁੰਦਰੀ ਜੋ ਕੋ ਅਪਨੀ ਜਾਮਨੀ ਕਰਕੇ ਦਿਲੀ ਲੇ ਆਏ। ਅਰੁ ਦੋਨੋ ਸਾਹਿਬਜਾਦਿਆਂ ਕੋ ਸੂਬੇਦਾਰ ਦੇਖ ਕੇ ਬਿਸਮਾਦ ਹੋਇ ਕਿਹਾ। ਅਉਰ ਕੋਈ ਬੋਲਾ ਨਹੀਂ ਪਰ ਇਰਾਦਾ ਬੁਰਾ ਚਾਹਾ ਤਦ ਏਕ ਪਠਾਨ ਮਲੇਰ ਕੋਟਲੇ ਕਾ ਉਹਾ ਬੈਠਾ ਥਾ ਉਸ ਨੇ ਕਹਾ ਜੋ ਇਹ ਸ਼ੀਰ ਖੋਰੇ ਲੜਕੇ ਹੈਨ। ਇਨ ਕੀ ਬਦੀ ਚਾਹਨਾ

 

ਬਡਾ ਅਜਾਬ ਹੈ। ਇਹ ਬਾਤ ਸੁਨ ਕੇ ਸੂਬੇਦਾਰ ਕੋ ਖੌਫ ਖੁਦਾਇ ਕਾ ਹੂਆ ਏਤੇ ਮੋ ਸੁਚਾ ਨੰਦ ਜਿਸ ਕੋ ਸ੍ਰੀ ਮੁਖ ਝੂਠਾ ਨੰਦ ਕਹਾ[8]। ਅਉ ਦਰਗਾਹ ਕੀ ਮਾਰ ਉਸ ਪਰ ਹੂਈ ਉਹ ਬੋਲਾ ਜੋ ਇਹ ਸ਼ੇਰ ਕੇ ਬਚੇ ਹੈ ਜਦ ਸਿਆਨੇ ਹੋਇਗੇ ਤਦ ਏਹ ਭੀ ਤੂਫਾਨ ਉਠਾਵੈਗੇ ਅਰ ਇਨ ਸੋ ਸਲਾਮ ਕਰਵਾਈ ਤੋ ਇਹ ਨ ਕਰੈਗੇ ਤਦ ਸੂਬੇਦਾਰ ਨੇ ਕਹਾ ਜੋ ਤੁਮ ਕਹੋ ਤਦ ਝੂਠਾ ਨੰਦ ਨੇ ਕਹਾ ਜੋ ਸੂਬੇ ਕੋ ਸਲਾਮ ਕਰੋ ਤਦ ਸਾਹਿਬਜਾਦਿਆਂ ਬਚਨ ਕੀਆ ਜੋ ਹਮ ਨ ਸਚੇ ਪਾਤਸਾਹ ਕੋ ਸ਼ਲਾਮ ਕੀਆ ਹੈ ਅਉਰ ਕੋ ਸਲਾਮ ਨਾਹੀ ਕਰਤੇ ਤਦ ਝੂਠਾ ਨੰਦ ਨੇ ਸੂਬੇਦਾਰ ਕੋ ਕਹਾ। ਜੋ ਮੈਂ ਅਰਜ ਕੀਆ। ਸੋ ਆਪ ਨੇ ਦੇਖਾ ਇਸ ਬਾਤ ਕੋ ਚਿਤ ਮੋ ਦੇਖ ਕੇ ਉਸ ਕੋ ਝੂਠਾ ਨੰਦ ਕਾ ਕਹਨਾ ਦਿੜ ਭਇਆ। ਤਦ ਉਸ ਨੇ ਜਲਾਦਾਂ ਕਉ ਕਹਾ ਇਸ ਤਰਹ ਕਰਕੇ ਇਹ ਕਾਰਨ ਹੂਆ। ਉਸੀ ਜਾਗਾ ਦੋਨੋਂ ਸਾਹਿਬਜਾਦਿਆ ਕਾ ਦੇਹੁਰਾ ਜੀ ਹੈ। ਇਹ ਕਾਰਨ ਸੁਨ ਕੇ ਮਾਤਾ ਸਾਹਿਬ ਦੇਵੀ ਜੀ ਨੇ ਬੁਰਜ ਸੇ ਗਿਰ ਕੇ ਸਰੀਰ ਤਿਆਗਨ ਕੀਆ। ਊਹਾ ਹੀ ਮਾਤਾ ਜੀ ਕਾ ਭੀ ਦੇਹੁਰਾ ਹੈ। ਅਰੁ ਮਾਤਾ ਸੁੰਦਰੀ ਜੀ ਦਿਲੀ ਮੋ ਆਇ ਕੇ ਬਹੁਤ ਕਾਲ ਰਹੇ। ਬਲਕ ਸ੍ਰੀ ਅੰਮ੍ਰਿਤਸਰ ਜੀ ਕਾ ਖਜਾਨਾ ਤਮਾਮ ਦੀਪਾ ਨਾਮੇ ਖੋਸਲਾ ਪਹੁਚਾਉਤਾ ਥਾ। ਫੇਰ ਬਹੁਤ ਚਿਰ ਕੇ ਬਾਦ ਮਾਤਾ ਸੁੰਦਰੀ ਜੀ ਨੇ ਸਰੀਰ ਤਿਆਗਨ ਕੀਆ ਦਿਲੀ ਵਿਚ ਦੇਹੁਰਾ ਹੈ। ਸਦਾ ਪੂਜਾ ਚੜਤੀ ਹੈ। ਸ੍ਰੀ ਮਾਤਾ ਜੀਤੋ ਜੀ ਕਾ ਦੇਹਰਾ ਅਗੰਮ ਪੁਰੇ ਵਿਚ ਹੈ। ਏਹੁ ਚਾਰੋ ਦੇਹੁਰੇ ਚਾਰੋ ਮਾਤਾ ਕੇ ਆਏ। ਚਾਰੋ ਦੇਹੁਰੇ ਚਾਰੋ ਸਾਹਿਬਜਾਦਿਆਂ ਸਾਹਿਬਾ ਕੇ।



## ਇਹ ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਚਰਸਾ : ਚਰਮ, ਚਮੜਾ
2. ਤੋਬਰੇ : ਉਹ ਥੈਲਾ ਜਿਸ ਵਿਚ ਘੋੜਾ ਦਾਣੇ ਖਾਂਦਾ ਹੈ।
3. ਜਰਬਾਫੱਤ : ਸੁਨਹਿਰੀ ਵੇਲ ਬੂਟਿਆਂ ਵਾਲਾ
4. ਪਾਇਮਾਲੀ : ਘੋੜਿਆਂ ਦੇ ਪੈਰਾਂ ਨਾਲ ਬਰਬਾਦ ਹੋਇਆ ਮਾਲ ਅਤੇ ਉਸ ਦਾ ਮੁਆਵਜ਼ਾ/ ਕਸ਼ਤਿ ਪੂਰਤੀ
5. ਤਕੀਅਦ : ਪੱਕੀ ਕੀਤੀ ਜਾਂਦੀ ਹੈ, ਸਖ਼ਤ ਆਦੇਸ਼ ਦਿਤੇ ਜਾਂਦੇ ਹਨ। ਯਾਦ ਕਹਾਨੀ ਕਰਾਈ ਜਾਂਦੀ ਹੈ, ਚਿਤਾਵਨੀ ਦਿਤੀ ਜਾਂਦੀ ਹੈ।
6. ਬ੍ਰਹਿਮਣ, ਗਊ ਅਤੇ ਜਨੇਊ ਦੀ ਕਸਮ ਖਾਂਦੇ ਹਾਂ।
7. ਪਰੋਹਤ ਜੋ ਪੰਮਾ ਹੈ : ਬ੍ਰਹਿਮਣ; ਰਾਜਾ ਭੀਮ ਚੰਦ ਦਹਲੂਰੀ ਦਾ ਕਪਟੀ ਅਤੇ ਸਵਾਰਥੀ ਪਰੋਹਤ ਪਰਮਾਨੰਦ ਜਿਸ ਦਾ ਅਨਾਦਰ ਬੋਧਕ ਨਾਂ ਖਾਲਸਾ ਪੰਥ ਨੇ ਪੰਮਾ ਰਖਿਆ ਹੋਇਆ ਸੀ। ਇਸ ਤੋਂ ਉਪਰੰਤ ਹਰ ਬ੍ਰਾਹਮਣ ਨੂੰ ਸਿੱਖਾਂ ਨੇ ਪੰਮਾ ਕਹਿਣਾ ਸ਼ੁਰੂ ਕਰ ਦਿੱਤਾ।
8. ਸੂਚਾ ਨੰਦ : ਵਜ਼ੀਰ ਖ਼ਾਨ, ਸੂਬਾ ਸਰਹਿੰਦ ਦਾ ਪੇਸ਼ਕਾਰ ਜਿਸ ਨੂੰ ਇਤਿਹਾਸਕਾਰਾਂ ਨੇ ਖਤਰੀ

ਲਿਖਿਆ ਹੈ, ਦਰਅਸਲ ਇਹ ਬ੍ਰਾਹਮਣ ਸੀ। ਇਸ ਨੇ ਦੋ ਛੋਟੇ ਸਾਹਿਬਜ਼ਾਦਿਆਂ-ਜ਼ੋਰਾਵਰ ਸਿੰਘ ਅਤੇ ਫਤਹਿ ਸਿੰਘ ਦੇ ਕਤਲ ਕਰਨ ਲਈ ਸੂਬੇ ਨੂੰ ਆਖਿਆ ਸੀ ਕਿ ਸ਼ੇਰ ਦੇ ਬੱਚੇ ਰਹਿਮ ਦੇ ਲਾਇਕ ਹੀ ਨਹੀਂ। ਬੰਦਾ ਸਿੰਘ ਬਹਾਦੁਰ ਨੇ ਸਰਹਿੰਦ ਦੇ ਉਜਾੜੇ ਦੇ ਨਾਲ ਇਸ ਦੀ ਵੀ ਸਮਾਪਤੀ ਕੀਤੀ। ਸਿਖ ਅਜੇ ਤਕ ਇਸ ਨੂੰ ਝੂਠਾ ਨੰਦ ਆਖਦੇ ਹਨ।

*****



 

# ਸਾਖੀ ੨੩

ਆਗੇ ਸਾਖੀ ਜੋ ਸਤਿਗੁਰ ਜੀ ਉਧਰ ਸਭ ਲੋਕਾ ਕੋ ਰੁਖਸਦ ਕਰਕੇ ਆਪ ਚਮਕਉਰ ਕੇ ਕਿਲੇ ਮੇ ਜਾਇ ਕੇ ਘੋੜੇ ਸੇ ਉਤ੍ਰ ਕੇ ਆਪ ਕਿਲੇ ਕੇ ਬੁਰਜਾਂ ਉਪਰ ਲਗੇ ਫਿਰਨੇ। ਅਰ ਫੌਜ ਪਾਤਸਾਹੀ ਉਸ ਕਿਲੇ ਕੇ ਨੀਚੇ ਉਤ੍ਰੀ ਥੀ ਉਨਾ ਨੇ ਦੇਖ ਕੇ ਕਹਾ ਜੋ ਹਮ ਜਿਸ ਕੋ ਢੂਢਤੇ ਸੇ ਤੇ ਇਹ ਕਿਲੇ ਕੇ ਊਪਰ ਫਿਰਤੇ ਹੈ। ਏਤੇ ਮੋ ਸਾਹਿਬ ਉਸ ਬੁਰਜ ਮੇ ਆਏ ਜਿਸ ਕੇ ਤਲੇ ਗਨੀ ਖਾਂ ਵ ਨਬੀ ਖਾਂ ਦੋਨੋ ਭਾਈ ਉਤਰੇ ਹੂਏ ਥੇ। ਆਪ ਨੇ ਕ੍ਰਿਪਾ ਕੀ ਦ੍ਰਿਸਟੀ ਕਰਕੇ ਉਨ ਕਾ ਹਿਰਦਾ ਆਪਨੀ ਤਰਫ ਕਰ ਲੀਆ। ਤਦ ਆਪ ਨੇ ਪੂਛਾ ਜੋ ਗਨੀ ਖਾਂ ਤੇਰੇ ਪਾਸ ਕੋਈ ਨੀਲਾ ਪੈਰਾਹਨ ਹੈ। ਗਨੀ ਖਾਂ ਨੇ ਕਹਾ ਗਰੀਬ ਨਿਵਾਜ ਨਇਆ ਪੈਰਾਹਨ ਮੇਰੇ ਘਰ ਸੇ ਆਇਆ ਹੈ। ਸੋ ਮੇਰੇ ਪਾਸ ਹਾਜਰ ਹੈ। ਆਪ ਨੇ ਫਰਮਾਇਆ ਜੋ ਉਹ ਪੈਰਾਹਨ ਤੂੰ ਹਮ ਕੋ ਫੈਕ ਦੇ ਅਉਰ ਹਮ ਜੋ ਆਗਿਆ ਕਰਹਿਗੇ ਸੋ ਤੂੰ ਮਾਨੇਗਾ। ਤਦ ਗਨੀ ਖਾਂ ਨੇ ਕਹਾ ਜੋ ਮੈਂ ਭੀ ਖਾਦਮ ਹਜੂਰ ਕਾ ਹੌ। ਜੋ ਆਗਿਆ ਹੋਇ ਸੋ ਮੈਂ ਬਜਾਇ ਲੇ ਆਓ। ਜਦ ਇਹ ਬਾਤ ਉਸ ਨੇ ਕਹੀ ਤਦ ਆਪ ਦਿਆਲ ਹੋਇ ਕੇ ਆਗਿਆ ਕੀਆ। ਜੋ ਪੈਰਾਹਨ ਲੈ ਆਉ। ਉਸ ਨੇ ਪੈਰਾਹਨ ਦੀਆ। ਆਪ ਨੇ ਉਸ ਪੈਰਾਹਨ ਕੋ ਪਹਰ ਕੇ ਬਚਨ ਕੀਆ। ਜੋ ਮੈਂ ਤੇਰੇ ਪਾਸ ਆਵਤਾ ਹੌ ਕੋਈ ਪਲਘ ਤੇਰੇ ਡੇਰੇ ਮੇ ਹੋਇ ਤੋ ਉਸ ਕੋ ਬੁਰਜ ਕੇ ਹੇਠ ਬਿਛਾਇ ਦੇਹਿ। ਉਸੀ ਵਖਤ ਗਨੀ ਖਾਂ ਨੇ ਪਲਘ ਬਿਛਾਇ ਦੀਆ। ਤਦ ਆਪ ਨੇਜੇ ਕੋ ਗਡਾਇ ਕੇ ਉਸੀ ਕੋ ਪਕੜ ਕੇ ਪਲਘ ਪਰ ਆਏ। ਹੁਕਮ ਕੀਆ ਜੋ ਮੇਰਾ ਪਲਘ ਦੋਨੋ ਭਾਈ ਉਠਾਓ। ਅਰ ਲਸਕਰ ਕੇ ਬਾਜਾਰ ਕੇ ਰਸਤੇ ਲੇ ਚਲੋ। ਸਤਿਗੁਰ ਜੀ ਕਾ ਹੁਕਮ ਮਾਨ ਕੇ ਪਲਘ ਉਠਾਇ ਲੀਆ। ਅਰ ਬਾਜਾਰ ਕੇ ਰਾਹ ਲੇ ਚਲੇ। ਤਦ ਆਪ ਨੇ ਹਕਮੁ ਕੀਆ ਜੋ ਕੋਈ ਤੁਮ ਕੋ ਪੂਛੇ ਤੋ ਕਹਨਾ ਜੋ ਉਚ ਕੇ ਪੀਰ ਹੈ। ਦੋਨੋ ਭਾਈ ਜਦ ਆਪ ਕੋ ਲੇ ਕਰ ਦੂਰ ਤਕ ਗਏ। ਤਬ ਏਕ ਸੋਹਦੇ ਲਸਕਰ ਕੇ ਨੇ ਸ਼ੋਰ ਕੀਆ। ਜੋ ਗੁਰੂ ਗੋਬਿੰਦ ਸਿੰਘ ਜੀ ਤੋ ਏਹ ਜਾਤੇ ਹੈ। ਤਦ ਆਪ ਨੇ ਹੁਕਮ ਕੀਆ ਕਿ ਗਨੀ ਖਾਂ ਇਸ ਕੋ ਬੁਲਾਵੋ ਮੇਰੇ ਪਾਸ। ਗਨੀ ਖਾਂ ਨੇ ਉਸ ਕੋ ਬੁਲਾਇ ਲੀਆ। ਉਹ ਆਨ ਹਾਜਰ ਹੂਆ। ਤਦ ਸਤਗੁਰ ਪਤਿਤ ਪਾਵਨ ਏਕ ਕੜਾ ਅਪਨੇ ਹਾਥ ਸੇ ਉਤਾਰ ਕੇ ਸੋਨੇ ਕਾ ਜੜਾਊ ਉਸ ਕੋ ਦੀਆ। ਉਸ ਨੇ ਕੜਾ ਲੇ ਕੇ ਥੋੜਾ ਦੂਰ ਪਰ ਜਾਇ ਕੇ ਫੇਰ ਸ਼ੋਰ ਕੀਆ। ਤਦ ਆਪ ਨੇ ਹੁਕਮੁ ਕੀਆ ਜੋ ਗਨੀ ਖਾਂ ਇਸ ਕੋ ਫੇਰ ਮੇਰੇ ਪਾਸ ਬੁਲਾਓ ਗਨੀ ਖਾਂ ਨੇ ਬੁਲਾਇਆ। ਫੇਰ ਉਸੀ ਤਰਹ ਆਨ ਹਾਜਰ ਹੂਆ। ਆਪ ਨੇ ਦੂਸਰਾ ਕੜਾ ਭੀ ਉਤਾਰ ਦੀਆ। ਉਹ ਸੋਹਦੇ ਨੇ ਫੇਰ ਸੋਰ ਕੀਆ। ਆਪ ਨੇ ਕਹਾ ਗਨੀ ਖਾਂ ਇਸੀ ਕੋ ਬੁਲਾਉ। ਗਨੀ ਖਾਂ ਨੇ ਬੁਲਾਇਆ। ਉਹ ਉਸੀ ਤਰਹ ਆਨ ਖੜਾ ਹੂਆ। ਤਦ ਆਪ ਨੇ ਉਸ ਕੋ ਏਕ ਹਾਥ ਸ੍ਰੀ ਸਾਹਿਬ ਮਾਰਾ ਉਸ ਕੀ ਮੁਕਤਿ ਭਈ। ਗਨੀ ਖਾਂ ਕੋ ਕਹਾ ਆਪ ਨੇ ਜੋ ਏਹ ਕੜੇ ਦੋਨੋ ਤੁਮ ਲੇਹੁ। ਉਨੋ ਨੇ ਉਠਾਇ ਲੀਏ। ਅਰ ਆਗੇ ਚਲੇ। ਸ਼ਾਮ ਤਕ ਮਾਛੀਵਾੜੇ ਆਇ ਪਹੁਚੇ। ਰਾਤਿ ਕੋ ਊਹਾ ਰਹੇ ਬ੍ਰਹਮਨੀ ਕੇ ਘਰ ਉਤਰੇ। ਰਾਤ ਤੋ ਬਕਰਾ ਮੰਗਾਇ ਕੈ ਝਟਕਾ ਕਰਵਾਇਆ। ਪਰਸਾਦ ਛਕਾ। ਅਰਛਿੰਗਾ[1] ਉਸ ਕੀਆ ਪਿਛਵਾੜੇ ਮੁਸਲਮਾਨਾਂ ਕਾ ਘਰ ਥਾ ਊਹਾ ਫੈਕੀ। ਉਸ ਨੇ ਛਿਗ ਦੇਖ ਕੇ ਸਵੇਰ ਬਡੀ ਲੜਾਈ



 

ਕੀਆ। ਜਿਉ ਕਿਉ ਕਰਕੇ ਬ੍ਰਹਮਨਾ ਨੇ ਉਨ ਕੋ ਸੀਤਲ ਕੀਆ। ਅਰੁ ਗਨੀ ਖਾਂ ਕੋ ਆਪ ਨੇ ਉਹਾਂ ਸੇ ਰੁਖਸਦ ਕੀਆ। ਤਦ ਗਨੀ ਖਾਂ ਨੇ ਕਹਾ ਜੋ ਹਮ ਕੋ ਕਛੁ ਮਿਲੈ। ਆਪ ਨੇ ਬਚਨ ਕੀਆ ਜੋ ਮੈਂ ਕੜੇ ਅਪਨੇ ਉਸ ਸੋਹਦੇ ਸੋਂ ਤੁਮ ਲੇ ਲੀਏ ਹੈਂ ਉਹ ਮੈਂ ਤੁਮ ਕੋ ਦੀਏ। ਤਦ ਉਨਾ ਨੇ ਹਾਥ ਬਾਂਧ ਕੈ ਬੇਨਤੀ ਕੀਆ। ਜੋ ਹਮ ਕੋ ਐਸਾ ਕਛ ਦੀਜੀਐ ਜੋ ਹਮਾਰੇ ਸਦਾ ਰਹੇ। ਆਪ ਨੇ ਬਚਨ ਕੀਆ ਕਿ ਜੋ ਤੁਮ ਕੋ ਖਾਹਸ ਹੋਇ ਸੁ ਲੇਹੁ। ਤਦ ਉਨਾ ਨੇ ਕਹਾ ਜੋ ਹਮ ਕੋ ਹੁਕਮਨਾਮਾ ਲਿਖ ਦੀਜੀਏ। ਜੋ ਕੋਈ ਆਪ ਕਾ ਸਿਖ ਸੇਵਕ ਪਿਆਰਾ ਹੋਇ ਸੋ ਹਮ ਕੋ ਮਾਨੈ। ਸ੍ਰੀ ਸਤਿਗੁਰ ਗਰੀਬ ਨਵਾਜ ਦੀਨ ਦਿਆਲ ਉਸੀ ਤਰਹ ਲਿਖ ਦੀਆ। ਸੋ ਅਬ ਉਨ ਕੀ ਅਉਲਾਦ ਉਸੀ ਹੁਕਮਨਾਮੇ ਕੀ ਬਦਉਲਤ ਹਜਾਰਾਂ ਰੁਪਈਏ ਪੂਜਾ ਪਾਵਤੇ ਹੈ। ਏਹੁ ਹੁਕਮਨਾਮਾ ਲੇ ਕੇ ਗਨੀ ਖਾਂ ਅਪਣੇ ਘਰ ਆਏ। ਸਤਗੁਰ ਫੇਰ ਉਹਾ ਸੇ ਅਜਨੇਰ ਆਏ। ਰਾਤ ਕੋ ਉਹਾ ਰਹੇ। ਸਵੇਰੇ ਉਥੋ ਕੂਚ ਕਰ ਕੇ ਹੈਹਰਿ ਗਾਉ ਕਾ ਨਾਮ ਹੈ। ਭਾਈ ਕਿਰਪਾਲ ਉਥੇ ਰਹਦਾ ਸਾ। ਗੁਰੂ ਜੀ ਕੋ ਆਏ ਸੁਨ ਕੈ ਆਨਿ ਮਿਲਿਆ। ਅਰੁ ਬੇਨਤੀ ਕੀਤੀ ਜੋ ਆਪ ਏਥੇ ਨ ਰਹੀਏ। ਹਲਵਾਰਾ ਅਉਰ ਤਿਲਵੰਡੀ ਮੁਸਲਮਾਨਾ ਕੇ ਗਿਰਾਉ ਹੈ। ਮੁਸਲਮਾਨ ਬਹੁਤ ਉਸ ਵਿਚ ਰਹਦੇ ਹੈ ਇਸ ਕਰਕੇ ਮੈਂ ਆਪ ਨੂੰ ਰੱਖ ਨਹੀਂ ਸਕਦਾ। ਲਮਟੈ ਆਪ ਜਾਈਐ ਉਥੇ ਬਾਰਾ ਚਉਦਾ ਸੈ ਦਾਦਾ ਪੋਤਾ ਰਹਿਦਾ ਹੈ ਉਹ ਆਪ ਕੋ ਰਖਹਿਗੇ। ਤਦ ਆਪ ਨੇ ਬਚਨ ਕੀਤਾ ਜੋ ਤੂ ਮੁਸਲਮਾਨਾਂ ਦਾ ਭੈ ਸਾਨੂੰ ਦਿਖਾਵਦਾ ਹੈ। ਤੈਨੂੰ ਮੁਸਲਮਾਨਾ ਦਾ ਭੈ ਹੋਵੇਗਾ। ਤੈਨੂੰ ਸਾਡੇ ਉਪ੍ਰ ਨਿਸਚਾ ਨਹੀਂ। ਇਹ ਬਚਨ ਕਹ ਕਰ ਆਪ ਉਹਾ ਤੇ ਚਲੇ। ਕੇਤੀ ਮਜਲਾ ਕਰ ਕੇ ਲੰਮਟੇ ਭਾਈ ਕਪੂਰੇ ਕੇ ਕੋਟਿ ਆਏ। ਭਾਈ ਕਪੂਰਾ ਆਨ ਹਾਜਰ ਹੂਆ। ਕੇਤੇ ਦਿਨ ਆਪ ਉਹਾ ਰਹੇ। ਫੇਰ ਅਬਲੂ ਮਹਮੇ ਆਏ। ਪ੍ਰਸਾਦ ਲੰਗਰ ਤਯਾਰ ਹੁਆ। ਆਪ ਨੇ ਪ੍ਰਸਾਦ ਪਾਇਆ। ਅਬ ਤਕ ਉਹਾ ਚੁਲੇ ਕੀ ਪੂਜਾ ਹੋਤੀ ਹੈ। ਉਥੋ ਆਪ ਕੂਚ ਕਰਕੇ ਦਮਦਮੇ ਆਏ। ਸਹਹ ਕਾ ਨਾਉ ਸਾਬੋ ਕੀ ਤਲਵੰਡੀ ਹੈ। ਉਥੋ ਕੂਚ ਕਰਕੇ ਧਮਧਉੜੀ ਜੀ ਆਏ। ਇਸ ਤਰਹਿ ਸਿਖਾ ਕੋ ਦਰਸਨ ਦੇਤੇ ਕਿਰਤਾਰਥ ਕਰਤੇ ਦਖਨ ਕਉ ਚਲੇ। ਰਾਹ ਮੈਂ ਏਕ ਮਾਈ ਸਿਖਨੀ ਰਹਤੀ ਥੀ ਉਸ ਕੇ ਘਰ ਜਾਇ ਉਤਰੇ ਉਸ ਮਾਈ ਨੇ ਬਹੁਤ ਸੇਵਾ ਟਹਲ ਕਰ ਕੈ ਬੇਨਤੀ ਕੀਆ। ਜੋ ਗਰੀਬ ਨਿਵਾਜ ਸਾਹਿਬਜਾਦਿਆ ਕਾ ਇਸ ਤਰਹ ਕਾਰਨ ਹੂਆ। ਆਪ ਕੁਛ ਉਨ ਸੇ ਬਦਲਾ ਨ ਲੀਆ। ਜੇਕਰ ਅਸੀਂ ਲੋਕ ਜਟ ਬੂਟ ਹਾਂ ਪਰੁ ਜੋ ਕੋਈ ਸਾਡੇ ਮਨੁਖ ਨੂੰ ਮਾਰੇ ਤੋਂ ਬਦਲਾ ਲੀਏ ਬਿਨ ਸਾਂਤ ਨ ਆਵੈ। ਦੂਸਰੀ ਪੀੜੀ ਭਾਵੈ ਤੀਸਰੀ ਪੀੜੀ ਜਦ ਦਾਵ ਲਗੈ ਤਦੀ ਬਦਲਾ ਲਈਏ। ਗਰੀਬ ਨਿਵਾਜ ਆਪ ਨੇ ਉਨ ਕੋ ਕਛੂ ਨ ਕਹਾ। ਦੀਨ ਦਿਆਲ ਅਸਾ ਲੋਕਾ ਨੇ ਕਿਸ ਤਰਹਿ ਸਾਂਤ ਆਵੈ। ਤਦ ਸਤਗੁਰ ਬੇਪਰਵਾਹ ਬਚਨ ਕੀਆ। ਜੋ ਮਾਈ ਮੈਂ ਆਸਤੀਨ[2] ਝਾੜੋ ਤੇ ਕੇਤੇ ਸਾਹਿਬਜਾਦੇ ਪੈਦਾ ਹੋਇ। ਤੋ ਬਚਨ ਕੀਆ ਮਾਈ ਤੂੰ ਜਮੀਨ ਪਰ ਲਕੀਰ ਤੇ ਕਢ। ਤਦ ਮਾਈ ਨੇ ਬਚਨ ਮਾਨ ਕੇ ਲਕੀਰਾ ਨਿਕਾਲੀ। ਫੇਰ ਆਪ ਨੇ ਕਹਾ ਜੋ ਮਾਈ ਇਨ ਲਕੀਰਾ ਕੋ ਮੇਟ ਤੋ ਦੇ। ਮਾਈ ਨੇ ਬਚਨ ਮਾਨ ਕੇ ਮੇਸ ਦੀਆ ਆਪ ਨੇ ਪੂਛਾ ਜੋ ਕੁਛੁ ਤੈਨੂੰ ਦਰਦ ਮਾਲੂਮ ਹੂਆ। ਤਦ ਮਾਈ ਨੇ ਕਹਾ ਗਰੀਬ ਨਿਵਾਜ ਲਕੀਰਾ ਕਾ ਕੀ ਦਰਦ ਮਾਲੂਮ ਹੋਨਾ ਥਾ। ਤਦ ਆਪਨੇ ਬਚਨ ਕੀਆ ਜੋ ਮੁਝਿ ਕਉ ਸਾਹਿਬਜਾਦਿਆ ਕਾ ਕਿਆ ਦਰਦ ਹੈ। ਭਲਾ ਤੇਰੇ ਬਚਨ ਕੋ ਮੈ ਮਾਨਾ। ਏਕ ਬੰਦਾ ਮੇਰਾ ਜਾਇਗਾ। ਉਹਾਂ ਬਦਲਾ ਲੇਇਆਗਾ।

 

**ਸਾਖੀ ਪੂਰਨ ਹੋਈ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ

1. ਅਰਛਿੰਗਾ : ਪਤਲੀਆ ਹੱਡੀਆਂ
2. ਆਸਤੀਨ : ਕੋਟ ਆਦਿ ਦੀ ਬਾਂਹ (ਪੱਲੂ)।

*****

## ਸਾਖੀ ੨੪

## ਬੰਦਾ ਬਹਾਦੁਰ ਸੇ ਮਿਲਾਪ

ਆਗੇ ਸਾਖੀ ਬੰਦੇ ਕੇ ਮਿਲਾਪ ਕੀ ਚਲੀ। ਦਖਨ ਦਿਸਾ ਕੋ ਸਤਿਗੁਰ ਜਾਤੇ ਥੇ। ਰਾਹ ਮੇ ਬੰਦੇ ਕੀ ਜਾਗਾ ਆਈ। ਜਹਾ ਬੰਦਾ ਰਹਿੰਦਾ ਸੀ। ਤਦ ਨਾਉ ਮਾਧੋ ਦਾਸ ਥਾ। ਅਰੁ ਏਕ ਪਲੰਘ ਉਸ ਕਾ ਬਿਛਿਆ ਰਹਿੰਦਾ ਥਾ। ਉਸ ਪਲੰਘ ਦੇ ਚਾਰੋ ਪਾਇਆ ਪਰ ਚਾਰ ਮੁਅਕਲ[1] ਤਈ ਨਾਥ ਰਹਿੰਦੇ ਸੇ। ਅਰੁ ਕਿਸੀ ਦੇਉਤੇ ਕਾ ਇਸਟ ਬੜਾ ਭਾਰੀ ਥਾ। ਜੋ ਕੋਈ ਉਸ ਕੇ ਪਲੰਘ ਪਰ ਬੈਠਤਾ ਥਾ। ਉਸ ਕੋ ਉਹ ਮੁਅਕਲ ਉਲਟਾਇ ਦੇਤੇ ਥੇ। ਏਹੀ ਉਸ ਕੀ ਸਿਧ ਥੀ। ਗੁਰੂ ਜੀ ਸਾਹਿਬ ਉਸ ਪਲੰਘ ਉਪਰ ਜਾਇ ਬੈਠੇ। ਤਦ ਉਹ ਉਹਾ ਮੁਅਕਲ ਬਹੁਤ ਜੋਰ ਲਗਾਇ ਰਹੇ। ਕਛੁ ਉਨ ਕਾ ਕਾਬੂ ਚਲੇ ਨਾਹੀ। ਤਦ ਉਹ ਜਾਇ ਕੇ ਬੰਦੇ ਕੋ ਲਗੇ ਕਹਨ। ਸੋ ਏਕ ਸਖਸ ਐਸਾ ਆਇਆ ਹੈ, ਉਸ ਉਪਰ ਹਮਰਾ ਕਾਬੂ ਚਲਤਾ ਨਾਹੀ। ਇਹ ਬਾਤ ਸੁਨਿ ਕੇ ਬੰਦਾ ਬਡੇ ਅਸਚਰਜ ਮੇ ਹੂਆ। ਅਰੁ ਜਲਦੀ ਸੈ ਗੁਰੂ ਜੀ ਪਾਸ ਆਇਆ। ਦਰਸਨ ਕਰਤੇ ਹੀ ਅਧੀਨ ਹੋਇ ਗਇਆ। ਚਰਨਾ ਉਪਰ ਗਿਰ ਪੜਾ। ਅਰੁ ਬੇਨਤੀ ਕਰਕੈ ਕੇਤੀਆ ਬਾਤਾ ਕੀਤੀ ਉਸੁ। ਨਿਸਾ ਪਾਇਕੇ ਬਹੁਤ ਪ੍ਰਸੰਨ ਹੁਆ। ਤਬ ਆਪ ਨੇ ਬਚਨ ਕੀਆ ਜੋ ਤੂੰ ਅਬ ਅਕਾਲ ਪੁਰਖ ਕਾ ਬੰਦਾ ਹੂਆ। ਮੈ ਤੁਝ ਕੋ ਭੇਜਤਾ ਹੋ ਪੰਜਾਬ ਜਾਇ ਕੇ ਮਲੇਛਾ ਸਾਥ ਬਦਲਾ ਲੇ। ਤਦ ਉਸ ਨੇ ਕਹਾ ਜੋ ਮੈਂ ਅਪਨਾ ਮਤ ਜੁਦਾ ਚਲਾਵੇਗਾ। ਆਪ ਕਾ ਪੰਥ ਬਿਗੜ ਜਾਇਗਾ। ਆਪ ਨੇ ਫੁਰਮਾਇਆ ਜੋ ਮੇਰਾ ਪੰਥ ਬਿਗੜਨੇ ਵਾਲਾ ਨਹੀਂ। ਤਦ ਬੰਦੇ ਨੇ ਕਹਾ ਜੋ ਮੈ ਆਪ ਕਾ ਬੰਦਾ ਹੋ। ਜੋ ਆਗਿਆ ਹੋਇ ਸੋ ਕਰੋ। ਤਦ ਆਪ ਨੇ ਬਚਨ ਕੀਆ ਜੋ ਲੰਗੋਟ-ਬੰਦ[2] ਰਹੀਓ। ਤੁਝ ਕੋ ਕੋਈ ਜੀਤ ਨ ਸਕੇਗਾ ਅਰ ਜੋ ਤੂੰ ਲੰਗੋਟ ਖੋਲੇਗਾ ਤੋ ਐਸਾ ਗਲੈਗਾ, ਜੈਸਾ ਕੁਠਾਲੀ ਮੇ ਸੋਇਨੇ ਕੋ ਗਲਾਈਤਾ ਹੈ। ਇਹ ਬਚਨ ਕੀਆ ਅਰ ਬਾਬਾ ਬਿਨੋਦ ਸਿੰਘ ਜੀ ਵ ਬਾਬਾ ਮਾਨ ਸਿੰਘ ਜੀ ਦੋਨੋ ਸਾਹਿਬ ਬਾਪ ਬੇਟਾ ਤੇਹਨ ਸਾਹਿਬਜਾਦੇ ਸਾਹਿਬ ਥੇ ਉਨ ਕੋ ਅਰ ਅਉਰ ਬਡੇ ਬਡੇ ਸਿੰਘ ਬਾਜ ਸਿੰਘ ਕੇ ਆਦ ਲੇ ਕਰ ਜੋ ਹਜੂਰ ਕੀ ਪਾਹੁਲ ਸੇ ਸਿੰਘ ਹੂਏ ਥੇ ਉਨ ਸਭਨਾ ਕੋ ਆਪ ਨੇ ਤਈਨਾਥ[3] ਕੀਆ ਅਰੁ ਬਚਨ ਕੀਆ ਜੋ ਬੰਦੇ ਕੀ ਆਗਿਆ ਮੇ ਰਹਨਾ। ਅਰੁ ਇਨ ਕੀ ਸਹਾਇਤਾ ਕਰਨਾ। ਬੰਦਾ ਸਭ ਕੋ ਸਾਥ ਲੇ ਕਰ ਅਰੁ ਪਾਂਚ ਤੀਰ ਆਪਨੇ ਤਰਕਸ[4] ਨਿਕਾਲ ਕੇ ਦੀਆ। ਕਹਾ ਜੋ ਤੁਝ ਕੋ ਜਬ ਬਡੀ ਭੀੜ ਪੜੇਗੀ[5] ਤਦ ਇਨ ਕੋ ਚਲਾਵਨਾ। ਏਹ ਲੇ ਕੇ ਬੰਦਾ ਪੰਜਾਬ ਕੋ ਗਇਆ।

### ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੇ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

### ਟਿਪਣੀਆਂ ਅਤੇ ਹਵਾਲੇ

1. ਮੁਅਕਲ : ਉਹ ਊਠ ਜਿਸ ਦੇ ਹਥ ਅਤੇ ਪਿੱਛਲੀ ਰਸੀ ਨਾਲ ਬੰਨ੍ਹੇ ਹੁੰਦੇ ਹਨ। ਬੰਨ੍ਹਿਆ ਹੋਇਆ ਜਕੜਿਆ ਹੋਇਆ।

2. ਲੰਗੋਟ-ਬੰਦ ਰਹੀਓ : ਲੰਗੋਟ ਦਾ ਜਤੀ ਰਹਿਣਾ।
3. ਤਈਨਾਥ : ਤੈਨਾਤ, ਨਿਯੁਕਤ
4. ਤਰਕਸ : ਭੱਥਾ।
5. ਜਦੋਂ ਮੁਸੀਬਤ ਪਵੇਗੀ ਜਾਂ ਔਕੜ ਪਵੇਗੀ।

*****

# ਸਾਖੀ ੨੫

**ਸਾਖੀ ਥਾਪਨੇ ਕੀ**

ਆਗੇ ਸਾਖੀ ਜੋ ਸਤਗੁਰ ਬੰਦੇ ਕੋ ਉਧਾਰਾ ਰੁਖਸਤ[1] ਕਰਕੇ ਆਪ ਨਦੇੜ[2] ਜੀ ਗਏ। ਉਹ ਰਹਿਨੇ ਕੀ ਜਾਹਗਾ ਕੋ ਚਾਹਾ ਊਹਾ ਕੇ ਲੋਕ ਮਹਾ ਅਭਗਿਤ[3], ਜਾਗਾ ਕਰਨੇ ਨ ਦੇਹਿ। ਤਦ ਆਪ ਨੇ ਬਚਨ ਕੀਆ ਜੋ ਇਹ ਅਸਥਾਨ ਹਮਾਰਾ ਪੁਰਾਤਨ ਹੈ। ਤਦ ਉਨਾ ਨੇ ਕਹਾ ਜੋ ਅਪਨੀ ਕਛੁ ਨਿਸਾਨੀ ਬਤਾਇ ਦੀਜੀਏ। ਤਬ ਆਪ ਨੇ ਹੁਕਮ ਕੀਆ ਜੋ ਈਹਾ ਹਮਾਰੇ ਪੂਜਾ ਕੇ ਬਰਤਨ ਹੈ। ਅਉ ਹੋਮ ਕਾ ਕੁੰਡ ਹੈ। ਤਦ ਉਨਾ ਨੇ ਕਹਾ ਜੋ ਹਮ ਕੋ ਦਿਖਲਾਇ ਦੀਜੀਏ। ਤਦ ਆਪ ਨੇ ਆਗਿਆ ਕੀਆ ਜੋ ਇਸ ਜਾਗਾ ਕੋ ਖੋਦੋ। ਸਤਗੁਰ ਜੀ ਕਾ ਹੁਕਮ ਮਾਨ ਕੇ ਲੋਕਾਂ ਨੇ ਖੋਦਾ। ਤੋ ਬਰਤਨ ਵ ਕੁੰਡ ਨਿਕਲਾ ਤਦ ਸਭ ਮਾਤਕਿਦ[4] ਹੂਏ। ਅਰੁ ਚਰਨੀ ਆਇ ਪੜੇ। ਤਬ ਸਤਗੁਰ ਜੀ ਨੇ ਅਸਥਾਨ ਬਾਂਧਾ[5]। ਅਰ ਅਬਚਲ ਨਗਰ[6] ਜੀ ਨਾਮ ਰਾਖਾ।

## ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਰੁਖਸਤ : ਰਵਾਨਾ, ਪੰਜਾਬ ਵਲ ਤੋਰਨਾ।
2. ਨਾਂਦੇੜ : ਦੱਖਣ ਵਿਚ ਇਕ ਸਥਾਨ।
3. ਅਭਗਤਿ : ਜਲ ਨੂੰ ਵਿਭਾਜਿਤ ਕਰਨ ਦੀ ਆਗਿਆ ਨਾ ਦੇਣ ਵਾਲੇ।
4. ਮਾਤਕਿਦ ਹੂਏ : ਨਿਸਚਾਧਾਰੀ ਹੋ ਗਏ, ਸਿਖਾਂ ਵਿਚ ਵਿਸ਼ਵਾਸ ਲੈ ਆਏ।
5. ਸਥਾਨ ਬਣਾਇਆ, ਨੀਂਹ ਰੱਖੀ।
6. ਉਸ ਸਥਾਨ ਦਾ ਨਾਂ ਅਬਚਲ ਨਗਰ ਰਖਿਆ।

*****



 

## ਸਾਖੀ ੨੯

ਦਇਆ ਸਿੰਘ ਕੋ ਪਾਤਸਾਹ ਆਲਮਗੀਰ ਕੇ ਪਾਸ ਭੇਜਨਾ —

### ਦੋਹਰਾ

ਦਇਆ ਸਿੰਘ ਕੋ ਸਤਗੁਰ ਕਹਾ ਪਾਤਸ਼ਾਹ ਪੈ ਜਾਉ।
ਸਉਕਨਾਮਾ[1] ਮੇਰਾ ਉਸ ਦੀਜੀਏ ਅਰੁ ਜਬਾਬ ਲੇ ਆਉ।੧।

### ਬੈਂਤ

ਦਇਆ ਸਿੰਘ ਕੋ ਸੌਕਨਾਮਾ ਦੀਆ।
ਸ੍ਰੀ ਸਤਗੁਰੂ ਹੁਕਮ ਐਸੀ ਕੀਆ।੨।
ਮੁਸਲਹ ਭੂੰ ਦਰਬਾਰ ਸੋ ਜਾਇਓ।
ਸੌਕਨਾਮੇ ਕੋ ਉਸੇ ਦਿਖਲਾਈਓ।੩
ਜੋ ਲੈ ਮੁਹਬਤ ਸੌ ਤੋ ਦੀਜੀਓ।
ਨਹੀ ਆਪਨੇ ਪਾਸ ਰਖਿ ਲੀਜੀਓ।੪।
ਨਹੀ ਹਾਥ ਸੇ ਉਸ ਕੋ ਕਰਨਾ ਸਲਾਮ।
ਗੁਰੂ ਕੀ ਫਤੇ ਮੁਹ ਸੌ ਕਹਨਾ ਮੁਦਾਮ[2]।੫।
ਤਬੀ ਸਾਹ ਥੇ ਅਵਰੰਗਾਬਾਦ ਮੇ।
ਕਰਤੇ ਜਰ ਕੀ ਤਹਸੀਲ ਔਸਾਦ ਮੋ।੬।

### ਚੌਪਈ

ਦਇਆ ਸਿੰਘ ਇਹ ਬਾਤ ਬਿਚਾਰਾ।
ਹੁਕਮ ਕੀਆ ਸਤਗੁਰ ਕਰਤਾਰਾ।
ਅਬ ਮੈ ਪਾਤਸਾਹਿ ਪੈ ਚਲੋ।
ਸਉਕਨਾਮਾ ਦੇ ਉਸ ਕੋ ਮਿਲੋ।੭।
ਦਇਆ ਸਿੰਘ ਨੇ ਮਾਰਗ ਲੀਆ।
ਕੇਤੇ ਦਿਨ ਮੇ ਪਹੁਚਨ ਕੀਆ।
ਪਾਤਸਾਹਿ ਦਰਵਾਜੇ ਗਏ।
ਚੋਪਦਾਰ ਸੌ ਬਚਨ ਇਮ ਕਹੇ।੮।
ਹਮ ਸਤਗੁਰ ਕੇ ਭੇਜੇ ਆਏ।
ਪਾਤਸਾਹ ਪੈ ਦੇਹੁ ਜਨਾਏ।

ਹਮ ਸਉਕਨਾਮਾ ਸਤਗੁਰ ਕਾ ਲਿਆਏ।
ਸਤਿਗੁਰ ਜੀ ਇਮ ਹੁਕਮ ਫੁਰਮਾਏ।੯।

**ਦੋਹਰਾ**

ਚੋਪਦਾਰ ਤਾ ਸੋ ਕਹਾ ਸਉਕਨਾਮਾ ਮੋਹਿ ਦੇਹੁ।
ਮੈ ਲੇ ਜਾਉ ਪਾਤਸਾਹਿ ਪਹਿ ਜਬਾਬ ਤੁਮ ਇਸ ਕਾ ਲੇਹੁ।੧੦।

**ਚੌਪਈ**

ਦਇਆ ਸਿੰਘ ਤਾ ਸੋ ਕਹਾ ਇਹੁ ਭਾਖਾ।
ਸਤਿਗੁਰ ਜੀ ਕੋ ਇਮ ਆਖਾ।
ਸਤਿਗੁਰ ਮੋ ਕੋ ਇਹ ਸਮਝਾਈ।
ਔਰ ਹਾਥ ਤੁਮ ਦੇਨਾ ਨਾਹੀ।੧੧।

**ਬੈਂਤ**

ਤੁਮੇ ਸਾਹਿ ਕੇ ਰੂਬਰੂ ਜਾਈਓ।
ਫਤੇ ਗੁਰੂ ਜੀ ਕੀ ਉਸ ਕਉ ਬੁਲਾਈਓ।੧੨।
ਸਉਕਨਾਮੇ ਕੋ ਦੀਜੀਓ ਸਾਹ ਕੋ।
ਜੋ ਲੇਵੈਗੋ ਉਹੁ ਅਪਨੇ ਨਿਜ ਹਾਥ ਮੇ।੧੩।

**ਦੋਹਰਾ**

ਚੋਪਦਾਰ ਸਭ ਸਾਲ ਕੋ ਦੀਨਾ ਜਾਇ ਸੁਨਾਇ।
ਇਕ ਪਾਇਕ ਹੈ ਗੁਰੂ ਕੋ ਹੁਕਮਨਾਮਾ ਲੀਨੇ ਆਇ॥

**ਚੌਪਈ**

ਤਬ ਕਹਾ ਸਾਹ ਨੇ ਉਸੇ ਬੁਲਾਉ।
ਸੌਕਨਾਮਾ ਮੁਝ ਕੋ ਦਿਖਲਾਉ।
ਚੋਪਦਾਰ ਤਬ ਬਾਹਰ ਗਇਆ।
ਦਇਆ ਸਿੰਘ ਸੋ ਐਸੇ ਕਹਿਆ।੧੫।
ਚਲੀਏ ਭੀਤਰ ਸਿੰਘ ਸੁਜਾਨ।
ਸਤਿਗੁਰ ਰਾਖੀ ਤੁਮਰੀ ਆਨ।
ਦਇਆ ਸਿੰਘ ਤਬ ਭੀਤਰ ਗਏ।
ਫਤੇ ਗੁਰੂ ਕੀ ਮੁਖ ਸੋ ਕਹੇ।੧੬।
ਫਤੇ ਬੁਲਾਇ ਹੁਕਮਨਾਮਾ ਦੀਨਾ।
ਪਾਤਸਹਾ ਨਿਜ ਕਰ ਮੋ ਲੀਨਾ।
ਸੌਕਨਾਮਾ ਪੜ ਭੇਦ ਸਭ ਬੂਝਾ।

 

ਖੌਫ ਖੁਦਾਇ ਕਾ ਤਬ ਦਿਲ ਸੂਝਾ।੧੭।
ਤਬ ਉਠੇ ਸਾਹ ਮਹਲ ਮੋ ਗਏ।
ਉਦਾਸੀਨ ਹੋਇ ਬੈਠੇ ਰਹੇ।
ਪੂਛਾ ਬੇਗਮਾਤੋ ਨੇ ਆਇ।
ਹਜਰਤ ਉਦਾਸੀਨ ਹੈ ਕਾਇ।੧੮।
ਗੁਰੂ ਸੋਕਨਾਮਾ ਹੈ ਆਇਆ।
ਖਾਦਮ[3] ਅਪਨਾ ਦੇਇ ਪਠਾਇਆ।
ਕਹਾ ਸਾਹ ਤੁਮ ਜਾਨੋ ਨਾਹ।
ਬਾਤ ਭੇਦ ਕੀ ਮੁਸਕਲ ਆਹਾ।੧੯।

## ਬੈਤ

ਕਹਾ ਬੇਗਮਾਤੇ ਨੇ ਦੀਜੈ ਬਤਾਇ।
ਕਉਨ ਭੇਦ ਹੈ ਕਾ ਕੀਜੈ ਉਪਾਇ।੨੦।
ਕਹਾ ਉਨੋ ਨੇ ਮਾਗੇ ਹੈ ਚਾਰ ਲਾਲ।
ਏਹੀ ਬਾਤ ਹੂਈ ਹੈ ਮੁਸਕਲ ਕਮਾਲ।੨੧।
ਤਬੀ ਇਹ ਸੁਖਨ ਕਹਾ ਨੂਰੇ ਜਹਾਂ।
ਮੇਰੇ ਪਾਸ ਹੈ ਲਾਲੋ ਕੀ ਇਕ ਜਮਾ।੨੨।
ਮੇਰੇ ਪਾਸ ਹੈ ਲਾਲੋ ਕਾ ਏਕ ਹਾਰ।
ਉਸੀ ਸੇ ਦੀਜੈ ਚਾਰ ਉਨ ਕੋ ਨਿਕਾਰ।੨੩।

## ਦੋਹਰਾ

ਕਹਾ ਸਾਹ ਤੁਮ ਬੁਝੈ ਨਾਹੀ ਇਹ ਮੁਸਕਲ ਹੈ ਬਾਤ।
ਹੂਏ ਸਹੀਦ ਰਨ ਕੇ ਬਿਖੈ ਉਨ ਕੇ ਚਾਰੋ ਤਾਤ।੨੪।

## ਚੌਪਈ

ਦੋਇ ਲੜਾਈ ਮੇ ਹੈਂ ਮਾਰੇ।
ਦੋਇ ਜਲਾਦੋ ਹਾਥ ਪਧਾਰੇ।
ਇਹ ਬਾਤ ਸੁਨ ਬੇਗਮ ਭਈ ਖਮੋਸ।
ਸਾਹ ਕੇ ਦਿਲ ਮੇ ਓਹੀ ਅਫਸੋਸ।੨੫।
ਰਾਤ ਭਈ ਤਬ ਸੋਏ ਸਾਹ।
ਦਰਸਨ ਦੀਨਾ ਬੇ-ਪਰਵਾਹ।
ਸੁਬਹ ਭਏ ਦਰਬਾਰ ਮੋ ਆਇ।
ਦਇਆ ਸਿੰਘ ਕੋ ਲੀਆ ਬੁਲਾਇ।੨੬।

 

### ਦੋਹਰਾ

ਪਾਤਸਾਹ ਤਾ ਸੋਂ ਕਹੀ ਹਮ ਦਰਸਨ ਸਤਿਗੁਰ ਕੀਨ।
ਤਬ ਬਚਨ ਸਤਿਗੁਰ ਬਿਚਾਰਿਆ ਦਇਆ ਸਿੰਘ ਪਰਬੀਨ।੨੭।

### ਚੌਪਈ

ਦਇਆ ਸਿੰਘ ਤਬ ਬਾਤ ਬਖਾਨੀ।
ਮੋਹਿ ਕਹਿਓ ਇਉ ਸਤਿਗੁਰ ਗਿਆਨੀ।
ਜਬ ਹਮ ਸਾਹ ਭੇਟ ਹੋਇ ਜਾਇ।
ਦੋ ਮੇ ਸੇ ਇਕ ਜਾਇ ਬਿਲਾਇ।੨੮।
ਤਬ ਉਨ ਕਹਾ ਹਮ ਦੇਹਿ ਨਿਸਾਨੁ।
ਅਪਨੇ ਮਨ ਤੂੰ ਸਚ ਕਰ ਮਾਨ।
ਦਇਆ ਸਿੰਘ ਕਹਾ ਅਚਰਜ ਆਹ।
ਇਹ ਬਾਤ ਨ ਲਗੇ ਮੇਰੇ ਮਨ ਮਾਹ।੨੯।

### ਦੋਹਰਾ

ਤਬ ਤਾ ਸਿਉ ਉਨ ਇਉ ਕਹੀ ਤੁਮ ਗੁਰ ਹੈ ਏਹ ਭੇਸ।
ਸਜੀ ਤਰਫ ਦਾੜੇ ਬਿਖੇ ਇਕ ਧਉਲਾ ਹੈ ਕੇਸ।੩੦।

### ਦੋਹਰਾ

ਦਇਆ ਸਿੰਘ ਇਹ ਬਾਤ ਸੁਨ ਮਨ ਮੋ ਭਈ ਪ੍ਰਤੀਤ।
ਇਸ ਦਰਸਨ ਸਤਿਗੁਰ ਭਇਆ ਇਹ ਅਚਰਜ ਹੈ ਰੀਤ।੩੧।

### ਚੌਪਈ

ਪਾਤਸਾਹ ਅੰਦਰ ਉਠ ਗਏ।
ਉਸੀ ਵਖਤ ਸੇ ਮਾਂਦੇ ਭਏ[4]।
ਕਾਲ ਪਾਇ ਤਨ ਦੀਆ ਤ੍ਰਿਆਗਿ।
ਦੋਜਕ ਸੋ ਗਯੋ ਲਾਗੀ ਆਗ[5]।੩੨।
ਸੰਤਨ ਕੋ ਦੋਖੀ ਬਡ ਪਾਪੀ।
ਸਾਧਨ ਤਾ ਕੋ ਦੀਓ ਸਰਾਪੀ।
ਦਇਆ ਸਿੰਘ ਸਤਗੁਰ ਪਹਿ ਗਏ।
ਸਾਰੀ ਕਥਾ ਸੁਨਾਵਤ ਭਏ।੩੩।

ਸਾਖੀ ਪੂਰਨ ਹੋਈ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

 

# ਟਿਪਣੀਆਂ ਅਤੇ ਹਵਾਲੇ

1. ਸਾਉਕਨਾਮਾ : ਸੰਦੇਸ਼ ਪੱਤਰ, ਚਿੱਠੀ।
2. ਉਸਨੂੰ ਸਲਾਮ ਕਹਿਣ ਦੀ ਥਾਂ ਵਾਹਿਗੁਰੂ ਜੀ ਦੀ ਫਤਹਿ ਗੁਜਾਉਣੀ।
3. ਖ਼ਾਦਮ : ਖ਼ਾਦਿਮ, ਸੇਵਕ, ਨੌਕਰ।
4. ਬਾਦਸ਼ਾਹ ਦੀ ਹਾਲਤ ਤਰਸਯੋਗ ਹੋ ਗਈ।
5. ਕੁਝ ਸਮਾਂ ਬਾਅਦ ਉਹ ਮਰ ਗਿਆ ਅਤੇ ਦੋਜ਼ਖ ਦੀ ਅੱਗ ਵਿਚ ਸੜਿਆ।

*****

## ਸਾਖੀ ੨੭

**ਜੋਤਿ ਜੋਤ ਸਮਾਵਾਨਾ :—**

ਸਤਗੁਰ ਦੀਨ ਦਿਆਲ ਅਪਨੇ ਧਰਮ ਧਾਮ ਕਾ ਚਿਤਵਨ ਕੀਆ[1]। ਅਉ ਏਕ ਪਠਾਨ ਕੋ ਅਪਨੇ ਹਥ ਸੋ ਮਾਰਾ ਥਾ ਉਸ ਦਾ ਬਦਲਾ ਦੇਨੇ ਵਾਸਤੇ ਉਸ ਕੇ ਬੇਟੇ ਕੋ ਪਾਸ ਰਖਾ[2]। ਪਾਚ ਰੁਪਈਏ ਉਸ ਕਾ ਰੋਜ਼ ਕੀਆ। ਫੇਰ ਬਢਾਉਤੇ ਬਢਾਉਤੇ ਪਾਂਚ ਅਸਰਫੀਆ ਤਕ ਆਇਆ। ਅਉ ਖਿਜਮਤ ਉਸ ਕੋ ਦੀਆ ਜੋ ਮੇਰੇ ਸਾਥ ਚਉਪੜ ਖੇਲਾ ਕਰੋ। ਜਬ ਉਹ ਚਉਪੜ ਖੇਲਨੇ ਆਉਤਾ ਤਦ ਉਸ ਕੋ ਆਪ ਬਚਨ ਕਰਤੇ ਜੋ ਲਾਨਤ ਹੈ ਉਸ ਕੋ ਜੋ ਆਪਨੇ ਬਾਪ ਕਾ ਬੈਰ ਨ ਲੇਵੈ। ਰੋਜ ਉਹ ਸੁਨਤਾ ਸੁਨ ਕਰ ਚੁਪ ਕਰ ਰਹਤਾ। ਏਕ ਰੋਜ ਉਸ ਅਪਨੀ ਮਾਤਾ ਕੋ ਪੂਛਾ ਜੋ ਗੁਰੂ ਜੀ ਮੁਝ ਕੋ ਸੁਨਾਇ ਕੇ ਇਸ ਤਰਹ ਕਹਤੇ ਹੈ। ਤਦ ਉਸ ਨੇ ਕਿਹਾ ਜੋ ਤੁਮਾਰੇ ਬਾਪ ਕੋ ਗੁਰੂ ਜੀ ਮਾਰਾ ਹੈ। ਸੋਈ ਤੁਮ ਕੋ ਸੁਨਾਵਤੇ ਹੈ ਉਸ ਵਖਤ ਸੇ ਇਹ ਬਾਤ ਉਸ ਨੇ ਜੀਉ ਮੈ ਰਾਖਾ। ਹਮ ਸੈ ਦਾਉ ਅਟਕਲਤਾ ਰਹਤਾ[3] ਹੈ। ਗੁਰੂ ਜੀ ਸਾਹਿਬ ਜਬ ਉਸ ਸੇ ਚਉਪੜ ਖੇਲਤੇ। ਤਦ ਲੋਕੋ ਕੋ ਹੁਕਮ ਹੋਤਾ ਤੁਮ ਸਭ ਬਾਹਰ ਬੈਠੋ। ਅਉ ਹਥਿਆਰ ਜੋ ਅਪਨੇ ਪਾਸ ਹੋ ਤਾ ਸੋ ਉਸ ਕੀ ਤਰਫ ਰਖ ਦੇਤੇ। ਇਸੀ ਤਰਹ ਰੋਜ ਹੋਤਾ ਏਕ ਦਿਨ ਆਪ ਬੈਠੇ ਉਸ ਕੋ ਚਉਪੜ ਖੇਲਨੇ ਕੋ ਬੁਲਾਇਆ। ਉਹ ਆਨ ਹਾਜਰ ਹੂਆ। ਆਪ ਕੇ ਪਾਸ਼ ਕਟਾਰ ਰਖਾ ਥਾ ਸੋ ਆਪ ਨੇ ਉਸ ਕੀ ਤਰਫ ਰਖ ਦੀਆ। ਤਦ ਉਸ ਨੇ ਦੇਖਾ ਜੋ ਐਸਾ ਵਖਤ ਫੁਰਸਤ[4] ਕਾ ਕਬਿ ਮਿਲੈਗਾ। ਅਬ ਕਛੂ ਚੋਟ ਕਰੋ ਤੋ ਵਖਤ ਹੈ। ਇਹ ਮਨ ਮੇ ਬਿਚਾਰ ਕੇ ਉਹ ਕਟਾਰ ਕੋ ਪਕੜ ਕੇ ਦੋ ਚਾਰ ਵਾਰ ਕਰਤ ਭਇਆ। ਇਤਨੇ ਮੋ ਬਾਹਰ ਜਬ ਚਲਾ। ਤਬ ਸਿਖਾਂ ਨੇ ਮਲੂਮ ਕੀਆ ਉਸੀ ਵਖਤ ਉਸ ਕੋ ਟੁਕੜੇ ਟੁਕੜੇ ਕਰ ਡਾਲਾ। ਸਤਗੁਰ ਜੀ ਨੇ ਜਖ਼ਮ ਸਭ ਸਿਲਾਏ। ਬਾਰੇ ਆਰਾਮ ਹੂਆ ਇਸਨਾਨ ਕੀਆ। ਉਸ ਵਖਤ ਕਮਾਨ ਲਾਹੌਰ ਸੋ ਬੇਸਕੀਮਤਿ[5] ਗਈ। ਕੇਤੇ ਕੇਤੇ ਟਾਕੇ[6] ਕੀ ਥੀ। ਆਪ ਕੇ ਹਜੂਰ ਮੇ ਆਈ। ਦੇਖ ਕੇ ਆਪ ਬਹੁਤ ਪ੍ਰਸੰਨ ਭਏ। ਹਾਥ ਮੇ ਲੇ ਕੇ ਖੈਚਨ ਕੋ ਚਾਹਾ। ਤਬ ਸਿੱਖਾਂ ਨੇ ਬੇਨਤੀ ਕੀਆ। ਜੋ ਅਥੀ ਟਾਂਕੇ ਨਰਮ ਹੈਂ।

ਆਪ ਨੇ ਕਹਾ ਕਛੁ ਡਰੁ ਨਹੀਂ। ਕਮਾਨ ਕੋ ਆਪ ਨੇ ਖੀਚਾ ਉਸ ਵਖਤ ਟਾਂਕੇ ਸਭ ਉਖੜ ਗਏ। ਏਤੇ ਮੇ ਸਤਿਗੁਰ ਦੀਨ ਦਿਆਲ ਜੋਤੀ ਸਰੂਪ-ਬੇ-ਪਰਵਾਹ ਬਚਨ ਕੀਆ ਜੋ ਮੈ ਜੋਤੀ ਜੋਤ ਸਮਾਵਤਾ ਹੋਂ। ਸਿਖ ਸਭ ਆਵੈ। ਇਹ ਬਾਤ ਸੁਨਿ ਕੇ ਸਿਖ ਸਭ ਆਨ ਹਾਜਰ ਹੋਏ। ਤਦ ਆਪ ਨੇ ਬਹੁਤ ਖੁਸੀ ਕੀਆ। ਤਬ ਸਿਖਾ ਨੇ ਪੂਛਾ ਜੋ ਅਬ ਦਰਸਨ ਕਹਾ ਕਰਹਿ। ਸਤਿਗੁਰ ਦੀਨ ਦਿਆਲ ਬਚਨ ਕੀਆ। ਜੋ ਦਸ ਸਰੂਪ ਹਮਾਰੇ ਪੂਰਨ ਭਏ। ਅਬ ਮੇਰੀ ਜਾਹਗਾ ਗੁਰੂ ਗਿਰੰਥ ਸਾਹਿਬ ਕੋ ਜਾਨਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ ਆਦ ਗਿਰੰਥ ਸਾਹਿਬ ਕਾ ਪਾਠ ਕਰਨਾ। ਮੇਰੇ ਸੇ ਬਾਤ ਹੋਵੇਗੀ। ਤੁਮ ਕੋ ਮੈ ਭਗਉਤੀ ਕੀ ਗੋਦ ਮੋ ਡਾਲ ਦੀਆ ਹੈ। ਇਹ ਬਚਨ ਕਰ ਕੇ ਫੁਰਮਾਇਆ ਜੋ ਬਿਬਾਨ ਤਿਆਰ ਕਰੋ। ਸਿਖਾਂ ਨੇ ਬਿਬਾਨ ਤਿਆਰ ਕੀਆ। ਆਪ ਨੇ ਲੇਟ ਕੇ ਚਾਦਰ ਤਾਨ ਲੀਆ। ਨਿਜ ਪਦ ਨਿਰਬਾਨ ਮੇ ਪ੍ਰਭ ਲੀਨ ਭਏ। ਨਾ ਕਹੂੰ ਆਏ ਨਾ ਕਹੂੰ ਗਏ। ਯਹ ਚਲਿਤ੍ਰ ਦੇਖ ਕੇ ਸਭ ਲੋਕਾਂ

ਨੇ ਸਤਗੁਰ ਕੋ ਪਾਰਬ੍ਰਹਮ ਜੋਤੀ ਸਰੂਪ ਜਾਨਾ ਨਿਸਚੇ ਅਧਿਕ ਤੇ ਅਧਿਕ ਭਈ। ਸਿਸਕਾਰ ਗੁਰੂ ਜੀ ਕੇ ਸਰੀਰ ਕਾ ਕੀਆ। ਸ੍ਰੀ ਗੁਰੂ ਜੀ ਸਾਹਿਬ ਕੀ ਜਾਗਾ ਗੁਰੂ ਗ੍ਰੰਥ ਜੀ ਕੋ ਜਾਨਾ।

## ਦੋਹਰਾ

ਤੇਗਿ ਬਹਾਦਰਿ ਗੁਰ ਪਿਤਾ ਗੁਜਰੀ ਮਾਤ ਅਨੰਦ।
ਜੀਤੋ ਅਰੁ ਸਾਹਿਬ ਦੇਵੀ ਸੁੰਦਰੀ ਪਤਿ ਗੋਬਿੰਦ ਸਿੰਘ[7]।
ਸੰਮਤ ੧੭੬੫ ਕਤਕ ਸੁਦੀ ਪੰਚਮੀ ਵੀਰਵਾਰ ਸਵਾ ਪਹਰ ਰਾਤ[8]
ਗੁਜਰੀ ਸ੍ਰੀ ਗੁਰੂ ਜੀ ਸਮਾਣੇ ਨਦੇੜ ਸਹਰ ਵਿਚ ਦਖਨ ਦੇਸ।
੩੨ ਬਰਸ ੧੧ ਮਹੀਨੇ ਗੁਰਿਆਈ ਸਰੀਰੁ ਰਖਿਆ।

## ਸਾਖੀ ਪੂਰਨ ਹੋਈ।

ਜੋ ਸਿਖ ਪ੍ਰੀਤ ਸੋਂ ਪੜੇ ਸੁਨੈਗਾ ਸੋ ਨਿਹਾਲੁ ਹੋਇਗਾ। ਜਿਸ ਜਿਸ ਭਾਵਨੀ ਸੇ ਪੜੈਗਾ ਸੋ ਪੂਰਨ ਹੋਇਗੀ। ਇਹ ਪੋਥੀ ਗੁਰੂ ਬਾਬੇ ਜੀ ਮਹਿਮਾ ਕੀ ਹੈ। ਜਨਮ ਸਾਖੀ ਤੇ ਆਦ ਲੇ ਕੇ ਸੋ ਦਸੋ ਮਹਿਲਾ ਬਿਖੇ ਬਿਲਾਸ ਹੂਏ ਹੈ ਸੋ ਇਸ ਊਪਰ ਲਿਖੇ ਹੈਂ। ਇਸ ਕੇ ਪੜਨੇ ਸੇ ਸਿਖ ਕੋ ਗੁਰੂ ਕੀ ਮਹਿਮਾ ਮਲੂਮ ਹੋਵੈਗੀ। ਇਸ ਵਿਚ ਸਿਖੀ ਕੀ ਰਹਤ ਗੁਰੂ ਸਾਹਿਬ ਸਿਖਾ ਕੋਂ ਉਪਦੇਸ਼ ਕੀਆ ਹੈ। ਉਸ ਊਪਰ ਜੋ ਸਿਖ ਚਲੈਗਾ। ਉਸ ਕੋ ਗੁਰ ਭਗਤ ਮੁਕਤ ਪ੍ਰਾਪਤ ਹੋਇਗੀ। ਗੁਰੂ ਬਾਬੇ ਜੀ ਬਿਖੇ ਨਿਵਾਸ ਉਸ ਕਾ ਹੋਇਗਾ। ਇਸ ਪੋਥੀ ਕਾ ਨਾਮ ਮਹਿਮਾ ਪ੍ਰਕਾਸ਼ ਹੈ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਈਸ਼ਵਰ ਦੀ ਅਰਾਧਨਾ ਕੀਤੀ।
2. ਜਾਣ-ਬੁਝ ਕੇ ਇਉਂ ਕੀਤਾ।
3. ਮੌਕੇ ਦੀ ਤਲਾਸ਼ ਵਿਚ ਰਹਿੰਦਾ ਸੀ।
4. ਵਧੀਆ ਮੌਕਾ, ਸੁਨਹਿਰੀ ਮੌਕਾ (ਅਵਸਰ)
5. ਬੇਸਕੀਮਤਿ : ਬਹੁਤ ਕੀਮਤੀ, ਅਮੁਲਾ
6. ਧਨੁਖ ਦੀ ਸਮਰਥਾ ਪਰਖਣ ਦਾ ਇਕ ਤੋਲ।
7. ਇਹ ਪਾਠ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਨਹੀਂ ਹੈ।
8. ਇਹ ਪਾਠ ਵੀ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਨਹੀਂ ਹੈ।

*****

# ਸਾਖੀ ੧

**ਸਾਖੀ ਬੰਦੇ ਕੀ :—**

ਆਪ ਨੇ ਬੰਦੇ ਕੋ ਜੋ ਪੰਜਾਬ ਭੇਜਾ ਥਾ[1]। ਅਬ ਉਸ ਕੀ ਕਥਾ ਸੁਨੋ। ਜਾਤੇ ਹੀ ਸਿਰਹੰਦ ਕੋ ਮਾਰਾ ਵ ਲੂਟਾ। ਹਜਾਰਾਂ ਮਲੇਛਾ ਕਾ ਨਾਸ ਕੀਆ ਫੇਰ ਬਟਾਲੇ ਕੋ ਮਾਰਾ। ਏਕ ਲੜਾਈ ਚਪਾ ਚਿੜੀ ਵਿਚ ਹੋਈ। ਦੋ ਮਲੇਛ ਬਡੇ ਮਾਰੇ ਹੋਰ ਹਜਾਰਾਂ ਮਾਰੇ। ਫੇਰ ਬਨੂੜ ਆਏ। ਵਜੀਰ ਖਾਂ ਪਾਤਸਾਹ ਸੇ ਤਈਨਾਥ ਹੋਇ ਕੈ ਆਇਆ ਥਾ। ਉਸ ਨਾਲ ਬਡੀ ਲੜਾਈ ਹੋਈ। ਹਜਾਰਾਂ ਮਲੇਛ ਮਾਰੇ ਆਖਰ ਵਜੀਰ ਖਾਂ ਸੇ ਮੁਕਾਬਲਾ ਹੂਆ। ਉਹ ਜੋ ਪਾਂਚ ਬਾਨ ਗੁਰੂ ਸਾਹਿਬ ਨੇ ਦੀਏ ਥੇ ਸੋ ਬੰਦੇ ਨੇ ਨਿਕਾਲ ਕੇ ਏਕ ਅਸਮਾਨ ਕੀ ਤਰਫ ਮਾਰਾ। ਏਕ ਜਿਮੀਨ ਪਰ ਮਾਰਾ ਉਸੀ ਜਾਹਿਗਾ ਪੈਰੁ ਗਡਾਇ ਕੈ ਬਹੁਤ ਲੋਕਾ ਕੋ ਮਾਰਾ। ਆਖਰ ਏਕ ਬਾਨ ਵਜੀਰ ਖਾਂ ਕਉ ਮਾਰਾ। ਉਸ ਬਾਨ ਕੇ ਲਗਨੇ ਸੋ ਭੂਮੇ ਹਾਥੀ ਵਹ ਉਦਾਵ ਵਜੀਰ ਸਮੇਤ ਭਸਮ ਹੋਇ ਗਏ। ਬੰਦੇ ਕੀ ਫਤੇ ਹੋਈ ਉਸੀ ਦਿਨ ਸੇ ਬੰਦੇ ਕਾ ਰਾਜ ਹੂਆ। ਬਹੁਤ ਜਾਗਾ ਬੰਦੇ ਨੇ ਅਪਨਾ ਅਮਲ ਬੈਠਾਇਆ। ਬਹੁਤ ਕਾਲ ਇਸੀ ਤਰਹ ਬਤੀਤ ਹੂਆ। ਤਬ ਬੰਦੇ ਨੇ ਅਪਨਾ ਬਿਆਹੁ ਕੀਆ। ਬਲਕ ਏਕ ਬੇਟਾ ਹੂਆ। ਅਰੁ ਗੁਰੂ ਜੀ ਨੇ ਬਚਨ ਕੀਆ ਥਾ ਜੋ ਲੰਗੋਟ ਨ ਖੋਲੀਓ। ਨਾਹੀ ਤੋ ਜਿਸ ਤਰਹ ਸੋਨੇ ਕੀ ਕੁਠਾਲੀ ਮੋ ਗਲਾਵਤੇ ਹੈ। ਉਸੀ ਤਰਹ ਤੂੰ ਭੀ ਕੁਠਾਲੀ ਕੀ ਨਿਆਈ ਗਲੈਗਾ। ਸੋਈ ਕਾਮ ਬੰਦੇ ਸੇ ਹੂਆ। ਜੋ ਹੋਨਹਾਰ ਥੀ ਸੋ ਹੂਆ ਚਾਹੇ[2]। ਗੁਰਦਾਸ ਪੁਰ ਵਿਚ ਲੋਹਗੜ ਜਾਗਾ ਹੈ। ਉਸੀ ਜਗਾ ਬੰਦਾ ਭੂਮੇ ਲਸਕਰ ਘੇਰੇ ਮੋ ਪੜਾ[3]। ਬਹੁਤ ਦਿਨ ਤਕ ਘੇਰੇ ਮੇ ਰਹੇ ਅੰਨ ਪਾਨੀ ਪਹੁਚਨੇ ਨ ਪਾਵੇ। ਬਹੁਤ ਦਿਨ ਹੂਏ। ਬਾਬਾ ਕਾਨ ਸਿੰਘ ਜੀ ਵ ਬਾਬਾ ਬਿਨੋਦ ਸਿੰਘ ਭੀ ਉਸੀ ਘੇਰੇ ਮੋ ਥੇ। ਸੋ ਬਾਬਾ ਬਿਨੋਦ ਸਿੰਘ ਜੀ ਕਿਆ ਕਰਤੇ ਜੋ ਕਿਲੇ ਕਾ ਦਰਵਾਜਾ ਖੋਲ ਕੇ ਲਸਕਰ ਕੇ ਬਜਾਰ ਮੇ ਜਾਇ ਪੜਤੇ। ਉਹਾ ਸੇ ਸੀਰਨੀ ਅਥਵਾ ਔਰ ਕਛੁ ਖਾਨੇ ਕੀ ਚੀਜ ਲੂਟ ਲੇ ਆਵਤੇ। ਤਮਾਮ ਲਸਕਰ ਹੈਰਾਨ ਹੋ ਰਹਾ ਜੋ ਇਸ ਕੋ ਪਕੜੀਏ। ਇਹ ਕੋਈ ਬਡੀ ਆਫਤ ਹੈ ਇਸ ਕਾ ਘੋੜਾ ਹਵਾ ਕੇ ਮਾਨਿੰਦ ਉਡਤਾ ਹੈ। ਇਹ ਬਿਚਾਰ ਕਰਤੇ ਅਉ ਕਹਤੇ ਜੋ ਕਲ ਉਹ ਸਾਮ ਕੇ ਵਖਤ ਆਵੈਗਾ। ਏਹ ਜਾਨ ਕੇ ਬਹੁਤ ਲੋਗ ਲਗ ਰਹਤੇ। ਤਬ ਬਾਬਾ ਸਵੇਰ ਕੋ ਘੋੜੇ ਪਰ ਸਵਾਰ ਹੋ ਕੇ ਆਇ ਲੂਟ ਲੇ ਜਾਤੇ। ਜਬ ਓਹ ਸਵੇਰ ਕੋ ਖਬਰਦਾਰ ਰਹਤੇ। ਤਬ ਦੋ ਪਹਰ ਕੋ ਆਇ ਲੂਟਤੇ। ਇਸੀ ਤਰਹ ਲੂਟਤੇ ਲੋਕ ਇਨ ਸੇ ਬਹੁਤ ਆਰੀ ਹੋਏ। ਅਰੁ ਕਿਲੇ ਮੇਂ ਸਭੇ ਲੋਕ ਦਿਕ ਰਹਿਤੇ। ਇਹ ਅਪਨੀ ਮਰਦਾਨਗੀ ਸੋ ਖਾਤੇ ਪੀਤੇ ਬਿਲਾਸ ਕਰਤੇ। ਏਕ ਦਿਨ ਬੰਦੇ ਨੇ ਕੁਛ ਕਹਾ ਲੇਕਿਨ ਨਾਦਾਨੀ ਵ ਅਹੰਕਾਰ ਨੇ ਉਸ ਕੋ ਬੇਮੁਖ ਕੀਆ। ਲਗਾ ਕਾਫਰਾ ਵਾਲੀ[4] ਗਲ ਕਰਨੇ। ਜੋ ਕਿਸੀ ਬਡੇ ਕੁਲ ਕੀ ਲੜਕੀ ਹਾਥ ਲਗੈ ਤੋ ਮੈ ਅਪਨਾ ਬਿਆਹੁ ਹੋਰੁ ਕਰੋ। ਇਹ ਬਾਤ ਸੁਨ ਕੇ ਬਾਬਾ ਬਿਨੋਦ ਸਿੰਘ ਜੀ ਨੇ ਤਰਵਾਰ ਕੇ ਕਬਜੇ ਪਰ ਹਾਥ ਰਖਾ ਵ ਕਹਾ ਜੋ ਤੇਰਾ ਸਿਰ ਕਾਟੇ ਬਿਨਾ ਛੋਡਨੇ ਕਾ ਨਹੀਂ ਏਤੇ ਮੋ ਬਾਬਾ ਕਾਨ ਸਿੰਘ ਜੀ ਹਾਥ ਜੋੜ ਕੇ ਆਨ ਖੜੇ ਹੂਏ। ਅਰੁ ਬੇਨਤੀ ਕੀਆ ਜੋ ਗੁਰੂ ਜੀ ਸਾਹਿਬ ਹਮ ਕੋ ਵਾਸਤੇ ਸਹਾਇਤਾ ਕੇ ਇਨ ਕੇ ਸਾਥ ਭੇਜਾ ਹੈ। ਜੋ ਆਪ ਇਨ ਪਰ ਹਾਥ

ਛੋੜੀਏਗਾ ਤੋ ਭਲਾ ਨਹੀਂ ਹੈ। ਇਸ ਮੇਂ ਗੁਰੂ ਜੀ ਕੀ ਆਗਿਆ ਭੰਗ ਕਰਨੀ ਹੋਤੀ ਹੈ। ਤਬ ਬਾਬਾ ਕਾਨ ਸਿੰਘ ਜੀ ਨੇ ਕਹਾ ਜੋ ਆਪ ਗੋਬਿੰਦਵਾਲ ਕੋ ਡੇਰੇ ਅਪਨੇ ਚਲੀਏ। ਮੈ ਇਨ ਕੇ ਪਾਸ ਰਹੌਂਗਾ। ਅਰੁ ਇਹ ਅਬ ਕੁਠਾਲੀ ਮੇਂ ਗਲੇਗਾ। ਤਬ ਬਾਬਾ ਬਿਨੋਦ ਸਿੰਘ ਸਸਤ੍ਰ ਲਗਾਇ ਕੇ ਘੋੜੇ ਪਰ ਸਵਾਰ ਹੂਏ। ਊਹਾ ਸੇ ਕੂਚ ਕੀਆ। ਲਸਕਰ ਕੇ ਬੀਚ ਸੇ ਘੋੜੇ ਕੋ ਉਠਾਇ ਕੇ ਨਿਕਲ ਕੇ ਗੋਬਿੰਦਵਾਲ ਆਏ। ਉਧਰ ਬੰਦੇ ਕੀ ਦਸਾ ਜੋ ਹੂਈ ਸੋ ਸੁਨੋ। ਤਮਾਮ ਸਿੰਘ ਮਾਰੇ ਭੁਖ ਕੇ ਹਲਾਕ ਹੂਏ। ਬਹਤੋਂ ਕਾ ਸਰੀਰ ਛੁਟ ਗਇਆ। ਕੇਤੇ ਸਿੰਘ ਜੋ ਬਡੇ ਸੂਰਮੇ ਥੇ ਉਹ ਕੇਤੇ ਜੋਧਾ ਬਚ ਰਹੇ ਤਦ ਹਲਾ ਕਰਕੇ ਪਾਤਸਾਹੀ ਲੋਕਾਂ ਨੇ ਉਨ ਕੋ ਪਕੜ ਲੀਆ। ਮਹਬੂਸਖਾਨੇ ਮੇ ਲਿਆਇ ਕੈ ਕੈਦ ਕੀਆ। ਅਰੁ ਗਿਨਤੀ ਕਰ ਲੈਆ ਜੋ ਏਤੇ ਜੁਆਨ ਹੈਂ। ਅਰੁ ਬੰਦੇ ਕੋ ਲੋਹੇ ਕੇ ਪਿੰਜਰੇ ਮੇਂ ਕੈਦ ਕੀਆ। ਸਮੇਤ ਬੇਟੇ ਕੇਤੇ ਦਿਨ ਹੂਏ ਤਦ ਬੰਦੇ ਕੋ ਬਾਦਸਾਹ ਕਾ ਹੁਕਮ ਹੂਆ ਜੋ ਮਾਰੋ। ਅਰੁ ਬੇਟੇ ਉਸ ਕੇ ਕੋ। ਤਦ ਬੰਦੇ ਨੇ ਕਿਹਾ ਜੋ ਕਿਸੀ ਕਾ ਕਿਆ ਮਕਦੂਰ[5] ਥਾ ਜੋ ਮਝ ਕੌ ਮਾਰਤਾ। ਪਰ ਸਤਗੁਰ ਕੀ ਆਗਿਆ ਮੇਰੇ ਸੇ ਭੰਗ ਹੂਈ ਹੈ। ਉਸ ਕੀ ਸਜਾਇ ਏਹੁ ਮੁਝ ਪਰ ਹੈ। ਏਹ ਬਾਤ ਹੋ ਕੇ ਜਦ ਬੰਦੇ ਕੋ ਮਾਰਨੇ ਲਾਗੇ ਤਦ ਬੰਦੇ ਨੇ ਕਹਾ ਜੋ ਆਜ ਕੇ ਅਠਵੇਂ ਦਿਨ ਤੂੰ ਭੀ ਮਰੈਗਾ। ਉਸੀ ਕੇ ਅਠਵੇਂ ਦਿਨ ਪਾਤਸਾਹ ਭੀ ਮੂਏ। ਬੰਦੇ ਕੋ ਮਾਰ ਕੇ ਔਰ ਸਭ ਕੋ ਹੁਕਮੁ ਕੀਆ ਜੋ ਕਲ ਇਨ ਕੋ ਭੀ ਮਾਰੋ। ਤਦ ਊਹਾ ਕੇ ਜੋ ਬਡੇ ਬਡੇ ਸਿਖ ਨੇ ਉਨ ਕੋ ਬੁਲਾਇ ਕੇ ਮਾਤਾ ਸੁੰਦਰੀ ਜੀ ਸਾਹਿਬ ਦਿੱਲੀ ਬਿਖੇ ਥੀ ਕਹਾ ਜੋ ਕਾਨ ਸਿੰਘ ਜੀ ਕੋ ਕਿਸੀ ਤਰਾ ਛਡਾਇਆ ਚਾਹੀਏ। ਨਾਹੀਂ ਤੋ ਜਹਾਂ ਇਨ ਕਾ ਲੋਹੂ ਪੜੇਗਾ ਊਹਾ ਅਪਰਾਧ ਆਇ ਜਾਇਗਾ। ਅਰੁ ਸਿਖਾਂ ਕੀ ਸਿਖੀ ਬਿਖੈ ਤਫਾਉਤ ਹੋਵੈਗੀ। ਕਿਸ ਵਾਸਤੇ ਗੁਰੂ ਅੰਗਤ ਸਾਹਿਬ ਕੀ ਅਉਲਾਦ ਹੈ। ਅਰੁ ਗੁਰੂ ਜੀ ਕੇ ਹਜੂਰੀ ਹੈਂ। ਤਾਂ ਤੇ ਕੋਈ ਜਤਨ ਕੀਆ ਚਾਹੀਏ। ਜਿਸ ਤੇ ਇਨ ਕਾ ਛੂਟਨਾ ਹੋਇ। ਮਾਤਾ ਜੀ ਕੇ ਫਰਮਾਉਨੇ ਸੇ ਸਿਖਾਂ ਨੇ ਜਤਨ ਕੀਆ। ਅਰੁ ਉਹ ਸਿਖ ਭੀ ਨਉਕਰ[6] ਪਾਤਸਾਹੀ ਥੇ। ਬਡੇ ਇਮਤਆਜੀ[7]। ਜੋ ਉਨਾ ਸਿਖਾਂ ਨੇ ਇਹ ਡਉਲ ਠਹਰਾਇਆ। ਜੋ ਬਾਬਾ ਕਾਨ ਸਿੰਘ ਕੋ ਨਿਕਾਲ ਲੀਜੀਏ। ਉਨ ਕੇ ਬਦਲੇ ਊਹਾ ਕੋਈ ਅਉਰ ਢਾਲ ਦੀਜੀਏ ਸਿਖਾਂ ਦੇ ਮਹਬੂਸਖਾਨੇ ਪਾਸ ਜਾਇ ਕੇ ਕਹਾ ਜੋ ਕਾਨ ਸਿੰਘ ਕਿਸ ਕਾ ਨਾਮ ਹੈ। ਉਹ ਇਸ ਦਰਵਾਜੇ ਪਾਸ ਆਇ ਖੜਾ ਹੋਇ। ਉਹ ਬਾਤ ਸੁਨ ਕੇ ਬਾਬਾ ਕਾਨ ਸਿਘ ਜੀ ਉਸ ਦਰਵਾਜੇ ਪਾਸ ਆਇ ਖੜੇ ਭਏ। ਤਾਂ ਸਿਖਾਂ ਨੇ ਕਿਆ ਕੀਆ ਜੋ ਏਕ ਮੁਲਾਨਾ ਜਾਤਾ ਥਾ। ਉਸ ਕੋ ਜਲਦੀ ਸੇ ਪਕੜ ਕੇ ਊਹਾ ਡਾਲ ਦਿਆਂ। ਅਰੁ ਉਨ ਕੋ ਨਿਕਾਲ ਲੀਆ। ਤਬ ਏਕ ਰਥ ਪਰ ਬੈਠਾਇ ਕੇ ਘਟਾਟੋਪ ਰਥ ਪਰ ਡਾਲ ਦੀਆ। ਅਰੁ ਚਾਰ ਆਦਮੀ ਸਾਥ ਕਰ ਦੀਏ। ਅਰੁ ਕਹਾ ਜੋ ਕੋਈ ਪੂਛੈ ਤੋ ਕਹਨਾ ਜਨਾਨੇ ਫਲਾਨੇ ਕੇ ਜਾਤੇ ਹੈਂ। ਏਸੇ ਤਰਹ ਸੇ ਅਪਨੇ ਘਰ ਲੇ ਆਏ। ਤਦ ਬਾਬਾ ਕਾਨ ਸਿੰਘ ਜੀ ਨੇ ਪੂਛਾ ਜੋ ਇਹ ਕਿਸ ਕਾ ਘਰ ਹੈ। ਅਰੁ ਏਹ ਕਿਸ ਮੇਲ ਕੇ ਸਿੰਘ ਹੈ। ਤਾਂ ਸਿਖਾਂ ਆਖਿਆਂ ਜੋ ਇਹ ਸਿਖ ਰਾਮ ਰਾਜਾ ਜੀ ਕੇ ਮੇਲ ਕਾ ਹੈ। ਤਦ ਬਾਬਾ ਕਹਾ ਜੋ ਮੈਂ ਇਨ ਘਰ ਉਤਰਨੇ ਕਾ ਨਾਹੀ। ਤਦ ਸਿਖਾਂ ਨੇ ਦੂਸਰੇ ਘਰ ਜਾਇ ਉਤਾਰਾ। ਅਰੁ ਈਹਾ ਪਾਤਸਾਹ ਨੇ ਮੰਗਾਇ ਕੇ ਸਭ ਸਿਖਾ ਕੋ ਦੇਖਾ ਅਰੁ ਪੂਛਾ ਜੋ ਸੁਨਾ ਥਾ। ਏਕ ਸਿਖ ਬਾਜ ਸਿੰਘ ਨਾਮੇ ਬਡਾ ਸੂਰਮਾ ਹੈ। ਉਸ ਪਰ ਗੁਰੂ ਕੀ ਬਡੀ ਖੁਸੀ ਰਹਤੀ ਹੈ। ਸੋ ਕਉਨ ਹੈ। ਤਦ ਬਾਜ ਸਿੰਘ ਬੋਲੇ ਜੋ ਗੁਰੂ ਕਾ ਸੇਵਕ ਮੈ ਬਾਜ ਸਿੰਘ ਹੋਂ। ਤਦ ਉਸ ਨੇ ਕਹਾ ਜੋ ਤੂੰ ਤੋ ਬਡਾ ਸੂਰਮਾ ਥਾ। ਅਬ ਤੋ ਤੇਰੇ ਸੋ ਕਛੁ ਨਹੀਂ ਹੋ ਸਕਤਾ। ਤਦ ਬਾਜ ਸਿੰਘ ਨੇ ਕਹਾ ਜੋ ਮੇਰੀ-ਬੇੜੀ ਖੋਲੋ ਤੋ ਮੈ ਅਬ ਭੀ

 

ਤੁਮ ਕੋ ਤਮਾਸਾ ਦਿਖਾਵੇ। ਤਦ ਉਸ ਨੇ ਲੋਕਾਂ ਕੋ ਹੁਕਮ ਕੀਆ ਜੋ ਇਸ ਕੀ ਬੇੜੀ ਨਿਕਾਲ ਦੇਹੁ ਬੇੜੀ ਕੇ ਨਿਕਲਤੇ ਹੀ ਬਾਜ ਸਿੰਘ ਨੇ ਬਾਜ ਕੀ ਨਿਆਈ ਝਪਟਾ ਮਾਰਾ। ਹਾਥ ਕੀ ਹਥਕੜੀ ਸੇ ਦੋ ਤੀਨ ਜੁਆਨਾ ਕੋ ਮਾਰ ਕੇ ਉਸ ਨਬਾਬ ਕੀ ਤਰਫ ਨਜਰ ਕੀਆ। ਤਬ ਬਹੁਤ ਲੋਕਾ ਨੇ ਦਉੜ ਕੇ ਪਕੜ ਲੀਆ ਅਰੁ ਸਭ ਕੋ ਕਤਲ ਕੀਆ ਬਾਬਾ ਕਾਨ ਸਿੰਘ ਜੀ ਜੋ ਉਸ ਸਿਖ ਕੇ ਘਰ ਜਾਇ ਰਹੇ ਥੇ ਅਬ ਉਨ ਕੀ ਕਥਾ ਸੁਨੋ। ਵਹ ਸਿਖ ਜੋ ਥਾ ਉਸ ਕੇ ਪਾਸ ਪਰਗਨਾ ਥਾ। ਪਰਗਨੇ ਜਿਮੀਂਦਾਰ ਪਠਾਨ ਥਾ ਉਹ ਹਾਥ ਉਠਾਵਾ ਪੈਸਾ ਦੇਤਾ ਥਾ। ਇਸ ਵਾਸਤੇ ਸਿਖ ਬਹੁਤ ਦਿਕ ਰਹਤਾ ਥਾ। ਤਦ ਉਸ ਕਉ ਬਾਬੇ ਕਹਾ ਜੋ ਤੁਮ ਕਹੋ ਤੋ ਅਸੀਂ ਉਸ ਸੇ ਤੇਰਾ ਪੈਸਾ ਸਾਰਾ ਲੇ ਦਹਿ। ਉਸ ਨੇ ਕਹਾ ਜੋ ਆਪ ਕੀ ਮਰਜੀ ਤਬ ਬਾਬਾ ਰੁਕਸਦ ਹੋ ਕੇ ਉਸ ਪਰਗਨੇ ਪਰ ਗਏ। ਜਾਇ ਕੇ ਉਸੀ ਪਠਾਨੇ ਕੇ ਦਰਵਾਜੇ ਪਰ ਉਤਰੇ। ਅਰ ਵਖਤ ਫੁਰਸਤ ਕਾ ਅਟਕਲਤੇ ਰਹੇ। ਏਤੇ ਮੇ ਉਸ ਪਠਾਨ ਕੇ ਘਰ ਕੀ ਦਾਈ ਬਾਹਰ ਆਈ। ਉਸ ਨੇ ਤੋਸੇਖਾਨੇ ਸੇ ਕਪੜਾ ਪਉਸਾਕੀ ਲੇ ਕਰ ਚਲੀ। ਤਬ ਲੋਕਾ ਨੇ ਪੂਛਾ ਜੋ ਅਬ ਖਾਨ ਕਿਆ ਕਰਤੇ ਹੈ। ਤਦ ਉਸ ਨੇ ਕਹਾ ਜੋ ਦਾਤਨ ਕਰਤੇ ਹੈ। ਅਬ ਨਾਵੈਗੇ ਏਤਾ ਕਹਿ ਕੇ ਭੀਤਰ ਕੋ ਗਈ। ਉਸ ਕੇ ਸਾਥ ਲਗੇ ਏਹ ਭੀ ਚਲੇ ਗਏ। ਜਾਤੇ ਹੀ ਪਠਾਨ ਕੋ ਏਕਲਾ ਦੇਖ ਉਸ ਕੀ ਛਾਤੀ ਪਰ ਚੜ ਬੈਠੇ। ਅਰੁ ਕਟਾਰ ਕੀ ਅਨੀ ਉਸ ਕੇ ਪੇਟ ਮੇ ਲਗਾਇ ਦੀਆ। ਏਤੇ ਮੇ ਉਸ ਕੇ ਲੋਕ ਦਉੜ ਪੜੇ। ਅਰ ਮਾਰਨੇ ਇਨ ਕੇ ਕਾ ਇਰਾਦਾ ਕੀਆ। ਤਦ ਇਨੇ ਨੂੰ ਕਹਾ ਜੋ ਤੁਮ ਤੋ ਮੁਝ ਕੋ ਮਾਰੋਗੇ। ਤੋ ਮੈ ਇਸ ਕੋ ਮਾਰ ਡਾਲੋਂਗਾ। ਤਦ ਉਨ ਪਠਾਨ ਨੇ ਕਹਾ ਜੋ ਕੋਈ ਇਨ ਕੋ ਛੇੜੋ ਮਤ। ਨਹੀਂ ਤੋ ਇਹ ਮੁਝ ਕੋ ਮਾਰ ਡਾਲੈਗਾ। ਫਿਰ ਜਦ ਮੇਰੀ ਜਾਨ ਗਈ ਤਾਂ ਇਨ ਕਾ ਮਾਰਨਾ ਕਿਸ ਕਾਮ ਹੈ। ਇਹ ਬਾਤ ਤੇ ਸੁਨ ਕੇ ਉਹ ਸਭ ਕਿਨਾਰੇ ਹੋਇ ਗਏ। ਤਦ ਪਠਾਨੇ ਨੇ ਪੂਛਾ ਜੋ ਤੁਮਾਰਾ ਮਤਲਬ[6] ਕਿਆ ਹੈ। ਇਨੋ ਕਹਾ ਜੋ ਤੁਮ ਫਲਾਨੇ ਕੋ ਪੈਸਾ ਹਥ ਉਠਾਵਾ ਦੇਤਾ ਹੈ। ਉਹ ਪੇਚ ਮੈ ਪੜਤਾ ਹੈ। ਤਾ ਤੇ ਅਬ ਹੀ ਬਾਕੀ ਉਨ ਕੀ ਸਭ ਬਰਸ ਕੀ ਜੋ ਹੈ ਉਸ ਕੇ ਤੋੜੇ ਮੰਗਾਉ ਜਲਦ। ਤਦ ਉਸ ਨੇ ਜੀਉ ਕਾ ਭਉ ਕਰ ਕੇ ਉਸ ਵਖਤ ਤੋੜੇ ਮੰਗਾਇ ਦੀਏ। ਅਰੁ ਕਹਾ ਜੋ ਮੁਝ ਕੋ ਛੋਡ ਦੇਹੁ। ਤਦ ਬਾਬੇ ਜੀ ਕਹਾ ਜੋ ਮੇਰੇ ਸਾਥ ਤੂੰ ਕਉਲ ਕਰ ਲੇ ਜੋ ਮੈ ਦਗਾ ਨ ਕਰੋਗਾ। ਅਰੁ ਕੁਰਾਨ ਬੀਚ ਦੇਇ। ਤਬ ਉਸ ਨੇ ਸਪਤ ਕੀਆ। ਅਰ ਤੋੜੇ ਮੰਗਾਇ ਕੇ ਹਾਜਰ ਕੀਏ। ਤਦ ਬਾਬਾ ਜੀ ਨੇ ਕਹਾ ਜੋ ਮੈਂ ਤਦ ਕੁਝ ਕੋ ਛੋਡੋ ਜੁ ਏਕ ਰਥ ਮੁਝ ਕੋ ਮੰਗਾਇ ਦੇਹ। ਅਰ ਉਪਰ ਏਹ ਤੋੜ ਰਖ ਦੇਹ। ਅਪਨਾ ਬੇਟਾ ਏਕ ਬੈਠਾਇ ਦੇ। ਤਦ ਮੈਂ ਰਥ ਕੇ ਪਾਸ ਤੁਝ ਕੋ ਲੇ ਚਲੋ। ਉਸ ਰਥ ਪਰ ਮੈ ਸਵਾਰ ਜਬ ਹੋ ਲੇਓਗਾ। ਅਰੁ ਤੇਰੇ ਬੇਟੇ ਕੋ ਤੇਰੀ ਹਦ ਤਕ ਲੇ ਜਾਊਗਾ। ਜਬ ਇਹ ਬਾਤ ਬਾਬੇ ਜੀ ਕਹੀ। ਤਿਸ ਨੇ ਸਭ ਉਸੀ ਤਰਹਿ ਕੀਆ। ਤਬ ਉਸ ਕੋ ਛੋੜ ਕੇ ਬਾਬਾ ਜੀ ਰਥ ਪਰ ਸਵਾਰ ਹੂਏ। ਉਸ ਕੇ ਬੇਟੇ ਕੋ ਉਸ ਕੀ ਸਰਹਦ ਤਕ ਲੇ ਗਏ। ਉਹਾ ਸੇ ਉਸ ਕੋ ਛੋਡ ਦੀਆ। ਅਰੁ ਉਹੁ ਰੁਪਯੇ ਉਸ ਸਿਖ ਕੋ ਪਹੁਚਾਇ ਕੇ ਆਪ ਸ੍ਰੀ ਅੰਮ੍ਰਿਤਸਰ ਕੋ ਚਲੇ। ਰਾਹ ਮੇ ਪਾਤਸਾਹੀ ਖਜਾਨਾ ਕਢ੍ਹ ਜਾਤਾ ਮਿਲਾ। ਉਸ ਕੋ ਲੁਟਤੇ ਹੂਏ ਜਾਇ ਸ੍ਰੀ ਅੰਮ੍ਰਿਤਸਰ ਪਹੁੰਚੇ।

## ਸਾਖੀ ਪੂਰਨ ਹੋਈ

ਇਹ ਬੰਦੇ ਕੀ ਕਥਾ ਸੰਛੇਪ ਕਹੀ ਜੋ ਸੁਨੀ।
ਆਗੇ ਸਾਖੀਆਂ ਦਸ ਮਹਲਾ ਕੀ ਅਰ ਬੰਦੇ ਕੀ ਸੰਪੂਰਨ ਹੋਈ।

 

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।
ਸੰਮਤੁ ੧੮੫੭। ਮਿਤੀ ਮਾਘ ਕੀ ੧੩।
ਪੋਥੀ ਮਹਿਮਾ ਪ੍ਰਕਾਸ ਕੀ ਸੰਪੂਰਨ ਹੋਈ। ਟਹਲ ਕੀਤੀ ਬਾਬਾ ਕਿਰਪਾ ਸਿੰਘ ਕੁਲ ਗੁਰੂ ਅਮਰ ਸਾਹਿਬ ਕੀ। ਪਰਵਾਰ ਬਾਬੇ ਮੋਹਰੀ ਜੀ ਕੇ ਵਿਚੋ। ਭੇਟ ਬਾਬੇ ਪੰਜਾਬ ਸਿੰਘ ਜੋ ਕੀਤੀ। ਸ੍ਰੀ ਬਾਵਲੀ ਜੀ ਉਪ੍॥
ਪੁਸਤਕੁ ਸੰਪੂਰਨੰ।

## ਟਿਪਣੀਆਂ ਅਤੇ ਹਵਾਲੇ

1. ਪਿਛੇ ਆਈ ਸਾਖੀ ਕ੍ਰਮ ਅੰਕ 27 ਦੇ ਅੰਕ ਵਿਚ ਪੁਸਤਕ ਦੇ ਸੰਪੂਰਣ ਹੋਣ ਸੰਬੰਧੀ ਬੜੀ ਸਪਸ਼ਟ ਟਿੱਪਣੀ ਦਿਤੀ ਗਈ ਹੈ। ਫਿਰ ਇਸ ਸਾਖੀ ਦਾ ਕ੍ਰਮ ਅੰਕ ਰਖਿਆ ਗਿਆ ਹੈ। ਸਾਰੀ ਪੁਸਤਕ ਗੁਰੂ ਸਾਹਿਬਾਨ ਸੰਬੰਧੀ ਹੈ ਪਰ ਇਹ ਸਾਖੀ ਸਿਖ ਇਤਿਹਾਸ ਦੇ ਇਕ ਵੀਰ ਨਾਇਕ ਬਾਰੇ ਹੈ। ਇੰਝ ਪ੍ਰਤੀਤ ਹੁੰਦਾ ਹੈ ਕਿ ਇਹ ਭਾਗ ਬਾਅਦ ਵਿਚ ਜੋੜਿਆ ਗਿਆ ਹੈ। ਮੇਰਾ ਖਿਆਲ ਹੈ ਕਿ ਇਸ ਸਮੇਂ ਇਸ ਸਾਖੀ ਨੂੰ ਪੁਸਤਕ ਦਾ ਭਾਗ ਹੀ ਸਮਝ ਲੈਣਾ ਚਾਹੀਦਾ ਹੈ ਅਤੇ ਇਸ ਦਾ ਕ੍ਰਮ ਅੰਕ 28 ਹੀ ਹੋਣਾ ਚਾਹੀਦਾ ਹੈ। ਇਸ ਲਈ ਮੈਂ ਇਸ ਨੂੰ ਅੱਡ ਕ੍ਰਮ ਅੰਕ ਦੇਣ ਦੇ ਹੱਕ ਵਿਚ ਹਾਂ।
2. ਕਵੀ ਉਸੇ ਪਰੰਪਰਾ ਦਾ ਅਨੁਸਰਣ ਕਰ ਰਿਹਾ ਹੈ ਜਿਸ ਦੇ ਮੁਤਾਬਕ ਇਹ ਪ੍ਰਚਲਿਤ ਹੈ ਕਿ ਉਸਨੇ ਗੁਰੂ ਸਾਹਿਬ ਦੀ ਚਿਤਾਵਨੀ ਦੀ ਪਰਵਾਹ ਨਹੀਂ ਕੀਤੀ। ਇਸੇ ਲਈ ਉਸਨੂੰ ਸਜ਼ਾ ਭੁਗਤਣੀ ਪਈ।
3. ਜ਼ਿਲ੍ਹਾਂ ਗੁਰਦਾਸਪੁਰ ਵਿਖੇ ਲੋਹਗੜ੍ਹ ਦੇ ਸਥਾਨ ਤੇ ਉਹ ਮੁਗਲ ਫੌਜਾਂ ਦੇ ਘੇਰੇ ਵਿਚ ਘਿਰ ਗਿਆ।
4. ਬੰਦੇ ਦੀ ਅਯਾਸੀ ਵਲ ਸੰਕੇਤ ਹੈ।
5. ਬੰਦਾ ਹੰਕਾਰੀ ਹੋ ਗਿਆ ਸੀ। ਉਹ ਸਮਝਣ ਲਗ ਪਿਆ ਸੀ ਕਿ ਕਿਸੇ ਵਿਚ ਵੀ ਉਸਨੂੰ ਮਾਰਨ ਦੀ ਸਮਰਥਾ ਨਹੀਂ।
6. ਮਤਲਬ : ਭਾਵ, ਮਨੋਰਥ।
7. ਇਮਤਿਆਜ਼ੀ : ਨਿਆਰੀ, ਵੱਖਰੀ, ਅਲੌਕਾਰ।

*****

# ਸੰਦਰਭ ਗ੍ਰੰਥ ਸੂਚੀ

## ਪੰਜਾਬੀ


1. ਓਮ ਪ੍ਰਕਾਸ਼ (ਡਾ.) — ਅਲੰਕਾਰ ਵਿਧਾਨ : ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁੱਕ ਬੋਰਡ, ਚੰਡੀਗੜ 1979
2. ਉਤਮ ਸਿੰਘ ਭਾਟੀਆ (ਡਾ.) — ਅਲੀ ਹੈਦਰ ਜੀਵਨ ਤੇ ਰਚਨਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985
3. ਉਤਮ ਸਿੰਘ ਭਾਟੀਆ (ਡਾ.) — ਤੁਲਸੀ ਰਾਮਾਇਣ ਅਤੇ ਕਾਲੀਦਾਸ ਰਾਮਾਇਣ, ਤੁਲਨਾਤਮਕ ਅਧਿਐਨ, ਪ੍ਰਕਾਸ਼ਨ, ਭਾਸ਼ਾ ਵਿਭਾਗ ਦੀ ਸਹਾਇਤਾ ਨਾਲ ਖੁਦ ਪਟਿਆਲਾ, 1980।
4. ਅਹਿਮਦ ਹੁਸੈਨ ਕੁਰੈਸ਼ੀ — ਪੰਜਾਬੀ ਤਜ਼ਕਰਿਆ ਉਤੇ ਇਕ ਨਜ਼ਰ, ਮਤਬਾ ਪੰਜਾਬੀ ਅਦਬ ਲਾਹੌਰ, 1962।
5. ਅਹਿਮ ਹੁਸੈਨ ਕੁਰੈਸ਼ੀ — ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ, ਲਾਹੌਰ–1964
6. ਅਬਦੁਲ ਗਫੂਰ ਭੱਟੀ — ਪੰਜਾਬੀ ਅਦਬ ਤੇ ਜ਼ਬਾਨ ਦੀ ਤਾਰੀਖ, ਲਾਹੌਰ
7. ਅਬਦੁਲ ਗਫੂਰ ਭੱਟੀ — ਪੰਜਾਬੀ ਅਦਬ ਦੀ ਕਹਾਣੀ, ਲਾਹੌਰ
8. ਸਰੂਪ ਦਾਸ ਭੱਲਾ — ਮਹਿਮਾ ਪ੍ਰਕਾਸ਼, ਭਾਸ਼ਾ ਵਿਭਾਗ, ਪੰਜਾਬ ਪਟਿਆਲਾ, 1871
9. ਸੁਰਿੰਦਰ ਸਿੰਘ (ਡਾ.) ਕੋਹਲੀ — ਪੰਜਾਬੀ ਸਾਹਿਤ ਦਾ ਇਤਿਹਾਸ, ਪੰਜਾਬੀ ਯੂਨੀਵਰਸਿਟੀ, ਚੰਡੀਗੜ੍ਹ, ਸੰਪਾਦਕ।
10. ਸਰਮੁਖ ਸਿੰਘ ਅਮੋਲ — ਪੰਜਾਬੀ ਸਾਹਿਤ ਵਿਚਾਰ, ਜਲੰਧਰ 1962।
11. ਸੋਹਣ ਸਿੰਘ ਸੀਤਲ — ਸਿੱਖ ਇਤਿਹਾਸ ਦੇ ਸੋਮੇ ਲਾਹੌਰ ਬੁਕ ਸ਼ਾਪ, ਲੁਧਿਆਣਾ, 1982
12. ਸ਼ਮਸ਼ੇਰ ਸਿੰਘ ਅਸ਼ੋਕ — ਸਾਡਾ ਅਣ ਛਪਿਆ ਪੰਜਾਬੀ ਸਹਿਤ ਅੰਮ੍ਰਿਤਸਰ, 1968
13. ਸ਼ਮਸ਼ੇਰ ਸਿੰਘ ਅਸ਼ੋਕ — ਪੰਜਾਬੀ ਹੱਥ ਲਿਖਤਾਂ–I, II ਭਾਸ਼ਾ, ਵਿਭਾਗ, ਪੰਜਾਬ, 1960, 1962
14. ਹਰਿਭਜਨ ਸਿੰਘ — ਮੁੱਲ ਤੇ ਮੁੱਲਅੰਕਣ ਨਵਚੇਤਨ ਪਬਲਿਸ਼ਰਜ਼, 1972
15. ਹਰਦੇਵ ਬਾਹਰੀ — ਲਹਿੰਦੀ ਤੇ ਪੰਜਾਬੀ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1968
16. ਕਾਨ ਸਿੰਘ ਨਾਭਾ — ਗੁਰਛੰਦ ਦਿਵਾਕਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ–1970

| | |
|---|---|
| 17. ਕਿਰਪਾਲ ਸਿੰਘ (ਡਾ.) | ਜਨਮ ਸਾਖੀ ਪਰੰਪਰਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969 |
| 18. ਕਰਨੈਲ ਸਿੰਘ ਬਿੰਦ | ਲੋਕਯਾਨ ਅਤੇ ਮੱਧਕਾਲੀਨ ਪੰਜਾਬੀ, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ, 1973 |
| 19. ਖੁਸ਼ਾਲ ਰਾਏ, | ਬਿਸ਼ਨਪਦੇ (ਸੰਪਾਦਕ, ਸ. ਸ. ਅਮੋਲ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1959 |
| 20. ਗੁਰਬਚਨ ਸਿੰਘ ਤਾਲਿਬ | ਕੁਝ ਮੁੱਖ ਧਰਮ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1977 |
| 21. ਗੁਰਬਚਨ ਕੌਰ (ਡਾ.) | ਸੰਪਾਦਕ ਸਾਹਿਤ ਰਿਸ਼ਮਾਂ ਪਵਿੱਤਰ ਪ੍ਰਮਾਣਿਕ ਪ੍ਰਕਾਸ਼ਨ, ਪਟਿਆਲਾ, 1950 |
| | ਗੁਰਕੀਰਤ ਪ੍ਰਕਾਸ਼ (ਵੀਰ ਸਿੰਘ ਬਲ) ਪੰਜਾਬੀ ਯੂਨੀਵਰਸਿਟੀ ਪਟਿਆਲਾ, 1986 |
| 22. ਗੁਲਵੰਤ ਸਿੰਘ (ਪ੍ਰੋ.) | ਅਨੁਵਾਦਿਕ ਅਵਾਰਿਫ਼ ਉਲ ਮੁਵਾਰਿਫ਼ ਪੰਚ ਨਦ ਪ੍ਰਤਿਸ਼ਠਾ ਲੁਧਿਆਣਾ |
| 23. ਗੁਲਵੰਤ ਸਿੰਘ (ਪ੍ਰੋ.) | ਮੌਲਾਨਾ ਜਲਾਲ-ਉਦ-ਦੀਨ ਰੂਮੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ। |
| 24. ਗੁਲਵੰਤ ਸਿੰਘ (ਪ੍ਰੋ.) | ਕਾਦਰਯਾਰ ਜੀਵਨ ਤੇ ਰਚਨਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ |
| 25. ਗੁਰਮੁਖ ਸਿੰਘ (ਡਾ. ਸੰਪਾਦਕ) | ਗੁਰੂ ਨਾਨਕ ਬੰਸ ਪ੍ਰਕਾਸ਼ (ਸੁਖਬਾਣੀ) ਰਾਮ ਬੇਦੀ, ਮੀ. ਲੁਧਿਆਣਾ, 1980 |
| 26. ਗੋਪਾਲ ਸਿੰਘ ਦਰਦੀ, | ਪੰਜਾਬੀ ਸਾਹਿਤ ਦਾ ਇਤਿਹਾਸ, ਜਸਵੰਤ ਪਬਲੀਕੇਸ਼ਨਜ਼, ਦਿੱਲੀ, 1962 |
| 27. ਗੁਰਦੇਵ ਸਿੰਘ (ਡਾ.) | ਜਨਮ ਸਾਖੀ ਸ੍ਰੀ ਗੁਰੂ ਨਾਨਕ ਸ਼ਾਹ ਕੀ ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985 |
| 28. ਜੋਗਿੰਦਰ ਸਿੰਘ (ਪ੍ਰੋ:) | ਪਿੰਗਲ ਤੇ ਅਰੂਜ਼, ਸਾਹਿਤ ਅਕਾਦਮੀ, ਲੁਧਿਆਣਾ 1960 |
| 29. ਜੋਗਿੰਦਰ ਸਿੰਘ ਰਮਦੇਵ | ਪੰਜਾਬੀ ਲਿਖਾਰੀ ਕੋਸ਼ ਜਲੰਧਰ, 1964 |
| 30. ਤੇਜਾ ਸਿੰਘ ਅਤੇ ਸਰਮੁਖ ਸਿੰਘ ਅਮੋਲ | ਪੰਜਾਬੀ ਭੌਰੇ, ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼ ਲਾਹੌਰ, 1939 |
| 31. ਦੇਵਿੰਦਰ ਸਿੰਘ ਵਿਦਿਆਰਥੀ | ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ, ਸ੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1983 |
| 32. ਪਿਆਰਾ ਸਿੰਘ ਪਦਮ | ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਰਤਨ ਪਟਿਆਲਾ, 1976 |
| 33. ਬੁੱਧ ਸਿੰਘ ਬਾਵਾ | ਪ੍ਰੇਮ ਕਹਾਣੀ, ਬਾਵਾ ਤੇਜਾ ਸਿੰਘ ਲਾਹੌਰ, 1932 |

34. ਬੁੱਧ ਸਿੰਘ ਬਾਵਾ — ਕੋਇਲ ਕੂਕ, ਲਾਹੌਰ ਬੁਕ ਸ਼ਾਪ, ਲੁਧਿਆਣਾ, 1949
35. ਬੁੱਧ ਸਿੰਘ ਬਾਵਾ — ਬਬੀਹਾ ਬੋਲ, ਲਾਹੌਰ ਬੁਕ ਸ਼ਾਪ ਲਾਹੌਰ, ਮਿਤੀ ਹੀਣ
36. ਮੁਹੰਮਦ ਆਲਮ ਕਪੂਰਥਲਵੀ — ਡੂੰਘੇ ਵਹਿਣਾ ਦਾ ਸ਼ਾਇਰ, ਤਾਜ ਬੁੱਕ ਡਿਪੂ, ਲਾਹੌਰ, 1972
37. ਰਤਨ ਸਿੰਘ ਜੱਗੀ (ਡਾ.) — ਪੁਰਾਤਨ ਜਨਮ ਸਾਖੀ ਪਵਿਤਰ, ਪ੍ਰਮਾਣਿਕ ਪ੍ਰਕਾਸ਼ਨ, ਪਟਿਆਲਾ, 1984
38. ਰਤਨ ਸਿੰਘ ਜੱਗੀ (ਡਾ.) — ਭਾਈ ਗੁਰਦਾਸ ਜੀਵਨੀ ਤੇ ਰਚਨਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1984
39. ਵਸਾਖਾ ਸਿੰਘ ਸੰਤ, — ਮਾਲਵਾ ਇਤਿਹਾਸ, ਫਿਰੋਜ਼ਪੁਰ, 1954

## ਹਿੰਦੀ

1. ਅੰਬਿਕਾ ਪ੍ਰਸਾਦ — ਹਿੰਦੀ ਪਰ ਫ਼ਾਰਸੀ ਕਾ ਪ੍ਰਭਾਵ, ਹਿੰਦੀ ਸਾਹਿਤਯ ਸੰਮੇਲਨ, ਪ੍ਰਯਾਗ, 1956
2. ਅਸਦ ਅਲੀ — ਭਗਤੀ ਕਾਲੀਨ ਸਾਹਿਤ ਪਰ ਮੁਸਲਿਮ ਸੰਸਕ੍ਰਿਤੀ ਕਾ ਪ੍ਰਭਾਵ
3. ਗੁਰਦਾਸ, ਭਾਈ — ਵਾਰਾਂ ਗਿਆਨ ਰਤਨਾਵਲੀ, ਸ਼੍ਰੋਮਣੀ ਗੁਰਦੁਵਾਰਾ, ਪ੍ਰਬੰਧਕ ਕਮੇਟੀ ਅੰਮ੍ਰਿਤਸਰ।
4. ਗੁਲਾਬ ਰਾਇ — ਸਿਧਾਂਤ ਔਰ ਅਧਯਯਨ, ਆਤਮਾ ਰਾਮ ਐਂਡ ਸੰਨਜ਼, ਦਿਲੀ, 1958
5. ਗੁਲਾਬ ਰਾਇ — ਕਾਵਯ ਕੇ ਰੂਪ, ਆਤਮਾ ਰਾਮ ਐਂਡ ਸੰਨਜ਼, ਦਿਲੀ, 1958
6. ਗੋਵਿੰਦ ਤ੍ਰਿਗੁਣਾਯਤ — ਸ਼ਾਸ਼ਤੀਯ ਸਮੀਕਸ਼ਾ ਕੇ ਸਿਧਾਂਤ (I, II) ਭਾਰਤੀਯ ਸਾਹਿਤਯ ਮੰਦਿਰ, ਦਿਲੀ, 1959
7. ਜਯ ਚੰਦਰ ਵਿਦਿਆਲੰਕਾਰ — ਭਾਰਤ ਭੂਮੀ ਅਤੇ ਉਸਦੇ ਨਿਵਾਸੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1975
8. ਜਗਦੀਸ਼ ਚੰਦ੍ਰ ਗੁਪਤ — ਪ੍ਰਾਕ੍ਰਿਤ ਸਾਹਿਤਯ ਕਾ ਇਤਿਹਾਸ, ਚੌਖੰਭਾ ਵਿਦਿਆ ਭਵਨ, ਵਾਰਾਣਸੀ, 1961
9. ਦੇਵੀ ਪ੍ਰਸਾਦ ਗੁਪਤ (ਡਾ.) — ਹਿੰਦੀ ਮਹਾਂਕਾਵਯ : ਸਿਧਾਂਤ ਔਰ ਮੂਲਯਾਂਕਣ ਅਮੋਲੋ ਪਬਲੀਕੇਸ਼ਨਜ਼ ਜਯਪੁਰ, 1968
10. ਨਗੇਦ੍ਰ — ਸ਼ਾਸ਼ਤ੍ਰ, ਸਮੀਕਸ਼ਾ ਕੇ ਸਿਧਾਂਤ, ਭਾਰਤੀਯ ਸਾਹਿਤਯ ਮੰਦਿਰ ਦਿਲੀ।
11. ਸ੍ਰੀ ਨਿਵਾਸ ਬਤਰਾ — ਹਿੰਦੀ ਔਰ ਫ਼ਾਰਸੀ ਸੂਫੀ ਕਾਵਯ ਕਾ ਤੁਲਨਾਤਮਕ ਅਧਯਯਨ, ਨਾਗਰੀ ਪ੍ਰਚਾਰਨੀ ਸਭਾ, 2027 ਬਿ.
12. ਪਰਸ਼ੁ ਰਾਮ ਚਤੁਰਵੇਦੀ — ਮਧਯ ਕਾਲੀਨ ਪ੍ਰੇਮ ਸਾਧਨਾ, ਸਾਹਿਤਯ ਭੁਵਨ ਲਿਮਿਟਿਡ, ਪ੍ਰਯਾਗ, 1952

13. ਬਾਂਕੇ ਬਿਹਾਰੀ — ਈਰਾਨ ਕੇ ਸੂਫੀ ਕਵੀ, ਇਲਾਹਾਬਾਦ 1939
14. ਰਾਮ ਕੁਮਾਰ ਵਰਮਾ — ਹਿੰਦੀ ਸਾਹਿਤਯ ਕਾ ਆਲੋਚਨਾਤਮਕ ਅਧਯਯਨ 1954 ਈ.
15. ਹਜ਼ਾਰੀ ਪ੍ਰਸਾਦ ਦਿਵੇਦੀ — ਹਿੰਦੀ ਸਾਹਿਤਯ, ਅਤਰ ਚੰਦ ਕਪੂਰ ਐਂਡ ਸੰਨਜ਼, ਦਿੱਲੀ 1950
16. ਹਜ਼ਾਰੀ ਪ੍ਰਸਾਦ ਦਿਵੇਦੀ — ਹਿੰਦੀ ਸਾਹਿਤਯ ਕੀ ਭੂਮਿਕਾ, ਰਾਜ ਕਮਲ ਪ੍ਰਕਾਸ਼ਨ ਦਿੱਲੀ, 1966
17. ਹਰਿਨੇਸ਼ ਕੋਛੜ (ਮਿ) — ਅਪ੍ਰਭੰਸ਼ ਸਾਹਿਤਯ, ਸਾਹਿਤਯ ਮੰਦਿਰ, ਦਿੱਲੀ
18. ਹਰਿਭਜਨ ਸਿੰਘ — ਗੁਰਮੁਖੀ ਲਿਪਿ ਮੇਂ ਹਿੰਦੀ ਕਾਵਯ, ਭਾਰਤੀ ਸਾਹਿਤਯ ਕੇਂਦਰ, ਦਿੱਲੀ, 1963

## ਸੰਸਕ੍ਰਿਤ

1. ਅਭਿਨਵ ਗੁਪਤ — ਅਭਿਨਵ ਭਾਰਤੀ, ਗਾਇਕਵਾੜ, ਓਰੀਐਂਟਲ ਸੀਰੀਜ਼, 1954
2. ਆਨੰਦ ਵਰਧਨ, — ਧਵਨਯ ਲੋਕ, ਗੋਤਮ ਬੁੱਕ ਡਿਪੂ ਦਿਲੀ, 1952
3. ਉਦਭਟ — ਕਾਵਯਲੰਕਾਰ (ਸਾਰ) ਸੰਗ੍ਰਹ, ਨਿਰਣੈ ਸਾਗਰ ਪ੍ਰੈਸ, ਮੁੰਬਈ, 1958
4. ਕੁੰਤਕ — ਵਕ੍ਰੋਕਤਿ ਜੀਵਤਮ, ਆਤਮਾ ਰਾਮ ਐਂਡ ਸੰਨਜ਼ ਦਿੱਲੀ, 2012 ਬਿ.
5. ਦੰਡੀ — ਕਾਵਯਾਦਰਸ਼, ਓਰੀਐਂਟਲ ਬੁੱਕ ਡਿਪੂ ਦਿੱਲੀ, 1958
6. ਧਨੰਜਯ — ਦਸ਼ਰੂਪਕ, ਚੌਖੰਬਾ ਵਿਦਿਆ ਭਵਨ, ਵਾਰਾਣਸੀ, 2011, ਬਿ.
7. ਨਰੇਂਦ੍ਰ ਪ੍ਰਭਸੂਰੀ — ਅਲੰਕਾਰ ਮਹੋਧਿ, ਗਾਇਕਵਾੜ, ਓਰੀਐਂਟਲ ਸੀਰੀਜ਼ ਬੜੌਦਾ, 1842.
8. ਭਰਤ — ਭਾਟਯ ਸ਼ਾਸਤ੍ਰ ਨਿਰਣੈ ਸਾਗਰ, ਪ੍ਰੈਸ ਦਿਲੀ, 1943
9. ਭਾਮਹ — ਕਾਵਯਾ ਲੰਕਾਰ, ਚੌਖੰਬਾ, ਸੰਸਕ੍ਰਿਤ ਸੀਰੀਜ਼ 1985 ਬ੍ਰਿ.
10. ਭੋਜ — ਸ੍ਰਿੰਗਾਰ ਪ੍ਰਕਾਸ਼ ਜੀ. ਆਰ. ਜਯਪੁਰ 1955 ਈ.
11. ਮਮਟ — ਕਾਵਯ ਪ੍ਰਕਾਸ਼, ਗਯਾਨ ਮੰਡਲ ਲਿ. ਕਾਸ਼ੀ
12. ਰਾਜਸ਼ੇਖਰ — ਮੀਮਾਂਸ਼ਾ, ਗ.ਓ. ਸੀਰੀਜ਼ ਬੜੋਦਾ, 1934
13. ਰੁਦ੍ਰਟ — ਕਾਵਯਾਲੰਕਾਰਾ, ਨਿਰਣਏ ਸਾਗਰ ਪ੍ਰੈਸ ਮੁੰਬਈ, 1928 ਈ.
14. ਰਯਯਕ — ਅਲੰਕਾਰ ਸਰਵਸਵ, ਉਲੀ, 1939
15. ਵਾਮਨ — ਕਾਵਯਾਲੰਕਾਰ ਉਸੀ, 1953
16. ਵਿਸ਼ਵਨਾਥ — ਸਾਹਿਤਯ ਦਰਪਣ, ਮੋਤੀ ਲਾਲ ਬਨਾਰਸੀ ਦਾਸ ਦਿਲੀ, 2013 ਬਿ.

17. ਹੈਮ ਚੰਦਨ — ਕਾਵਯਾਨੁਸ਼ਾਸਨ, ਸ੍ਰੀ ਮਹਾਂਵੀਰ ਜੈਨ, ਵਿਦਯਾਲਯ, ਮੁੰਬਈ, 1938.

## ਉਰਦੂ-ਫ਼ਾਰਸੀ

1. ਅਲਾਮਾ ਇਕਬਾਲ — ਫ਼ਨੇ ਸ਼ਾਇਰੀ; ਕੁਤਰਬਖਾਨਾ ਅੰਜੁਮਨ, ਤਰੱਕੀ ਉਰਦੂ, ਜਾਮਾ ਮਸਜਿਦ, ਦਿਲੀ, 1945
2. ਅਬਦੁਲ ਮਜੀਦ ਮਲਿਕ — ਤਰਜਮਾ ਇੰਤਿਖ਼ਾਬ ਸਿਯਰੁਲ ਮੁਤਾਖ਼ਰੀਨ, ਜ਼ਫ਼ਰ ਮੁਹੰਮਦ ਐਂਡ, ਸੰਨਜ਼, ਲਾਹੌਰ
3. ਅਬੁਲ ਕਲਾਮ ਆਜਾਦ, — ਤਰਜਮਾਉਨ ਕੁਰਾਨ, ਸਾਹਿਤਯ ਅਕਾਦਮੀ ਦਿੱਲੀ 1964
4. ਇਮਾਮ ਬਖਸ਼ ਦਿਹਲਵੀ — ਹਕਾਇਕ-ਉਲ-ਬਲਾਗਤ, ਰਫ਼ਾਇ ਆਮ ਹੌਜ਼ ਕਾਜ਼ੀ ਦਿੱਲੀ, 1945
5. ਜਲਾਲ-ਉਦ-ਦੀਨ — ਨਸੀਰਲ-ਉਲ-ਬਲਾਗਤ ਅਨਵਰ, ਅਹਿਮਦੀ ਪ੍ਰੈਸ ਅਲਾਹਾਬਾਦ
6. ਰਜ਼ਾ ਜ਼ਾਦਾ ਸ਼ਫ਼ਕ — ਤਾਰੀਖ਼ ਅਦਬੀ ਅਤੇ ਈਰਾਨ ਉਰਦੂ ਬਾਜ਼ਾਰ, ਦਿੱਲੀ 1972
7. ਸ਼ਿਬਲੀ ਮੌਲਾਨਾ — ਸ਼ਿਅਰੁਲ ਅਜਮ, ਉਰਦੂ ਬਾਜ਼ਾਰ, ਦਿੱਲੀ
8. ਗੋਪੀ ਚੰਦ ਨਾਰੰਗ — ਉਰਦੂ ਮਸਨਵੀਆਂ ਮਕਤਬਾ ਜਾਮਿਆ ਦਿੱਲੀ, 1962
9. ਮੁਹੰਮਦ ਹੁਸੈਨ, ਆਜ਼ਾਦ — ਸੁਖਨਦਾਨਿ ਫਾਰਸ (ਪੰਜਾਬੀ ਰੂਪ) ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1962

## English

1. 'Adi Granth' (English Translation) E. Trump, London-1877,
2. 'Guru Granth' (English Translation) vol. I, II, Gurbachan Singh Talib, Pbi, uni. PTA. 1985-86.
3. Archer J.C. The Sikhs Princeton Unive : Press-1946.
4. Dengil Ibbeston Sir, "Glossary of the Tribes and Castes of the Pb. and North West India, Vol I, II & III Languages Deptt. Patiala
5. Swami Sirananda, Sadhna, The Dwisir lift Society, p.O. Sir Anand Nagar Reshikesh, U.P. 1967.
6. Cornelia Dimmiti & JAB Van Buitenes Classical Hindi. A Reading in the Sanskrit Puranas, Rupa Co. New Delhi-1983.
7. Krishna Chaitnya; A Profile in Indian Culture, Clarion Book, New Delhi.
8. Duncan Gressless, Gospel of Guru Granth Sahib Channai 1960.

*****

 

## ਕੋਸ਼ ਗ੍ਰੰਥਾਵਲੀ


| | | |
|---|---|---|
| 1. | ਗੁਰ ਸ਼ਬਦ ਰਤਨਾਕਰ (ਮਹਾਨ ਕੋਸ਼) | ਭਾਸ਼ਾ ਵਿਭਾਗ, ਪੰਜਾਬ |
| 2. | ਪੋਠੋਹਾਰੀ ਸ਼ਬਦ ਕੋਸ਼ | ਭਾਸ਼ਾ ਵਿਭਾਗ, ਪੰਜਾਬ |
| 3. | ਪੰਜਾਬੀ ਸਾਹਿਤ ਕੋਸ਼ ਭਾਗ I, II, | ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, |
| 4. | ਨਿਰੁੱਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | ਪੰਜਾਬੀ ਯੂਨੀਵਰਸਿਟੀ, ਪਟਿਆਲਾ |
| 5. | ਪੰਜਾਬੀ ਸਾਹਿਤ ਕੋਸ਼ | ਪੰਜਾਬੀ ਯੂਨੀਵਰਸਿਟੀ, ਪਟਿਆਲਾ |
| 6. | ਨਾਲੰਦਾ ਵਿਸ਼ਾਲ ਸ਼ਬਦ ਸਾਗਰ | ਦਿੱਲੀ |
| 7. | ਹਿੰਦੀ ਸਾਹਿਤ ਕੋਸ਼ | ਬਨਾਰਸ |
| 8. | ਐਨਸਾਈਕਲੋਪੀਡੀਆ ਆਫ਼ ਬ੍ਰਿਟੇਨਕਾ | ਲਿਟਰੇਚਰ ਸ਼ਿਪਲੇ |
| 9. | ਐਨਸਾਈਕਲੋਪੀਡੀਆ ਆਫ਼ ਬ੍ਰਿਟੇਨਕਾ | |
| 10. | ਪਰਸ਼ੀਅਨ ਇੰਗਲਿਸ਼ ਡਿਕਸ਼ਨਰੀ | ਐਫ਼ ਸਟੇਨ ਗਾਸ |
| 11. | ਡਿਕਸ਼ਨਰੀ ਆਫ਼ ਓਰੀਐਂਟਲ ਲਿਟਰੇਚਰ ਭਾਗ II | ਜੈਰੋਸਲੇ ਪਰੂਸੇਕ |
| 12. | ਫ਼ਿਰੋਜ਼-ਉਲ-ਲੁਗਾਤ | ਅੰਮ੍ਰਿਤਸਰ |
| 13. | ਸਟੈਂਡਰਡ, ਪਰਸ਼ੀਅਨ ਡਿਕਸ਼ਨਰੀ | ਅਲਾਹਾਬਾਦ |


## ਪੱਤਰ ਪ੍ਰਤਰਕਾਵਾਂ


| | | |
|---|---|---|
| 1. | ਪੰਜਾਬੀ ਦੁਨੀਆਂ | ਭਾਸ਼ਾ ਵਿਭਾਗ, ਪੰਜਾਬ ਪਟਿਆਲਾ |
| 2. | ਸਪਤ ਸਿੰਧੂ | ਭਾਸ਼ਾ ਵਿਭਾਗ, ਪੰਜਾਬ ਪਟਿਆਲਾ |
| 3. | ਖੋਜ ਪੱਤ੍ਰਿਕਾ | ਪੰਜਾਬੀ ਯੂਨੀਵਰਸਿਟੀ, ਪਟਿਆਲਾ |
| 4. | ਨਾਗਰੀ ਪ੍ਰਚਾਰਨੀ ਪੱਤ੍ਰਿਕਾ | ਨਾਗਰੀ ਪ੍ਰਚਾਰਨੀ ਸਭਾ, ਕਾਸ਼ੀ |
| 5. | ਪਰਖ | ਪੰਜਾਬ ਯੂਨੀਵਰਸਿਟੀ, ਚੰਡ[illegible]ੜ੍ਹ |
| 6. | ਖੋਜ ਦਰਪਣ | ਸ੍ਰੀ ਗੁਰੂ ਨਾਨਕ ਦੇਵ ਯੂਨ[illegible]ਟੀ, ਅੰਮ੍ਰਿਤਸਰ |
| 7. | ਵਿਵਿਧਾ | ਆਲ ਇੰਡੀਆ ਰੇਡੀਓ, ਦਿੱਲੀ |
| 8. | ਸਿੰਘ ਸਭਾ ਪੱਤ੍ਰਿਕਾ | ਅੰਮ੍ਰਿਤਸਰ |
| 9. | ਗੁਰਮਤਿ ਪ੍ਰਕਾਸ਼ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ |


## ਹੱਥ ਲਿਖਤ ਪੋਥੀਆਂ


| | | |
|---|---|---|
| 1. | ਮਹਿਮਾ ਪ੍ਰਕਾਸ਼ | ਭਾਸ਼ਾ ਵਿਭਾਗ ਪੰਜਾਬ, ਪਟਿਆਲਾ |
| 2. | ਮਹਿਮਾ ਪ੍ਰਕਾਸ਼ | ਪੁਰਾਤਤਵ ਵਿਭਾਗ, ਪੰਜਾਬ, ਪਟਿਆਲਾ |
| 3. | ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ। | |